ੴ ਸਤਿਗੁਰਪ੍ਰਸਾਦਿ ॥

ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ ਦੀ
ਮਹਾਂ ਪ੍ਰਸ਼ਾਦ (ਮਾਸ) ਦੀ ਨਖੇਧੀ ਵਿਚ ਲਿਖੀ ਗਈ ਪੁਸਤਕ
'ਝਟਕਾ ਪ੍ਰਥਾਇ ਤਤ ਗੁਰਮਤਿ ਨਿਰਣਯ' ਦੇ ਉੱਤਰ ਵਿਚ :

# ਝਟਕਾ ਪ੍ਰਕਾਸ਼

ਅਰਥਾਤ

## ਕੀ ਮਾਸ ਖਾਣ ਨਾਲ ਸਿੱਖ ਪਤਿਤ ਹੋ ਜਾਂਦਾ ਹੈ ?

ਕਰਤਾ :
ਗਿਆਨੀ ਨਰਿੰਜਨ ਸਿੰਘ 'ਸਰਲ'
ਸਾਬਕਾ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਪਿੰਡ ਕੁਤਿਆਂ ਵਾਲੀ, ਜ਼ਿਲਾ ਫੀਰੋਜ਼ਪੁਰ

ਪ੍ਰਕਾਸ਼ਕ :
ਅਕਾਲ ਸਹਾਇ ਚੈਰੀਟੇਬਲ ਟ੍ਰਸਟ (ਰਜਿ:)
742, ਸੈਕਟਰ-8, ਚੰਡੀਗੜ੍ਹ-160009
ਫੋਨ: 98159-06213

# ਸਮਰਪਨ

ਉਹਨਾਂ ਸਮੂਹ ਉਦਾਰਚਿੱਤ ਦੋਸਤਾਂ ਮਿਤਰਾਂ ਨੂੰ
ਜਿਨ੍ਹਾਂ ਨੇ, ਮੇਰੇ ਵਲੋਂ ਇਹ ਔਖਾ ਸਮਝਿਆ
ਜਾਣ ਵਾਲਾ ਕੰਮ, ਮਾਲੀ ਸਹਾਇਤਾ
ਦੇ ਕੇ ਸੌਖਾ ਬਣਾ ਦਿੱਤਾ।

# ਲੇਖ-ਸੂਚੀ

## ਦੂਸਰਾ ਸੰਸਕਰਣ

ਗਿਆਨੀ ਨਰਿੰਜਣ ਸਿੰਘ 'ਸਰਲ' ਕ੍ਰਿਤ "ਝਟਕਾ ਪ੍ਰਕਾਸ਼" ਦਾ ਦੂਜਾ ਸੰਸਕਰਣ ਭੇਟ ਕਰਦਿਆ, ਇਹ ਦਸਣਾ ਕੁਥਾਵੇਂ ਨਹੀ ਹੋਵੇਗਾ ਕਿ ਇਸ ਦਾ ਪਹਿਲਾ ਸੰਸਕਰਣ ਲੇਖਕ ਤੇ ਪ੍ਰਕਾਸ਼ਕ ਵਲੋਂ 1966 ਵਿਚ ਪ੍ਰਕਾਸ਼ਤ ਕਰਵਾਉਂਦਿਆਂ ਲਿਖਿਆ ਗਿਆ ਸੀ ਕਿ ਮੇਰੇ ਪਾਸ ਇਤਨਾ ਧੰਨ ਨਹੀ ਕਿ ਇਸ ਨੂੰ ਛਪਵਾ ਸਕਦਾ। ਚਾਹੀਦਾ ਤਾਂ ਇਹ ਸੀ ਕਿ ਕੋਈ ਪੰਥਕ ਜੱਥੇਬੰਦੀ ਇਸ ਨੂੰ ਹੱਥ ਵਿਚ ਲੈ ਲੈਂਦੀ। ਸ਼ਾਇਦ ਇਸੇ ਕਾਰਨ ਇਹ ਕਿਤਾਬ ਦੁਬਾਰਾ ਨਾ ਛਪ ਸਕੀ। ਪਿਛਲੇ ਕਾਫੀ ਸਮੇਂ ਤੋਂ ਗਾਹੇ ਬਗਾਹੇ ਸੰਜੀਦਾ ਪਾਠਕਾਂ ਵਲੋਂ ਇਸ ਕਿਤਾਬ ਦੀ ਉਠਦੀ ਮੰਗ ਦੇ ਮੱਦੇ-ਨਜਰ ਅਕਾਲ ਸਹਾਇ ਚੈਰੀਟੇਬਲ ਟਰਸਟ ਵਲੋਂ ਨਿੱਗਰ-ਸੋਚ ਵਾਲੀਆਂ ਪੁਸਤਕਾਂ ਨੂੰ ਪੁਨਰ ਛਪਵਾਉਣ ਦੀ ਨੀਤੀ ਅਧੀਨ ਹੀ ਇਸ ਪੁਸਤਕ ਦਾ ਦੂਸਰਾ ਸੰਸਕਰਣ ਕੇਵਲ ਲਾਗਤ ਮੁਲ ਤੇ ਪਾਠਕਾਂ ਨੂੰ ਉਪਲੱਬਧ ਕਰਾਇਆ ਜਾ ਰਿਹਾ ਹੈ।

ਪੁਸਤਕ ਦੀ ਛਪਾਈ ਵੇਲੇ ਲੇਖਕ ਦੇ ਬੁਨਿਆਦੀ ਰੂਪ ਤੇ ਸ਼ੈਲੀ ਨੂੰ ਇਨ-ਬਿਨ ਰਖਿਆਂ ਗਿਆ ਹੈ। ਅੰਤਮ ਬੇਨਤੀ ਮੈ ਪਾਠਕਾਂ ਨੂੰ ਕਰਾਂਗਾ ਕਿ ਸਰਲ ਸ਼ੈਲੀ ਵਿੱਚ ਇੱਕ ਅਹਿਮ ਮਸਲੇ ਤੇ ਲਿਖੀ ਇਸ ਪੁਸਤਕ ਨੂੰ ਸ਼ਾਤੀ ਤੇ ਤਹਮਲ ਮਜਾਜੀ ਨਾਲ ਆਪ ਪੜ੍ਹਨ, ਵਿਚਾਰਨ ਤੇ ਹੋਰਨਾਂ ਨੂੰ ਪੜਾਉਣ ਦਾ ਉਪਰਾਲਾ ਕਰਨ।

**ਇੰਜ. ਜਗਤਾਰ ਸਿੰਘ ਭੋਗਲ**

# ਦੋ ਸ਼ਬਦ

ਮਾਸ ਖਾਣ ਜਾਂ ਨਾ ਖਾਣ ਬਾਰੇ, ਸਿੱਖੀ ਦੇ ਸਹੀ ਨਜ਼ਰੀਏ ਨੂੰ, ਗੁਰਬਾਣੀ ਸਹਿਜੇ ਹੀ ਸਪਸ਼ਟ ਕਰ ਦਿੰਦੀ ਹੈ। ਗੁਰਮਤਿ ਅਨੁਸਾਰ 'ਅਹਿੰਸਾ' ਜਾਂ ਉੱਕਾ ਹੀ ਹਿੰਸਾ ਨਾ ਕਰਨ ਦੇ ਅਸੂਲ ਤਹਿਤ ਜੀਆਂ ਨੂੰ ਖਾਣ ਵਾਸਤੇ ਵਰਤਣ ਲਈ ਨਾ ਮਾਰਨਾ, ਗਿਆਨ-ਆਧਾਰਤ ਤਰਕ ਨਹੀਂ। ਕਰਤਾ ਪੁਰਖ ਦੇ ਬਣਾਏ ਏਸ ਸੰਸਾਰ ਵਿੱਚ "ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥" (ਮ:3, ਪੰਨਾ 955) ਦਾ ਅਟੱਲ ਦਸਤੂਰ ਸਦੀਵੀ ਤੌਰ ਉੱਤੇ ਲਾਗੂ ਹੈ। ਕੁਈ ਵੀ ਵਿਤੰਡਾਵਾਦੀ, ਚਾਹੇ ਲੱਖ ਝੂਠੇ ਲਫ਼ਜ਼ਾਂ ਦੀ ਚਾਦਰ ਪਾ ਕੇ ਕੁਦਰਤ ਦੇ ਏਸ ਮੁੱਢਲੇ ਨੇਮ ਨੂੰ ਢੱਕਣ ਦੀ ਕੋਸ਼ਿਸ਼ ਕਰੇ ਉਹ ਕਦੇ ਵੀ ਕਾਮਯਾਬ ਨਹੀਂ ਹੋ ਸਕਦਾ। ਸੂਰਜ ਵਾਂਗ ਰੌਸ਼ਨ ਮੁੱਢਲੇ ਨੇਮਾਂ, ਜਿਹੜੇ ਕਿ ਹਰ ਖਾਣੀ ਦੇ ਹਰ ਜੀਵ-ਨਸਲ ਉੱਤੇ ਸਦੀਵੀ ਤੌਰ ਉੱਤੇ ਲਾਗੂ ਹਨ, ਨੂੰ ਮਨੁੱਖੀ ਮਨ ਦੀ ਉਪਜੀ ਮੌਜ ਕਦੇ ਵੀ ਰੱਦ ਨਹੀਂ ਕਰ ਸਕਦੀ। ਇਹ ਸੋਚ ਮੁੱਢੋਂ ਹੀ ਨਾਸਤਕ ਮਨ ਦੇ ਨਾਪਾਕ ਇਰਾਦਿਆਂ ਨਾਲ ਲਿੱਬੜੀ ਹੋਈ ਹੈ ਅਤੇ ਏਸ ਨੂੰ ਪ੍ਰਗਟ ਕਰਨ ਵਾਲੇ ਦੀ ਆਪਣੇ-ਆਪ ਨੂੰ ਸ੍ਰਿਸ਼ਟੀ ਦਾ ਕੇਂਦਰ-ਬਿੰਦੂ ਸਮਝਣ ਦੀ ਮੂੜ੍ਹ-ਮੱਤ ਵੀ ਦੂਰੋਂ ਹੀ ਜ਼ਾਹਰ ਹੋ ਜਾਂਦੀ ਹੈ।

ਖਾਣ-ਪੀਣ ਦੀ ਕਿਰਿਆ ਉੱਤੇ ਸੱਚੇ ਸਾਹਿਬ ਇੱਕੋ ਹੀ ਅਸੂਲ ਲਾਗੂ ਕਰਦੇ ਹਨ ਅਤੇ ਉਹ ਹੈ "ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥" (ਮ:1, ਪੰਨਾ 16) ਅਰਥਾਤ ਉਸ ਵਸਤੂ ਦਾ ਇਸਤੇਮਾਲ ਨਾ ਕਰੋ ਜਿਹੜੀ ਸਰੀਰ ਅਤੇ ਮਨ ਲਈ ਦੁੱਖਦਾਈ ਹੋ ਨਿੱਬੜੇ। ਇਹ ਕੁਈ ਧਾਰਮਿਕ ਅਸੂਲ ਨਹੀਂ ਅਤੇ ਨਾ ਹੀ ਮਨੁੱਖ ਦੀ ਅਧਿਆਤਮਕ ਤਰੱਕੀ ਨਾਲ ਏਸਦਾ ਕੁਈ ਵਾਸਤਾ ਹੈ। ਇਹ ਤਾਂ ਸਿਰਫ਼ ਮਨੁੱਖਾ ਦੇਹ ਦੀ ਘੋੜੀ ਨੂੰ ਸੰਸਾਰਕ ਜ਼ਿੰਮੇਵਾਰੀਆਂ ਨਿਭਾਉਣ ਲਈ ਸਿਹਤਮੰਦ ਰੱਖਣ ਨਾਲ ਹੀ ਸਬੰਧਤ ਹੈ।

ਸਿੱਖ-ਮੱਤ ਦੇ ਨੇਮਾਂ ਦਾ, ਸਿੱਖੀ ਵਿੱਚ ਤਸੱਵਰ ਕੀਤੀ ਸੱਚੇ ਸਾਹਿਬ ਦੀ ਪਦ-ਪਦਵੀ ਅਤੇ ਆਪ ਦੇ ਬਿਰਦ ਨਾਲ ਵੀ ਡੂੰਘਾ ਸਬੰਧ ਹੈ। ਨਾਨਕ ਦੇ ਗੁਰੂ-ਸਰੂਪ ਨੂੰ ਅਸੀਂ "ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥" (ਮ:3, ਪੰਨਾ 1395) ਜਾਣਦੇ ਹਾਂ। ਇਹ ਸੰਕਲਪ ਗੁਰਬਾਣੀ ਦੀ ਨੀਂਹ ਹੈ ਅਤੇ ਬਾਰ-ਬਾਰ ਦ੍ਰਿੜ੍ਹ ਕੀਤਾ ਹੋਇਆ ਹੈ, ਮਸਲਨ : "ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ॥" (ਪੰਨਾ 1409) ਸਰੀਰਕ ਤੌਰ ਉੱਤੇ ਪਾਤਸ਼ਾਹ ਦਾ ਅਨੇਕਾਂ ਮੁਲਕਾਂ ਦਾ ਭ੍ਰਮਣ ਅਤੇ ਹਰ ਕੌਮ, ਕਬੀਲੇ, ਨਸਲ ਆਦਿ ਦੇ ਹਰ ਮਨੁੱਖ ਨੂੰ ਗਲ਼ ਲਾਉਣਾ ਦੱਸਦਾ ਹੈ ਕਿ ਆਪਦਾ ਬਿਰਦ ਜਗਤ-ਕਲਿਆਣ ਦਾ ਹੈ। ਏਸੇ ਕਾਰਣ ਉਹਨਾਂ ਨੂੰ ਜਗਤ-ਗੁਰੂ ਜਾਣਿਆ ਜਾਂਦਾ ਹੈ ਅਤੇ ਸਿੱਖ-ਮੱਤ ਨੂੰ ਸਦਾ ਚੱਲਦਾ ਰਹਿਣ ਵਾਲਾ ਇਨਕਲਾਬ ਤਸੱਵਰ ਕੀਤਾ ਜਾਂਦਾ ਹੈ। "ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥" (ਮ:4, ਪੰਨਾ 759) ਦਾ ਤਸੱਵਰ ਵੀ ਤਾਹੀਏਂ ਮੁਕੱਮਲ ਹੋ ਸਕਦਾ ਹੈ ਜੇ ਅਸੀਂ ਗੁਰੂ ਨੂੰ "ਪ੍ਰਤੱਖ ਹਰ" ਅਤੇ "ਜਗਤ ਗੁਰੂ" ਜਾਣੀਏਂ।

ਕਿਉਂਕਿ ਉਪਰੋਕਤ ਕਥਨ ਗੁਰਬਾਣੀ ਦੇ ਸਦੀਵੀ ਸੱਚ ਅਨੁਸਾਰ ਹੈ ਏਸ ਲਈ ਸੱਚ ਦਾ ਹਿੱਸਾ ਹੈ। ਜਗਤ ਗੁਰੂ ਅਸਕੀਮੋ ਦਾ ਵੀ ਗੁਰੂ ਹੈ ਅਤੇ ਅਨੇਕਾਂ ਹੋਰ ਕਬੀਲਿਆਂ, ਜਾਤਾਂ ਦਾ ਵੀ ਜਿਨ੍ਹਾਂ ਦਾ ਮਾਸ ਖਾਧੇ ਬਿਨਾ ਜਿਉਂਦੇ ਰਹਿ ਸਕਣਾ ਨਾਮੁਮਕਿਨ ਹੈ। ਅਸੀਂ

ਕਿਸੇ ਹੀਲੇ ਵੀ ਅਜੇਹਾ ਪੰਥ ਨਹੀਂ ਉਸਾਰ ਸਕਦੇ ਜਿਸ ਦੇ ਹੱਦਾਂ ਬੰਨੇਂ ਅਸੀ ਆਪ ਸਿਰਜ ਸਕੀਏ, ਜਿਸ ਉੱਤੇ ਅਸੀ ਮਨ ਮਰਜ਼ੀ ਦੀਆਂ ਬੰਦਸ਼ਾਂ ਲਗਾ ਸਕੀਏ ("ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥" – ਮ:5, ਪੰਨਾ 964) ਏਸ ਲਈ ਮਾਸ ਖਾਣ, ਨ ਖਾਣ ਦੇ ਝੇੜੇ, ਜਿਨ੍ਹਾਂ ਬਾਰੇ ਗੁਰ-ਫੁਰਮਾਨ ਹੈ, "ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥" (ਮ:1, ਪੰਨਾ 1289) ਨੂੰ ਸਦੀਵੀ ਤੌਰ ਉੱਤੇ ਸਿੱਖੀ ਵਿਚਾਰ-ਮੰਡਲ ਵਿੱਚੋਂ ਕੱਢ ਦੇਣਾ ਜ਼ਰੂਰੀ ਹੈ। ਅਜੇਹਾ ਹੋ ਵੀ ਚੁੱਕਾ ਸੀ। ਤਕਰੀਬਨ 19 ਵੀਂ ਸਦੀ ਦੇ ਅੰਤ ਤੱਕ ਮਾਸ ਖਾਣ ਨੂੰ ਸਿੱਖੀ ਵਿਰੋਧੀ ਗਰਦਾਨਣ ਵਾਲਾ ਕੁਈ ਨਾਮੀ ਸਿੱਖ ਨਜ਼ਰ ਨਹੀ ਆਉਂਦਾ। ਏਸ ਤੋਂ ਬਾਅਦ ਅੰਗ੍ਰੇਜ਼ਾਂ ਨੂੰ ਅਤੇ ਹੋਰ ਦੁਸ਼ਮਣਾਂ ਨੂੰ ਸਿੱਖੀ ਦੇ ਨਿੱਗਰ ਮੁੱਢ ਨੂੰ ਦੋਫ਼ਾੜ, ਚੌਫ਼ਾੜ ਕਰਨ ਲਈ ਫ਼ਾਨਿਆਂ ਦੀ ਲੋੜ ਪਈ ਓਦੋਂ ਬਹੁਤ ਫ਼ਾਨੇ ਘੜੇ ਗਏ ਜਿਨ੍ਹਾਂ ਵਿੱਚੋ ਮਾਸ ਖਾਣ ਦਾ ਵਿਰੋਧ ਵੀ ਇਕ ਹੈ। ਕਈ ਆਪਣੀ ਪ੍ਰਭੁਤਾ ਨੂੰ ਸਥਾਪਤ ਕਰਨ ਦੇ ਵੱਡੇ ਚਾਹਵਾਨ ਤਾਂ ਸਨ ਪ੍ਰੰਤੂ ਨਾ ਉਹ ਮਾਨਵ-ਕਲਿਆਣ ਵਰਗੇ ਦੈਵੀ ਨਿਸ਼ਾਨੇ ਲਈ ਤੱਤੀਆਂ ਤਵੀਆਂ ਉੱਤੇ ਬੈਠ ਸਕਦੇ ਸਨ, ਨਾ ਸਰਬੰਸ ਦਾਨ ਕਰਨ ਜੋਗੇ ਸਨ। ਉਹ ਕੁਈ ਨਵਾਂ ਸੰਕਲਪ ਦੇਣ ਜੋਗੇ ਵੀ ਨਹੀਂ ਸਨ। ਏਸ ਲਈ ਉਹਨਾਂ ਨੇ ਕੇਵਲ ਸਿੱਖੀ ਦੇ ਸ਼ਾਨਦਾਰ, ਸਾਬਤ ਅਤੇ ਹੰਢਣਸਾਰ ਜਾਮੇ ਉੱਤੇ ਆਪਣੇ ਨਾਂਅ ਦੀਆਂ ਲੀਰਾਂ ਟੰਗ ਕੇ ਹੀ ਆਪਣਾ ਕੰਮ ਸਾਰ ਲਿਆ। ਆਖਰ ਉਹ ਆਪਣੇ-ਆਪ ਨੂੰ ਵੱਡੇ ਬ੍ਰਹਮਗਿਆਨੀ ਅਖਵਾਉਂਦੇ ਵੱਡੇ ਕਾਰਨਾਮੇ ਕਰਨ ਦਾ ਭਰਮ ਪਾਲਦੇ ਏਥੋਂ ਰੁਖਸਤ ਹੋ ਗਏ ਪ੍ਰੰਤੂ ਸਿੱਖੀ ਵਾਸਤੇ ਵੱਡੇ ਬਖੇੜੇ ਖੜ੍ਹੇ ਕਰ ਗਏ। ਉਹਨਾਂ ਤੋਂ ਪਿੱਛੋਂ ਜਿਨ੍ਹਾਂ ਨੇ ਰੀਤ ਨੂੰ ਅੱਗੇ ਤੋਰਨਾ ਸੀ, ਨਦੀਆਂ ਦੇ ਪਾਟਾਂ ਵਾਂਗ ਦੂਰ ਤੋਂ ਦੂਰ ਹੁੰਦੇ ਗਏ।

ਇਹ ਬਦਨਾਮ ਮਾਨਸਿਕ ਪ੍ਰਵਿਰਤੀ ਇਖਲਾਕੀ ਦਿਵਾਲੀਏਪਨ ਦੀ ਉਪਜ ਹੈ। ਗੁਰਬਾਣੀ ਵਿੱਚ ਏਸਦਾ ਜ਼ਿਕਰ ਹੈ। ਮਹਾਂਵਾਕ ਹਨ, "ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥ ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥" (ਮ:1, ਪੰਨਾ 1286) ਇੱਕ ਵੱਡੇ ਅਹਿੰਸਾਵਾਦੀ 'ਸਤਿਗੁਰੂ' ਨੂੰ ਅਕਾਲ ਤਖ਼ਤ ਦੇ ਪ੍ਰਮੁੱਖ ਸੇਵਕ ਭਾਈ ਜਸਬੀਰ ਸਿੰਘ ਰੋਡੇ ਨੇ ਪੁੱਛਿਆ ਕਿ "ਕੀ ਤੁਸੀਂ ਮਹਿਸੂਸ ਕਰਦੇ ਹੋ ਕਿ ਤੁਹਾਡੇ ਅੰਦਰ ਅਜੇਹਾ ਕੁਈ ਪ੍ਰਕਾਸ਼ ਹੈ ਜਿਸ ਕਾਰਣ ਤੁਸੀਂ ਆਮ ਸਿੱਖ ਤੋਂ ਵੱਖਰੇ ਅਤੇ ਗੁਰੂ-ਪਦਵੀ ਦੇ ਧਾਰਣੀ ਹੋਣ ਦਾ ਦਾਅਵਾ ਕਰ ਸਕੋਂ?" ਤਾਂ ਉਹਨਾਂ ਦਾ ਇਮਾਨਦਾਰਾਨਾ ਜੁਆਬ ਸੀ, 'ਨਹੀਂ' । ਏਸ ਜੁਆਬ ਨੇ ਉਹਨਾਂ ਨੂੰ ਪਰੋਪਕਾਰੀ ਮਨੁੱਖਾਂ ਦੀ ਕਤਾਰ ਵਿੱਚ ਖੜ੍ਹਾ ਕਰ ਦਿੱਤਾ ਸੀ ਲੇਕਿਨ ਏਸ ਸਥਿਤੀ ਨੂੰ ਜਨਤਕ ਤੌਰ ਉੱਤੇ ਪ੍ਰਵਾਨ ਕਰਨ ਤੋਂ ਇਨਕਾਰ ਨੇ ਮੁੜ ਓਸ ਨੂੰ ਅਧਿਆਤਮਿਕ ਨੌਂਬੂ- ਨਚੋੜਾਂ ਦੇ ਵਾੜੇ ਵਿੱਚ ਧੱਕ ਦਿੱਤਾ।

ਸੱਚੇ ਸਾਹਿਬ ਨੇ ਦਸ ਜਾਮੇ ਧਾਰ ਕੇ ਅਨੇਕਾਂ ਅਸਹਿ ਮੁਸੀਬਤਾਂ ਸਹਿ ਕੇ ਸਿੱਖੀ ਦਾ ਪ੍ਰਕਾਸ਼ ਕੀਤਾ ਅਤੇ ਉਹਨਾਂ ਦੇ ਸਿੱਖਾਂ ਨੇ ਆਪਣੇ ਸਿਰ ਦੇ ਕੇ ਏਸ ਨੂੰ ਦ੍ਰਿੜ੍ਹ ਕੀਤਾ। ਟੀਚਾ ਮਾਨਵ-ਕਲਿਆਣ ਸੀ। ਆਪਣੀ ਪ੍ਰਭੁਸੱਤਾ ਸਥਾਪਤ ਕਰਨ ਦੇ ਚਾਹਵਾਨਾਂ ਨੇ ਦੁਸ਼ਮਣ ਦੇ ਸਿੱਖ ਵਿਰੋਧੀ, ਮਾਨਵਤਾ ਵਿਰੋਧੀ ਮਨਸੂਬਿਆਂ ਨੂੰ ਸਿਰੇ ਚਾੜ੍ਹਨ ਲਈ "ਮਲੇਛ ਧਾਨ" ਖਾ ਕੇ ਸਿੱਖੀ ਦੀ ਗੁਰੂ ਪ੍ਰਤੀ ਨਿਸ਼ਠਾ ਨੂੰ ਕਮਜ਼ੋਰ ਕਰਨ ਹਿਤ ਵੱਡਾ ਅਭਿਯਾਨ ਚਲਾਇਆ। ਆਪਣੇ-ਆਪ ਨੂੰ ਸਤਿਗੁਰੂ ਅਖਵਾਉਣ, ਸੰਤ-ਮਹਾਂਪੁਰਖ ਅਖਵਾਉਣ ਤੋਂ ਲੈ ਕੇ ਪ੍ਰਵਾਣਤ ਰੀਤਾਂ ਨੂੰ ਬਦਲ ਕੇ ਆਪਣੀ ਪ੍ਰਭੁਤਾ ਕਾਇਮ ਕਰਨ ਤੱਕ ਦੀ ਕੁਚੇਸ਼ਟਾ ਦੇ

ਪਹਿਲੂ ਇਹਨਾਂ ਮਾਨਸਿਕ ਰੋਗੀਆਂ ਦੇ ਅਧਿਆਤਮਕ ਦਿਵਾਲੀਏਪਨ ਦੀ ਕਹਾਣੀ ਕਹਿੰਦੇ ਹਨ। ਇਹਨਾਂ ਦੀ ਵੰਨਗੀ ਵੇਖੋ : ਕੁਈ ਕੇਸਕੀ ਦਾ ਆਸ਼ਿਕ, ਕੁਈ ਠਾਠ ਵਿੱਚੋਂ ਸਕੂਨ ਲੱਭਣ ਵਾਲਾ, ਕੁਈ ਗਾਈਆਂ ਪਾਲ ਕੇ ਮੁਕਤ ਹੋਣਾ ਲੋਚਦਾ ਹੈ, ਕੁਈ ਦੋ ਰੰਗ-ਬਰੰਗੇ ਪਟਕੇ ਸਜਾ ਕੇ ਸਿੱਖੀ ਦੀ ਚਰਮ-ਸੀਮਾ ਨੂੰ ਛੂਹਣ ਦਾ ਦਾਅਵਾ ਕਰ ਰਿਹਾ ਹੈ। ਅਨੇਕਾਂ ਭੇਖ ਹਨ ਪਰ ਸਿਆਸੀ ਮਾਈ-ਬਾਪ ਇੱਕੋ ਅਤੇ ਸਿੱਖੀ ਨੂੰ ਢਾਹ ਲਾਉਣ ਦੀ ਚਾਹ ਵੀ ਓਸੇ ਤੀਬਰਤਾ ਨਾਲ ਉਹਨਾਂ ਵਿੱਚ ਆਪਣੇ ਪੂਰੇ ਜੋਬਨ ਨਾਲ ਦ੍ਰਿੜ੍ਹ ਆਸਣ ਜਮਾਈ ਬੈਠੀ ਨਜ਼ਰ ਆਉਂਦੀ ਹੈ।

ਇੱਕ ਵੇਲੇ ਬੰਦਈਆਂ ਨੇ ਵੀ ਮਾਸ ਨਾ ਖਾਣ ਦਾ ਬਹਾਨਾ ਬਣਾ ਕੇ ਆਪਣਾ ਨਿਵੇਕਲਾ ਪੰਥ ਅੱਗੇ ਤੋਰਨਾ ਚਾਹਿਆ ਸੀ। ਅਸਾਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ ਕਿ ਭਾਈ ਮਣੀ ਸਿੰਘ ਨੇ ਅਕਾਲ ਤਖ਼ਤ ਸਾਹਿਬ ਦੀ ਤਾਬਿਆ ਬੈਠੇ ਬੰਦਈਆਂ ਦਾ ਗਰੂਰ ਤੋੜਨ ਲਈ ਆਖ਼ਰ ਉਨ੍ਹਾਂ ਨੂੰ ਮਾਸ ਖੁਆ ਕੇ ਹੀ ਪੰਥ ਨਾਲ ਅਭੇਦ ਕੀਤਾ ਸੀ।

ਆਉ! ਗੁਰੂ ਦੀ ਬਖਸ਼ੀ ਬਿਬੇਕ ਬੁੱਧੀ ਨਾਲ ਇਹਨਾਂ ਦੇ ਜਾਦੂ -ਮੰਤਰਾਂ, ਟੂਣਿਆਂ-ਟਾਮਣਾਂ, ਭੂਤ-ਚੱਕਰਾਂ, ਪਾਖੰਡਾਂ ਨੂੰ ਨਕਾਰੀਏ ਅਤੇ ਅਨੇਕਾਂ ਵਿਚੋਲਿਆਂ ਨੂੰ ਦੁਰਕਾਰ ਕੇ ਗੁਰੂ ਦੇ, ਗੁਰੂ ਗ੍ਰੰਥ ਦੇ ਲੜ ਲੱਗੀਏ। ਦਸ ਪੈਗੰਬਰੀ ਜੀਵਣਾ ਦੇ ਅੰਤਮ ਸੱਚ, ਕਿ ਗੁਰਸਿੱਖ "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਦਾ" ਕਰੇ ਅਤੇ "ਭਲਾ ਸਰਬੱਤ ਦਾ ਲੋਚੇ", ਨੂੰ ਇਉਂ ਕੱਸ ਕੇ ਪਕੜ ਲਈਏ ਜਿਵੇਂ (ਮਹਾਤਮਾ ਬੁਧ ਦੇ ਉਪਦੇਸ਼ ਅਨੁਸਾਰ ) ਦੀਵਾ ਲਾਟ ਨੂੰ ਗਲਵਕੜੀ ਪਾ ਕੇ ਰੱਖਦਾ ਹੈ। ਸਰੀਰ ਵਿੱਚ ਸਾਹ ਰਹਿਣ ਤੱਕ ਸਾਡੇ ਬਜ਼ੁਰਗਾਂ ਦੀ ਧਾਰਨਾ ਰਹੀ, "ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥" (ਮ:5, ਪੰਨਾ 1204)। ਏਸ ਰੀਤ ਨੂੰ ਜਗਤ ਕਲਿਆਣਕਾਰੀ ਜਾਣ ਕੇ ਅੱਗੇ ਤੋਰੀਏ ਅਤੇ ਦੰਭੀ ਤਾਮਸੀ ਮਨੁੱਖਾਂ ਦੇ ਨਾਪਾਕ ਮਨਸੂਬਿਆਂ ਦੀ ਉਪਜ ਕੂੜੇ ਉਪਦੇਸ਼ਾਂ ਨੂੰ ਸਿੱਖੀ ਲਈ ਘਾਤਕ ਜਾਣ ਕੇ ਤਿਆਗੀਏ। ਅੱਜ ਦੇ ਸੰਦਰਭ ਵਿੱਚ ਕੇਂਦਰੀ ਮਹੱਤਤਾ ਵਾਲਾ ਮਹਾਂਵਾਕ ਹੈ, "ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥" (ਮ:1, ਪੰਨਾ 1289) ਮਾਸ ਖਾਈਏ ਜਾਂ ਨਾ ਖਾਈਏ ਪਰ ਇਹ ਯਕੀਨੀ ਤੌਰ ਉੱਤੇ ਜਾਣੀਏ ਕਿ ਇਹ ਮਸਲਾ ਕਤੱਈ ਤੌਰ ਉੱਤੇ ਸਿੱਖੀ ਦੇ ਅਧਿਆਤਮਕ ਮੰਡਲ ਨਾਲ ਸਬੰਧਤ ਨਹੀਂ।

ਏਸ ਵਿਚਾਰ ਨੂੰ ਪ੍ਰਚਾਰਨ ਲਈ ਗਿਆਨੀ ਨਿਰੰਜਨ ਸਿੰਘ ਦੀ ਅਦੁੱਤੀ ਪੁਸਤਕ "ਝਟਕਾ ਪ੍ਰਕਾਸ਼" ਛਾਪੀ ਜਾ ਰਹੀ ਹੈ। ਉਮੀਦ ਹੈ ਕਿ ਪਾਠਕ ਏਸ ਤੋਂ ਪੂਰਾ ਲਾਭ ਉਠਾਉਣਗੇ। ਸਿੱਖ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਗੁਰੂ ਸੱਚੇ ਪਾਤਸ਼ਾਹ ਦੇ ਵੱਡੇ ਦਾਈਏ ਨਾਲ ਕੀਤੇ ਉਪਦੇਸ਼ਾਂ ਦੇ ਧਾਰਣੀ ਹੀ ਆਤਮਿਕ ਸੁੱਖ ਦੇ ਹੱਕਦਾਰ ਬਣ ਸਕਦੇ ਹਨ:

**"ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰ ਕਾਢੀ ਬਾਂਹ ਕੁਕੀਜੈ॥**
**ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ।"**

*(ਮ:4, ਪੰਨਾ 1326)*

**ਤੱਤ-ਗੁਰਮਤਿ ਟਕਸਾਲ**
742, ਸੈਕਟਰ 8,
ਚੰਡੀਗੜ੍ਹ।

**ਗੁਰਤੇਜ ਸਿੰਘ**
26 ਅਪ੍ਰੈਲ 2008

# ਦੋ ਅੱਖਰ

ਅੱਜ ਭਾਈ ਨਰਿੰਜਨ ਸਿੰਘ ਜੀ 'ਸਰਲ' ਦੇ ਛਾਉਣੀ ਨਿਹੰਗਾਂ ਸਿੰਘਾਂ ਅੰਮ੍ਰਿਤਸਰ ਵਿਖੇ ਅਚਿੰਤ ਦਰਸ਼ਨ ਹੋਏ। ਆਪ ਨੇ ਆਪਣੀ ਛਪ ਰਹੀ ਪੁਸਤਕ 'ਝਟਕਾ ਪ੍ਰਕਾਸ਼' ਵਿਚੋਂ ਕੁਝ ਕੁ ਕਾਂਡ ਪੜ੍ਹ ਕੈ ਸੁਣਾਏ। ਉਹਨਾਂ ਜ਼ਿਕਰ ਕੀਤਾ ਕਿ ਇਹ ਲੇਖ ਅਸਾਂ ਸੰਤ ਭਾਈ ਰਣਧੀਰ ਸਿੰਘ ਦੀ ਝਟਕੇ ਮਾਸ ਦੀ ਨਿਖੇਧੀ ਵਿਚ ਲਿਖੀ ਪੁਸਤਕ ਦੇ ਉੱਤਰ ਵਿਚ ਲਿਖਿਆ ਹੈ ਤੇ ਨਾਲ ਹੀ ਭਾਈ ਜੀ ਦੀ ਉਹ ਪੁਸਤਕ (ਝਟਕਾ ਮਾਸ ਪ੍ਰਥਾਇ ਤਤ ਗੁਰਮਤ ਨਿਰਣਯ) ਵੀ ਆਪਣੇ ਥੈਲੇ ਵਿਚੋਂ ਕੱਢ ਕੇ ਮੇਰੇ ਹੱਥ ਵਿਚ ਦਿਤੀ। ਉਸ ਵਿਚੋਂ ਮੈਂ ਅਕਾਲੀ ਕੌਰ ਸਿੰਘ ਜੀ ਨਾਲ ਹੋਈ ਗੋਸ਼ਟ ਵਾਲਾ ਕਾਂਡ ਗਹੁ ਨਾਲ ਪੜ੍ਹਿਆ ਤੇ ਵੀਚਾਰਿਆ, ਜਿਸ ਢੰਗ ਨਾਲ ਭਾਈ ਜੀ ਨੇ ਅਕਾਲੀ ਜੀ ਦੀ ਹਤਕ ਦਾ ਵਤੀਰਾ ਅਖਤਿਆਰ ਕੀਤਾ ਓਹ ਸਚ ਮੁਚ ਹੀ ਕਾਬਲੇ ਇਤਰਾਜ਼ ਸੀ।

ਹੋਰ ਅਕਾਲੀ ਜੀ ਦੀਆਂ ਯੁਕਤੀਆਂ ਤੇ ਪ੍ਰਮਾਣਾਂ ਦਾ ਮੁਤਾਲਿਆ ਕਰਨ ਤੋਂ ਪਤਾ ਲਗਦਾ ਹੈ ਕਿ ਓਹ ਬਿਲਕੁਲ ਠੀਕ ਸਨ। ਪਰ ਭਾਈ ਸਾਹਿਬ ਆਪਣਾ ਰੋਹਬ ਦਿਖਾ ਕੇ ਉਹਨਾਂ ਨੂੰ ਦਬਾਉਣਾ ਚਾਹੁੰਦੇ ਜਾਪ ਪੈਂਦੇ ਹਨ। ਇਸ ਹਾਲਤ ਵਿਚ ਹੋਰ ਕੀ ਹੋ ਸਕਦਾ ਸੀ ਕਿ ਓਹ ਇਸ ਖਪਬਾਜ਼ੀ ਨੂੰ ਛਡ ਕੇ ਤੁਰ ਜਾਂਦੇ ਪਰ ਭਾਈ ਜੀ ਨੇ ਉਹਨਾਂ ਦੇ ਇਸ ਤਰ੍ਹਾਂ ਚਲੇ ਜਾਣ ਨੂੰ ਆਪਣੀ ਜਿਤ ਸਮਝ ਲਿਆ। ਭਾਈ ਜੀ ਆਪ ਹੀ ਲਿਖਦੇ ਹਨ ਕਿ ਅਕਾਲੀ ਜੀ ਆਪਣੀ ਗਤ ਬਣਵਾ ਕੇ ਚਲਦੇ ਲਗੇ, ਹਿੰਡ ਨਾ ਛਡੀ, ਖਹਿੜਾ ਛੁਡਾ ਗਏ ਆਦਿਕ ਸ਼ਬਦ ਲਿਖੇ ਹਨ। ਇਨ੍ਹਾਂ ਤੋਂ ਸਾਫ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਹਾਰ ਨਹੀ ਮੰਨੀ, ਪਰ ਭਾਈ ਜੀ ਦੇ ਆਪਣੇ ਹੱਥ ਵਿਚ ਕਲਮ ਸੀ, ਮਗਰੋਂ ਵੇਹਲੇ ਬਹਿ ਕੇ ਜਿਵੇਂ ਮਰਜੀ ਸੀ ਵਾਹੀ ਗਏ। ਬਹਿਸ ਵਿਚ ਲਿਖੀ ਹੋਈ ਵਾਰਤਕ ਹੀ ਇਹ ਗੱਲ ਸਪਸ਼ਟ ਕਰ ਦੇਂਦੀ ਹੈ। ਕਿਉਂਕਿ ਜੇਹੜੇ ਸ਼ਬਦ ਅਕਾਲੀ ਜੀ ਦੇ ਮੂੰਹੋਂ ਕਢਵਾਉਂਦੇ ਹਨ ਉਹਨਾ ਨੂੰ ਨਾਮ ਮਾਤਰ ਲਿਖਿਆ ਹੈ ਤੇ ਆਪਣਾ ਭਾਸ਼ਣ ਕਚੀ ਲਸੀ ਵਾਂਗੂੰ ਵਧਾ ਕੇ ਲਿਖਿਆ ਹੈ। ਇਸਲਈ, ਇਹ ਜ਼ਰੂਰੀ ਹੈ ਕਿ ਭਾਈ ਰਣਧੀਰ ਸਿੰਘ ਜੀ ਨੇ ਕੁਝ ਅਜੇਹੇ ਸ਼ਬਦ ਵਿਚੋਂ ਛਡ ਦਿਤੇ ਹੋਣ ਜਿਨ੍ਹਾਂ ਨਾਲ ਭਾਈ ਜੀ ਦਾ ਪੱਖ ਕਮਜ਼ੋਰ ਭਾਸ ਪੈਂਦਾ ਹੋਵੇ ਤੇ ਆਪਣੇ ਉੱਤਰ ਨਾਲ ਕੁਝ ਅਜੇਹੀਆਂ ਦਲੀਲਾਂ ਮਗਰੋਂ ਸ਼ਾਮਲ ਕਰ ਲਈਆਂ ਹੋਣ ਜਿਨ੍ਹਾਂ ਨਾਲ ਕਿ ਇਨ੍ਹਾਂ ਦਾ ਆਪਣਾ ਪੱਖ ਮਜ਼ਬੂਤ ਹੁੰਦਾ ਹੋਵੇ। ਹੋਰ ਗੱਲ ਤਾਂ ਲੋਹੇ ਵਰਗੀ ਸਮਝ ਲੈਣੀ ਚਾਹੀਦੀ ਹੈ ਕਿ ਆਪ ਬਹੁਤ ਕਾਹਲੇ ਸੁਭਾ ਦੇ ਹੋਣ ਕਰਕੇ ਹਰ ਸਵਾਲ ਤੇ ਉਹਨਾਂ ਦੀ ਗੱਲ ਨੂੰ ਅੱਧ ਵਿਚੋਂ ਹੀ ਟੁਕ ਕੇ ਉਤੇ ਚੜ੍ਹਦੇ ਜਾਂਦੇ ਹੋਣਗੇ।

ਹੋਰ ਇਹ ਗੱਲ ਤਾਂ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਭਾਈ ਹੁਰਾਂ ਦਾ ਝਟਕੇ

ਮਾਸ ਤੇ ਕੁਠੇ ਦੀ ਏਕਤਾ ਕਰਕੇ ਇਸ ਨੂੰ ਬੱਜਰ ਕੁਰਹਿਤ ਬਣਾ ਦੇਣਾ ਬੜਾ ਹੀ ਅਯੋਗ ਕੰਮ ਸੀ। ਮਾਸ ਦੇ ਬਰਖਿਲਾਫ ਉਹਨਾਂ ਦੀ ਕੋਈ ਵੀ ਯੁਕਤੀ ਪਾਇਦਾਰ ਨਹੀਂ ਸੀ। ਇਸ ਤੋਂ ਬਿਨਾਂ ਉਸ ਪੁਸਤਕ ਦੀ ਅਸ਼ਲੀਲ ਬੋਲੀ ਸਰਬ ਸੰਸਾਰ ਦੇ ਧਰਮਾਂ ਸੰਬੰਧੀ ਕਿੰਤੂ ਹੋਣਾ, ਗੁਰਮੁਖ ਪਿਆਰੇ ਵਿਦਵਾਨਾਂ ਤਥਾ ਸਿੱਖ ਸੰਸਥਾਵਾਂ ਤੇ ਰਹਿਣੀ ਬਹਿਣੀ ਤੇ ਅਹਾਰ ਸੰਬੰਧੀ ਸਿੱਧੇ ਪੁਠੇ ਅਰਥਾਂ ਦੀ ਪਰੋੜ੍ਹਤਾ ਨਾਲ ਘ੍ਰਿਣਾ ਪ੍ਰਗਟ ਕਰਨੀ ਗੁਰਮਤ ਦਾ ਕਸੌਟੀ ਤੋਂ ਡਿਗਣਾ ਹੈ।

ਭਾਵੇਂ ਮੈਂ ਨਹੀਂ ਸਾਂ ਚਾਹੁੰਦਾ ਕਿ ਇਸ ਤਰ੍ਹਾਂ ਦੀ ਬਾਦ ਬਿਬਾਦ ਪੰਥ ਵਿਚ ਚਲੇ, ਪਰ ਭਾਈ ਸਾਹਿਬ ਨੇ ਉਪਰੋਕਤ ਪੁਸਤਕ ਰਚ ਕੇ ਤੇ ਉਸਦੇ ਪੈਰੋਕਾਰਾਂ ਨੇ ਉਸ ਨੂੰ ਛਪਵਾ ਕੇ ਇਹ ਨਵਾਂ ਝਗੜਾ ਖੜਾ ਕਰ ਦਿੱਤਾ ਹੈ। ਇਸ ਨਾਲ ਪੰਥ ਵਿਚ ਗੁਰਮਤ ਵਿਰੁਧ ਭਰਮਾਂ ਤੇ ਭੁਲੇਖਿਆਂ ਦਾ ਨਵੇਂ ਸਿਰਿਓਂ ਦੁਬਾਰਾ ਪਸਰ ਜਾਣ ਦਾ ਅੰਦੇਸ਼ਾ ਹੈ। ਇਸ ਲਈ ਉਹਨਾਂ ਦੀ ਪ੍ਰਵਿਰਤੀ ਲਈ 'ਸਰਲ' ਜੀ ਦੀ 'ਝਟਕਾ ਪ੍ਰਕਾਸ਼' ਨਾਮ ਦੀ ਪੁਸਤਕ ਦਾ ਛਪਣਾ ਅੱਤ ਜ਼ਰੂਰੀ ਹੈ। ਮੈਂ ਇਸ ਉਦਮ ਵਿਚ ਉਹਨਾਂ ਦੀ ਸ਼ਲਾਘਾ ਕਰਦਾ ਹਾਂ ਤੇ ਨਿਹੰਗਾਂ ਸਿੰਘਾਂ ਦੀ ਜਥੇਬੰਦੀ ਵਲੋਂ ਉਹਨਾਂ ਨੂੰ ਭਰੋਸਾ ਦੁਆਉਂਦਾ ਹਾਂ ਕਿ ਇਹ ਉਹਨਾਂ ਦੀ ਹਰ ਪ੍ਰਕਾਰ ਦੀ ਮਦਦ ਕਰਕੇ ਇਸ ਪੁਸਤਕ ਨੂੰ ਪੰਥ ਵਿਚ ਪ੍ਰਚਾਰਨ ਦਾ ਯਤਨ ਕਰਨਗੇ।

*(ਵਲੋਂ – ਜਥੇਦਾਰ ਕੇਹਰ ਸਿੰਘ ਜੀ ਬੁੱਢਾ ਦਲ)*

੧੫-੧੧-੬੬

# ਉਥਾਨਕਾ

ਅੱਜ ਤੋਂ ਕੋਈ ਢਾਈ ਕੁ ਸਾਲ ਪਹਿਲੇ ਮੈਨੂੰ ਇਕ ਪ੍ਰਸ਼ਨੋਤਰੀ ਨਾਮ ਦਾ ਟਰੈਕਟ ਮਿਲਿਆ, ਜਿਸ ਵਿਚ ਨਿਝੱਕ ਸਿੰਘ ਤੇ ਗੁਰ ਪ੍ਰਸਾਦ ਸਿੰਘ ਦੇ ਨਾਮ ਤੇ ਨਾਟਕ ਦੇ ਢੰਗ ਨਾਲ ਝਟਕਾ ਮਾਸ ਦੇ ਵਿਸ਼ੇ ਤੇ ਚਰਚਾ ਕੀਤੀ ਗਈ ਹੈ। ਇਹ ਟਰੈਕਟ ਮੈਨੂੰ ਭਾਈ ਰਣਧੀਰ ਸਿੰਘ[1] ਜੀ ਦੇ ਹੱਥਾਂ ਦਾ ਲਿਖਿਆ ਹੋਇਆ ਸਾਬਤ ਹੋਇਆ। ਉਸ ਵਿਚ ਉਹਨਾਂ ਨੇ ਇਹ ਸਿਧ ਕਰਨ ਦਾ ਯਤਨ ਕੀਤਾ ਹੈ ਕਿ ਗੁਰਮਤ ਵਿਚ ਮਾਸ ਖਾਣਾ ਉਕਾ ਹੀ ਵਿਵਰਜਤ ਹੈ। ਝਟਕੇ ਤੇ ਕੁੱਠੇ ਵਿਚ ਕੋਈ ਵਿਤਕਰਾ ਨਹੀਂ। ਮਾਸ ਭਾਵੇਂ ਕਿਸੇ ਭੀ ਤਰੀਕੇ ਨਾਲ ਤਿਆਰ ਕੀਤਾ ਜਾਵੇ, ਉਸ ਦੇ ਖਾਣ ਨਾਲ ਸਿੱਖ ਪਤਿਤ ਹੋ ਜਾਂਦਾ ਹੈ ਤੇ ਉਸ ਨੂੰ ਦੁਬਾਰਾ ਅੰਮ੍ਰਿਤ ਛਕਣਾ ਜ਼ਰੂਰੀ ਹੋ ਜਾਂਦਾ ਹੈ। ਉਹਨਾਂ ਦਾ ਇਹ ਫਤਵਾ ਗੁਰਮਤ ਵਿਰੁਧ ਸਮਝ ਕੇ ਮੈਂ ਇਸ ਦਾ ਉੱਤਰ ਲਿਖਣਾ ਅਰੰਭ ਕੀਤਾ ਤੇ ਉਸ ਦਾ ਇਕ ਖਰੜਾ ਤਿਆਰ ਕਰ ਲਿਆ। ਜਦ ਮੈਂ ਪਿਛਲੇ ਸਾਲ ਅੰਮ੍ਰਿਤਸਰ ਆਇਆ ਤਾਂ ਮੈਨੂੰ ਉਹਨਾਂ ਦੀ ਤਤ ਗੁਰਮਤ ਨਿਰਣਯ ਵਾਲੀ ਵੱਡੀ ਸਾਰੀ ਪੁਸਤਕ ਮਿਲ ਗਈ ਤੇ ਉਹ ਪ੍ਰਸ਼ਨੋਤਰੀ ਟਰੈਕਟ ਭੀ ਉਸ ਦੇ ਨਾਲ ਹੀ ਛਪਿਆ ਹੋਇਆ ਵੇਖਿਆ ਤਾਂ ਸਾਰਾ ਪੜ੍ਹਨ ਤੋਂ ਪਤਾ ਲੱਗਾ ਕਿ ਇਹ ਪ੍ਰਸ਼ਨੋਤਰੀ ਦੇ ਅਧਾਰ ਤੇ ਲਿਖਿਆ ਖਰੜਾ ਉਸ ਦਾ ਪੂਰਾ ਪੂਰਾ ਉੱਤਰ ਨਹੀਂ। ਜਿਸ ਕਰਕੇ ਮੈਂ ਪਹਿਲਾ ਖਰੜਾ ਰੱਦ ਕਰਕੇ ਦੁਬਾਰਾ ਫਿਰ ਲਿਖਿਆ।

ਭਾਈ ਰਣਧੀਰ ਸਿੰਘ ਜੀ ਦੀ ਉਸ ਮੁਕੰਮਲ ਪੁਸਤਕ ਵਿਚ ਭਾਵੇਂ ਉਸੇ ਸਿਧਾਂਤ ਉਤੇ ਹੀ ਬਹਿਸ ਕੀਤੀ ਗਈ ਸੀ ਪਰ ਉਸ ਵਿਚ ਜਿਹੜੀ ਸ਼ਬਦਾਵਲੀ ਉਹਨਾਂ ਵਰਤੀ ਹੈ ਉਸ ਨੇ ਤਾਂ ਬਲਦੀ ਤੇ ਤੇਲ ਵਾਲਾ ਕੰਮ ਕੀਤਾ, ਜਿਸ ਨੇ ਮੈਨੂੰ ਪਹਿਲੇ ਨਾਲੋਂ ਵਧੀਕ ਜੋਸ਼ ਵਿਚ ਲੈ ਆਂਦਾ। ਉਸ ਵਿਚ ਉਹਨਾਂ ਨੇ ਮਾਸ ਖਾਣ ਵਾਲੇ ਸਿੰਘਾਂ ਨੂੰ ਇਤਨੀਆਂ ਗਾਹਲਾਂ ਕੱਢੀਆਂ ਹਨ ਕਿ ਦਿੱਲੀ ਦੀਆਂ ਭਠਿਆਰਨਾਂ ਨੂੰ ਮਾਤ ਪਾ ਦਿੱਤਾ ਹੈ। ਉਹਨਾਂ ਦਾ ਕੁਝ ਕੁ ਨਮੂਨਾ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦਾ ਹਾਂ, ਜਿਹਾ ਕਿ ਪੱਕੇ ਕਸਾਈ, ਕਾਇਰ, ਹਤਿਆਰੇ, ਨਿਯਤ ਫਿਟੀ ਵਾਲੇ, ਮਹਾਂ ਭ੍ਰਿਸ਼ਟ, ਮਲ ਭਖੀ (ਜਿਸ ਦਾ ਭਾਵ ਹੈ ਵਿਸ਼ਟਾ ਖਾਣ ਵਾਲੇ) ਆਦਿਕ। (ਅਧਿਕ ਜਾਣ ਪਛਾਣ ਲਈ ਇਸੇ ਪੁਸਤਕ ਦਾ ਮਿੱਠ ਬੋਲੜੇ ਵਾਲਾ ਕਾਂਡ ਪੜ੍ਹੋ।)

ਇਨ੍ਹਾਂ ਗਾਹਲਾਂ ਦਾ ਜਵਾਬ ਮੈਂ ਗਾਹਲਾਂ ਨਾਲ ਦੇਣ ਦਾ ਯਤਨ ਨਹੀਂ ਕੀਤਾ ਤੇ ਉਹਨਾਂ ਵਰਗੀ ਸ਼ਬਦਾਵਲੀ ਨੂੰ ਸਭਤਾ ਤੇ ਵਿਦਵਤਾ ਦੇ ਵਿਰੁਧ ਸਮਝ ਕੇ ਇੱਥੇ ਥਾਂ ਨਹੀਂ ਦਿਤੀ ਪਰ ਦਲੀਲ ਦਾ ਜਵਾਬ ਦਲੀਲ ਨਾਲ ਹੀ ਦੇਣ ਦਾ ਯਤਨ ਕੀਤਾ ਹੈ।

ਮੈਨੂੰ ਇਸ ਗੱਲ ਦਾ ਪੂਰਾ ਪੂਰਾ ਭਰੋਸਾ ਹੈ ਕਿ ਝਟਕਾ ਪ੍ਰਕਾਸ਼ ਦੇ ਪੜ੍ਹ ਲੈਣ ਨਾਲ,

1. ਭਾਈ ਸਾਹਿਬ ਉਦੋਂ ਚਲਾਣਾ ਕਰ ਚੁਕੇ ਸਨ।

ਭਾਈ ਜੀ ਵੱਲੋਂ ਮਾਸ ਦੇ ਵਿਰੁਧ ਪੈਦਾ ਕੀਤੇ ਸ਼ੰਕਿਆਂ ਦੀ ਨਵਿਰਤੀ ਜ਼ਰੂਰ ਹੋ ਜਾਵੇਗੀ।

ਕਈ ਥਾਂਈ ਭਾਈ ਸਾਹਿਬ ਨੇ ਛੋਟੀਆਂ ਗੱਲਾਂ ਨੂੰ ਵਧਾਉਣ ਦੀ ਖਾਤਰ ਬੇਲੋੜੀ ਕਲਮ ਹੀ ਚਲਾਈ ਹੈ ਪਰ ਮੈਂ ਉਸ ਝੰਬੇਲੇ ਨੂੰ ਛੱਡ ਕੇ ਉਹਨਾਂ ਦੇ ਚੋਣਵੇਂ ਅਰ ਮੋਟੇ ਮੋਟੇ ਸਵਾਲਾਂ ਨੂੰ ਮੁੱਖ ਰੱਖ ਕੇ ਉਹਨਾਂ ਦਾ ਜਵਾਬ ਦੇਣ ਦਾ ਯਤਨ ਕੀਤਾ ਹੈ। ਸਿਆਣੇ ਕਹਿੰਦੇ ਹਨ ਕਿ ਹਾਥੀ ਦੇ ਪੈਰ ਹੇਠ ਸਭ ਦੇ ਪੈਰ ਆ ਜਾਂਦੇ ਹਨ। ਇਸ ਲਈ ਉਹਨਾਂ ਦੀਆਂ ਸਾਰੀਆਂ ਗੱਲਾਂ ਦਾ ਸ਼ੰਕਾ ਸਮਾਧਾਨ ਇਨ੍ਹਾਂ ਨਾਲ ਹੀ ਹੋ ਸਕਦਾ ਹੈ।

ਮੈਂ ਉਹਨਾਂ ਸੱਜਣਾਂ ਤੇ ਲਿਖਾਰੀਆਂ ਦਾ ਦਿਲੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀਆਂ ਰਚਨਾਵਾਂ ਦੀ ਸਹਾਇਤਾ ਨਾਲ ਮੈਂ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਮਾਸ ਖਾਣ ਸਬੰਧੀ ਗਲਤ ਬਿਆਨੀ ਨੂੰ ਗਲਤ ਸਾਬਤ ਕਰਨ ਦਾ ਯਤਨ ਕੀਤਾ ਹੈ। ਮੈਂ ਉਹਨਾਂ ਸੱਜਣਾਂ ਤੇ ਵਿਦਵਾਨਾਂ ਦਾ ਵੀ ਧੰਨਵਾਦੀ ਹੋਵਾਂਗਾ ਜੋ ਇਸ ਵਿਸ਼ੇ ਸਬੰਧੀ ਆਪਣੇ ਸ਼ੁਭ ਵਿਚਾਰ ਮੈਨੂੰ ਭੇਜਣਗੇ।

**ਗਿ: ਨਰਿੰਜਨ ਸਿੰਘ ਸਰਲ**
ਪਿੰਡ ਕੂਤਿਆਂ ਵਾਲੀ, ਡਾ: ਖਾਸ ਬਰਾਸਤਾ ਲੰਬੀ,
ਜ਼ਿਲ੍ਹਾ ਫੀਰੋਜ਼ਪੁਰ

੩ ਦਸੰਬਰ ੧੯੬੬

# ਗੁਰਬਾਣੀ ਵਿਚ ਝਟਕਾ ਸ਼ਬਦ

ਭਾਈ ਰਣਧੀਰ ਸਿੰਘ ਜੀ ਨੇ ਆਪਣੀ ਪੁਸਤਕ 'ਤਤ ਗੁਰਮਤਿ ਨਿਰਣਯ' ਵਿਚ ਪਹਿਲਾ ਇਤਰਾਜ਼ ਇਹ ਕੀਤਾ ਹੈ ਕਿ ਤੁਸੀਂ ਗੁਰਬਾਣੀ ਤੋਂ ਜਾਂ ਗੁਰੂ ਘਰ ਦੇ ਕਿਸੇ ਕੋਸ਼ ਤੋਂ ਝਟਕਾ ਪਦ ਸਾਬਤ ਨਹੀਂ ਕਰ ਸਕਦੇ।

ਇਹ ਗੱਲ ਭਾਈ ਸਾਹਿਬ ਨੇ ਬੇਲੋੜੀ ਹੀ ਲਿਖ ਮਾਰੀ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਦਾ ਨਾਂ ਹੋਣਾ ਉਸ ਦਾ ਖੰਡਨ ਨਹੀਂ ਕਰਦਾ। ਕਈ ਸ਼ਬਦ ਐਸੇ ਹਨ ਜਿਨ੍ਹਾਂ ਦੇ ਵਰਤਣ ਦੀ ਸਾਨੂੰ ਲੋੜ ਪੈਂਦੀ ਹੈ ਪਰ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਹੋਏ ਨਹੀਂ ਹੁੰਦੇ। ਕਈ ਲਿਖੇ ਤਾਂ ਹੁੰਦੇ ਹਨ ਪਰ ਅਸੀਂ ਉਹਨਾਂ ਦੀ ਵਰਤੋਂ ਨਹੀਂ ਕਰਦੇ। ਇਸਲਈ ਅਜਿਹੇ ਸ਼ਬਦਾਂ ਦਾ ਵਰਤਣਾ ਜਾਂ ਨਾ ਵਰਤਣਾ ਗੁਰਮਤਿ ਜਾਂ ਮਨਮਤ ਨਾਲ ਸਬੰਧ ਨਹੀਂ ਰਖਦਾ। ਇਹ ਤਾਂ ਉਹੋ ਜਿਹਾ ਸਵਾਲ ਹੀ ਹੈ ਕਿ ਜਿਵੇਂ ਕੋਈ ਸਾਨੂੰ ਪੁੱਛੇ ਕਿ ਗੁਰਬਾਣੀ ਵਿਚ ਕਿੱਥੇ ਲਿਖਿਆ ਹੈ ਕਿ ਤਮਾਕੂ ਦੇ ਵਰਤਣ ਨਾਲ ਸਿੱਖ ਪਤਿਤ ਹੋ ਜਾਂਦਾ ਹੈ? ਪੰਜ ਕਕਾਰ ਦੀ ਰਹਿਤ, ਖੰਡੇ ਦਾ ਅੰਮ੍ਰਿਤ ਤੇ ਹੋਰ ਕਈ ਮਸਲੇ ਸਿੱਖ ਇਤਿਹਾਸ ਜਾਂ ਰਹਿਤਨਾਮਿਆਂ ਨਾਲ ਸਬੰਧ ਰਖਦੇ ਹਨ। ਜਦ ਗੁਰੂ ਦਸਮੇਸ਼ ਜੀ ਨੇ ਖਾਲਸਾ ਪੰਥ ਸਜਾਇਆ ਤੇ ਜੋ ਰਹਿਤ ਉਸ ਵੇਲੇ ਉਹਨਾਂ ਨੇ ਆਪਣੇ ਸਿੰਘਾਂ ਨੂੰ ਦਸੀ ਉਸ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲਭਣਾ ਸੰਭਵ ਨਹੀਂ; ਉਸ ਦਾ ਸਬੂਤ ਲਭਣ ਲਈ ਸਾਨੂੰ ਰਹਿਤਨਾਮੇ ਤੇ ਇਤਿਹਾਸਕ ਗ੍ਰੰਥਾਂ ਦੀ ਪੜਚੋਲ ਕਰਨ ਦੀ ਲੋੜ ਹੈ। ਸੋ ਇਨ੍ਹਾਂ ਵਿਚ ਥਾਂ ਪਰ ਥਾਂ ਅਨੇਕ ਵਾਰ ਝਟਕਾ ਤੇ ਕੁੱਠਾ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਉਥੇ ਝਟਕਾ ਸ਼ਬਦ ਦੇ ਲਖਸ਼ਣ ਆਪੇ ਹੀ ਸਪਸ਼ਟ ਹੋ ਜਾਂਦੇ ਹਨ। ਜੈਸਾ ਕਿ– 'ਤੁਰਤ ਮਾਰ ਝਟਕਾ ਕੀਓ।'

ਪਹਿਲੇ ਸਿੱਖ ਵਿਦਵਾਨਾਂ ਨੇ ਗੁਰਬਾਣੀ ਦੇ ਹੀ ਕੋਸ਼ ਤੇ ਪ੍ਰਯਾਇ ਲਿਖੇ ਸਨ। ਇਸ ਲਈ ਉਹਨਾਂ ਨੂੰ ਇਸ ਦੇ ਲਖਸ਼ਣ ਜਾਂ ਅਰਥ ਕਰਨ ਦੀ ਲੋੜ ਹੀ ਨਹੀਂ ਪਈ। ਪਰ ਜਦ ਭਾਈ ਕਾਹਨ ਸਿੰਘ ਜੀ ਨਾਭਾ ਨੇ ਸਾਰੇ ਸਿੱਖ ਸਾਹਿਤ (ਰਹਿਤਨਾਮਿਆਂ ਅਤੇ ਇਤਿਹਾਸ) ਦਾ ਕੋਸ਼ ਤਿਆਰ ਕੀਤਾ ਤਾਂ ਉਹਨਾਂ ਇਸ ਝਟਕਾ ਸ਼ਬਦ ਦੀ ਵਿਆਖਿਆ ਵੀ ਕਰ ਦਿੱਤੀ।

ਝਟਕਾ ਸ਼ਬਦ ਦਾ ਪ੍ਰਸਿਧ ਅੱਖਰੀ ਇਹੋ ਅਰਥ ਹੈ ਕਿ ਜਾਨਵਰ ਨੂੰ ਝਟ-ਪਟ ਤੁਰਤ-ਫੁਰਤ ਮਾਰਿਆ ਜਾਵੇ। ਯਥਾਸੰਭਵ ਇਹ ਤਰੀਕਾ ਹੀ ਅਖਤਿਆਰ ਕੀਤਾ ਜਾਂਦਾ ਹੈ। ਮੁਸਲਮਾਨਾਂ ਤੋਂ ਸਵਾਏ ਬਾਕੀ ਸਾਰੀ ਦੁਨੀਆਂ ਇਸ ਉਤੇ ਅਮਲ ਕਰ ਰਹੀ ਹੈ। ਜਾਨਵਰ ਨੂੰ ਤੜਫਾ ਤੜਫਾ ਕੇ ਮਾਰਨ ਦੀ ਕਿਰਿਆ ਨੂੰ ਚੰਗਾ ਨਹੀਂ ਸਮਝਿਆ ਜਾਂਦਾ। ਨਾਲੇ ਇਸ ਗੱਲ ਦਾ ਖਿਆਲ ਵੀ ਰਖਿਆ ਜਾਂਦਾ ਹੈ ਕਿ ਕੋਈ ਜਾਨਵਰ ਜਿਸ ਤਰੀਕੇ ਨਾਲ ਸੌਖਾ ਮਾਰਿਆ ਜਾ ਸਕੇ ਉਹੀ ਝਟਕਾ ਮੰਨਿਆ ਜਾਂਦਾ ਹੈ। ਬੱਕਰੇ ਤੇ ਉਸ ਵਰਗੇ ਹੋਰ

ਜਾਨਵਰਾਂ ਦਾ ਝਟਕਾ ਤਲਵਾਰ ਨਾਲ ਹੀ ਸੌਖਾ ਹੋ ਸਕਦਾ ਹੈ। ਇਹ ਤਲਵਾਰ ਦੀ ਸਿਖਲਾਈ ਦਾ ਉਤਮ ਢੰਗ ਹੈ।

ਜਿਹੜਾ ਆਦਮੀ ਬੱਕਰੇ ਦਾ ਸਿਰ ਤਲਵਾਰ ਦੇ ਇਕ ਵਾਰ ਨਾਲ ਉਡਾ ਨਹੀਂ ਸਕਦਾ ਉਸ ਨੂੰ ਤਲਵਾਰ ਚਲਾਣ ਦੀ ਪ੍ਰੀਖਿਆ ਵਿਚ ਫੇਹਲ ਹੀ ਸਮਝਿਆ ਜਾਂਦਾ ਹੈ।

ਇਸ ਤੋਂ ਬਿਨਾਂ ਝਟਕੇ ਦਾ ਦੂਜਾ ਤਰੀਕਾ ਸ਼ਿਕਾਰ ਹੈ। ਹਰਨ ਨੂੰ ਗੋਲੀ ਜਾਂ ਤੀਰ ਨਾਲ ਮਾਰਿਆ ਜਾਂਦਾ ਹੈ, ਜੇ ਉਸ ਨਾਲ ਝਟਪਟ ਮਰ ਜਾਵੇ ਤਾਂ ਵੀ ਝਟਕਾ ਤੇ ਜੇ ਉਸ ਕੋਲ ਪਹੁੰਚਣ ਤਕ ਜਿਉਂਦਾ ਰਹੇ ਤਾਂ ਉਸ ਵੇਲੇ ਉਸ ਦਾ ਸਿਰ ਕੱਟ ਦਿੱਤਾ ਜਾਂਦਾ ਹੈ ਤੇ ਉਹ ਵੀ ਝਟਕੇ ਵਿਚ ਸੁਮਾਰ ਹੁੰਦਾ ਹੈ। ਤਾਂ ਹੀ ਤਾਂ ਗੁਰੂ ਜੀ ਨੇ ਮਾਛੀਵਾੜੇ ਵਿਚ ਗੁਲਾਬੇ ਮਸੰਦ ਦੇ ਘਰ ਗੋਲੀ ਨਾਲ ਬਕਾ ਝਟਕਾਇਆ ਸੀ। ਸੂਰ ਦਾ ਸ਼ਿਕਾਰ ਕਰਨ ਵੇਲੇ ਬਰਛਾ ਵਰਤਿਆ ਜਾਂਦਾ ਹੈ। ਉਡਦੇ ਜਾਨਵਰਾਂ ਦੀ ਡਾਰ ਉਤੇ ਛੱਰਰਾ ਚਲਾ ਕੇ ਉਹਨਾਂ ਨੂੰ ਗਿਰਾ ਦੇਈਦਾ ਹੈ। ਤਿੱਤਰ ਬਟੇਰੇ ਤੇ ਭਟਿੱਟਰ ਆਦਿਕਾਂ ਵਾਸਤੇ ਸ਼ਿਕਰੇ, ਬਾਜ ਤੇ ਚਰਗ ਆਦਿ ਛੱਡੇ ਜਾਂਦੇ ਹਨ। ਜਾਨਵਰ ਨੂੰ ਪਕੜ ਕੇ ਸ਼ਿਕਾਰੀ ਪੰਛੀ ਸ਼ਿਕਾਰੀ ਦੇ ਹੱਥ ਉਤੇ ਆ ਬੈਠਦੇ ਹਨ ਤੇ ਪਕੜਿਆ ਸ਼ਿਕਾਰ ਵੀ ਉਸ ਦੇ ਹਵਾਲੇ ਕਰ ਦੇਂਦੇ ਹਨ। ਉਸੇ ਵੇਲੇ ਭਾਵੇਂ ਸ਼ਿਕਾਰੀ ਉਸ ਜਾਨਵਰ ਦੀ ਸਿਰੀ ਹੱਥ ਨਾਲ ਮਰੋੜ ਲਵੇ ਤੇ ਭਾਵੇਂ ਕਿਸੇ ਛੋਟੇ ਹਥਿਆਰ ਨਾਲ ਕੱਟ ਦੇਵੇ, ਇਹ ਸਭ ਕੁਝ ਝਟਕੇ ਵਿਚ ਸ਼ਾਮਲ ਹੈ। ਤਲਵਾਰ ਨਾਲ ਤਾਂ ਉਸੇ ਜਾਨਵਰ ਦਾ ਹੀ ਝਟਕਾ ਹੋ ਸਕਦਾ ਹੈ ਜਿਸ ਦੀ ਧੌਣ ਤੇ ਤਲਵਾਰ ਫਿਟ ਆ ਸਕਦੀ ਹੋਵੇ।

ਕੁੱਤੇ ਆਮ ਤੌਰ ਤੇ ਝਾੜੀਆਂ ਵਿਚੋਂ ਸ਼ਿਕਾਰ ਬਾਹਰ ਕੱਢਣ ਦਾ ਕੰਮ ਕਰਦੇ ਹਨ। ਹਰਨਾਂ ਅਰ ਸਹਿਆਂ ਨੂੰ ਪਕੜਨਾ ਉਹਨਾਂ ਦਾ ਵਿਸ਼ੇਸ਼ ਕੰਮ ਹੈ।

ਸ਼ਿਕਾਰੀ ਕੁੱਤਿਆਂ ਨੂੰ ਵੀ ਬਾਜਾਂ ਵਾਂਗੂ ਇਸ ਤਰ੍ਹਾਂ ਦੀ ਟਰੇਨਿੰਗ (ਸਿਖਿਆ) ਦਿਤੀ ਜਾਂਦੀ ਹੈ ਕਿ ਉਹ ਖਰਗੋਸ਼ ਆਦਿਕ ਜਾਨਵਰਾਂ ਨੂੰ ਬਿਨਾਂ ਪਾੜ ਝੀੜ ਕੀਤੇ ਮਾਲਕ ਦੇ ਕੋਲ ਲਿਆ ਰੱਖਣ। ਹੋਰ ਕੁੱਤਿਆਂ ਕਦੀ ਸ਼ੇਰ ਨਹੀਂ ਮਾਰੇ, ਉਹ ਸਿਰਫ ਇਨ੍ਹਾਂ (ਹਰਨਾਂ ਅਤੇ ਸਹਿਆਂ) ਵਾਸਤੇ ਹੀ ਹੁੰਦੇ ਹਨ। ਜੇ ਕਿਸੇ ਸੱਜਣ ਨੂੰ ਇਸ ਵਿਚ ਕੋਈ ਗਿਲਾਨੀ ਪ੍ਰਤੀਤ ਹੁੰਦੀ ਹੋਵੇ ਤਾਂ ਉਹ ਭਾਈ ਗੁਰਦਾਸ ਜੀ ਪਾਸੋਂ ਪੁੱਛ ਲਵੇ ਕਿ- **'ਕੁੱਤੇ ਰੱਖ ਸ਼ਿਕਾਰ ਖਿਲਾਇਆ॥' ਵਾਰ ੨੬, ਪਉੜੀ ੨੪** ਦਾ ਕੀ ਅਰਥ ਹੈ? ਤੇ ਉਹਨਾਂ ਦੇ ਪਕੜੇ ਅਰ ਪਾੜੇ ਝੀੜੇ ਜਾਨਵਰਾਂ ਦਾ ਕੀ ਬਣਾਇਆ ਜਾਂਦਾ ਸੀ, ਕਿਉਂਕਿ ਉਹ ਮੌਕਿਆਂ ਦੇ ਗਵਾਹ ਹਨ।

ਭਾਈ ਸਾਹਿਬ ਝਟਕੇ ਨੂੰ ਹਿੰਦੂਆਂ ਦੀ ਰਸਮ ਦਸ ਕੇ ਸਿੰਘਾਂ ਲਈ ਹਰਾਮ ਸਾਬਤ ਕਰਨ ਦੀ ਕੋਸ਼ਿਸ਼ ਵੀ ਕਰਦੇ ਹਨ। ਇਹ ਗੱਲ ਦਰੁਸਤ ਹੈ ਕਿ ਮਾਸ ਖਾਣ ਵਾਲੇ 'ਛਤ੍ਰੀ ਤੇ ਰਾਜਪੂਤ ਹਿੰਦੂ' ਮੁਢ ਤੋਂ ਹੀ ਮਾਸ ਖਾਂਦੇ, ਸ਼ਿਕਾਰ ਖੇਡਦੇ, ਤਲਵਾਰ ਨਾਲ ਬੱਕਰਿਆਂ ਦੇ ਝਟਕੇ ਕਰਦੇ ਆਏ ਹਨ। ਉਹਨਾਂ ਦਾ ਇਹ ਤਰੀਕਾ ਅਸੂਲਨ ਠੀਕ ਸੀ, ਇਸ ਲਈ ਕੋਈ ਭਰਮ ਵਹਿਮ ਯਾ ਮਜ਼ਹਬੀ ਤਅੱਸਬ ਦੀ ਬੂ ਤਕ ਨਹੀਂ ਸੀ। ਪਰ ਜਦ ਮੁਸਲਮਾਨਾਂ ਨੇ ਹਿੰਦੁਸਤਾਨ ਵਿਚ ਆ ਕੇ ਹਿੰਦੂਆਂ ਨੂੰ ਪੂਰੀ ਤਰ੍ਹਾਂ ਗੁਲਾਮ ਬਣਾ ਲਿਆ ਤਾਂ ਉਹਨਾਂ ਨੇ

ਹਿੰਦੂਆਂ ਦੀਆਂ ਧਾਰਮਿਕ ਰਸਮਾਂ ਵਿਚ ਵੀ ਦਖਲ ਦੇਣਾ ਸ਼ੁਰੂ ਕਰ ਦਿੱਤਾ, ਭਾਵੇਂ ਉਹ ਠੀਕ ਹੀ ਸਨ। ਇਸ ਲਈ ਉਹਨਾਂ ਨੇ ਹਿੰਦੂਆਂ ਦੀ ਇਸ ਦਰੁਸਤ ਮਰਯਾਦਾ ਨੂੰ ਵੀ ਤਲਵਾਰ ਦੇ ਜ਼ੋਰ ਨਾਲ ਬੰਦ ਕੀਤਾ। ਇਸ ਹੁਕਮ ਦੀ ਉਲੰਘਣਾ ਕਰਕੇ ਜੇ ਕਿਸੇ ਹਿੰਦੂ ਨੇ ਕਿਤੇ ਕੁਕੜੀ ਝਟਕਾਉਣ ਵਾਲੀ ਵੀ ਹੁਕਮ-ਅਦੂਲੀ ਕੀਤੀ ਤਾਂ ਉਸ ਨੂੰ ਝਟ ਪਕੜ ਲਿਆ ਗਿਆ। ਇਸ ਗੁਨਾਹ ਦੇ ਕਾਰਨ ਜਾਂ ਤਾਂ ਉਸ ਨੂੰ ਮੁਸਲਮਾਨ ਬਣਨਾ ਪਿਆ ਤੇ ਜਾਂ ਮੌਤ ਕਬੂਲ ਕਰਨੀ ਪਈ।

ਕਾਜੀ ਲੋਕ ਜਿਸ ਜਾਨਵਰ ਨੂੰ ਕਲਮਾਂ ਪੜ੍ਹ ਕੇ ਤੇ ਪੁੱਠਾ ਪਾ ਕੇ ਛੁਰੀ ਦੇ ਕਈਆਂ ਘਸਰਿਆਂ ਨਾਲ ਤੜਫਾ ਤੜਫਾ ਕੇ ਕੋਂਹਦੇ ਸਨ ਉਸਨੂੰ ਉਹ ਹਲਾਲ ਆਖਦੇ ਸਨ। ਉਹਨਾਂ ਦਾ ਸਿਧਾਂਤ ਇਹ ਸੀ ਕਿ ਇਸ ਤਰ੍ਹਾਂ ਮਾਰਿਆ ਹੋਇਆ ਜਾਨਵਰ ਖ਼ੁਦਾ ਦੀ ਭੇਟ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਨਾਲ ਖ਼ੁਦਾ ਜਾਨਵਰ ਦੀ ਕੁਰਬਾਨੀ ਲੈ ਕੇ ਉਸ ਦੇ (ਕੁਰਬਾਨੀ ਦੇਣ ਵਾਲੇ ਮਨੁੱਖ ਦੇ) ਗੁਨਾਹ ਮੁਆਫ਼ ਕਰ ਦੇਂਦਾ ਹੈ।

ਪਹਿਲੇ-ਪਹਿਲ ਹਿੰਦੂ ਲੋਕ ਇਸ ਤਰ੍ਹਾਂ ਕਲਮਾਂ ਪੜ੍ਹ ਕੇ ਮਾਰਿਆ ਬੱਕਰਾ ਖਾਣ ਨੂੰ ਮੁਸਲਮਾਨ ਹੋ ਜਾਣ ਦੇ ਤੁਲ ਖਿਆਲ ਕਰਦੇ ਸਨ ਤੇ ਕਲਮਾ ਤੇ ਉਹਨਾਂ ਦੀ ਬੋਲੀ ਅਰਬੀ ਤੇ ਫਾਰਸੀ ਨੂੰ ਮਲੇਛ ਭਾਸ਼ਾ ਆਖਦੇ ਸਨ, ਇਨ੍ਹਾਂ ਦਾ ਪੜ੍ਹਨਾ ਸੁਣਨਾ ਵੀ ਮਲੇਛਪੁਣੇ ਵਿਚ ਸ਼ਾਮਲ ਸੀ।

ਕਿਸੇ ਦੂਜੇ ਦੇ ਮਜ਼੍ਹਬ ਦੇ ਮੰਤ੍ਰ (ਮੁਢ ਦੀ ਕਲਾਮ) ਨੂੰ ਮੰਨ ਲੈਣਾ, ਉਸ ਦਾ ਖਾਣਾ ਖਾ ਲੈਣਾ ਤੇ ਲਿਬਾਸ ਪਹਿਨ ਲੈਣਾ ਉਸ ਧਰਮ ਵਿਚ ਸ਼ਾਮਲ ਹੋਣਾ ਸਮਝਿਆ ਜਾਂਦਾ ਸੀ, ਪਰ ਹੁੰਦੇ ਹੁੰਦੇ ਹਿੰਦੂਆਂ ਨੇ ਇਸ ਨੂੰ ਸਹਿ ਲਿਆ।

ਜਦ ਹਿੰਦੂ ਪੂਰੀ ਤੌਰ ਤੇ ਗੁਲਾਮ ਬਣ ਗਿਆ ਤਾਂ ਉਸ ਨੇ ਪਹਿਲੇ ਹਿੰਦੂਆਂ ਦੀ ਇਸ ਝਟਕਾ ਕਰਨ ਵਾਲੀ ਰਸਮ ਦੇ ਹੀ ਕਾਨੂੰਨੇ ਕੰਟਰੋਲ ਪੱਕਾ ਕੀਤਾ। ਹਿੰਦੂਆਂ ਨੇ ਇਸ ਤਰ੍ਹਾਂ ਮੁਸਲਮਾਨ ਦੀ ਲੱਤ ਹੇਠੋਂ ਲੰਘਣਾ ਪ੍ਰਵਾਨ ਕਰ ਲਿਆ ਤੇ 'ਅਭਾਖਿਆ ਕਾ ਕੁਠਾ ਬਕਰਾ', ਹਲਾਲ ਖਾਣਾ ਸ਼ੁਰੂ ਕਰ ਦਿੱਤਾ। ਇਹ ਇਨ੍ਹਾਂ ਦੀ ਅਤਿ ਦਰਜੇ ਦੀ ਕਮਜ਼ੋਰੀ ਅਰ ਇਸਲਾਮ ਕਬੂਲ ਕਰਨ ਦੇ ਬਰਾਬਰ ਸੀ। ਫਿਰ ਤਾਂ ਇਨ੍ਹਾਂ ਵਿਚ ਇਸ ਤਰ੍ਹਾਂ ਦੇ ਖਰੜ ਗਿਆਨੀ ਵੀ ਪੈਦਾ ਹੋ ਗਏ, ਜਿਨ੍ਹਾਂ ਨੇ ਆਪਣੀ ਕਮਜ਼ੋਰੀ ਉਤੇ ਪਰਦਾ ਪਾਉਣ ਲਈ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ- 'ਚਲੋ ਖਾਣਾ ਤਾਂ ਮਾਸ ਹੀ ਹੈ! ਤਲਵਾਰ ਨਾਲ ਮਾਰ ਲਿਆ ਕੀ ਤੇ ਛੁਰੀ ਨਾਲ ਚਾਰ ਘਸੇ ਵਧ ਲਗ ਗਏ ਤੇ ਕੀ, ਹੈਨ ਤਾਂ ਦੋਵੇਂ ਲੋਹੇ ਦੀਆਂ ਹੀ।'

ਇਸ ਤਰ੍ਹਾਂ ਹਿੰਦੂਆਂ ਨੇ ਮੁਸਲਮਾਨ ਦੇ ਛਿੱਤਰ ਹੇਠਾਂ ਪੂਰੀ ਤੌਰ ਤੇ ਸਿਰ ਨਿਵਾ ਦਿੱਤਾ ਪਰ 'ਪੀਸਨੇ ਦਾ ਪੀਸਨਾ ਤੇ ਰੰਘੜਊ ਦਾ ਰੰਘੜਊ' ਨਾ ਛਡਿਆ।

ਪੰਡਤ ਨੇ ਇਹ ਫਤਵਾ ਦਿੱਤਾ ਸੀ ਕਿ ਕੁਰਾਨ ਦੀ ਬੋਲੀ ਅਭਾਖਿਆ (ਮਲੇਛ ਭਾਸ਼ਾ) ਹੈ। ਜਿੱਥੋਂ ਤਕ ਇਸ ਦੀ ਅਵਾਜ਼ ਚਲੀ ਜਾਵੇ ਉਥੋਂ ਤਕ ਹਿੰਦੂ ਦਾ ਖਾਣਾ ਭ੍ਰਿਸ਼ਟ ਹੋ ਜਾਂਦਾ ਹੈ।

ਪਰ ਸਰਕਾਰੀ ਨੌਕਰੀਆਂ ਦੇ ਲਾਲਚ ਵਿਚ ਆ ਕੇ ਇਨ੍ਹਾਂ ਅਰਬੀ ਤੇ ਫਾਰਸੀ ਵਾਲੀ ਮਲੇਛ ਭਾਸ਼ਾ ਪੜ੍ਹਨੀ ਅਰੰਭ ਦਿਤੀ।

ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ "**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥**" ਦਾ ਤਾਹਨਾ ਮਾਰਿਆ ਤੇ ਇਨ੍ਹਾਂ ਦੀ ਇਸ ਕਾਇਰਤਾ ਨੂੰ ਵੇਖ ਕੇ ਅਫ਼ਸੋਸ ਪ੍ਰਗਟ ਕੀਤਾ।

ਇਕ ਪਾਸੇ ਤਾਂ ਹਿੰਦੂ ਬ੍ਰਾਹਮਣ ਤਕਰੀਬਨ ਅੱਧਾ ਮੁਸਲੰਮਾ ਬਣ ਚੁੱਕਾ ਹੈ ਤੇ ਦੂਜੇ ਪਾਸੇ ਆਪਣੇ ਭਰਾਵਾਂ ਨਾਲ ਉਸੇ ਤਰ੍ਹਾਂ ਛੂਤਛਾਤ ਕਰਦਾ ਹੈ। ਇਸ ਪਾਖੰਡ ਵਲ ਤਕ ਕੇ ਹੀ ਗੁਰੂ ਜੀ ਨੇ ਆਖਿਆ ਕਿ ਦਸੋ ਪੰਡਤ ਜੀ? ਇਕ ਪਾਸੇ ਤਾਂ ਤੁਸੀਂ ਮੁਸਲਮਾਨਾਂ ਦੀ 'ਅਭਾਖਿਆ ਦਾ ਕੁਠਾ ਬੱਕਰਾ' ਖਾਈ ਜਾਂਦੇ ਹੋ, ਉਹਨਾਂ ਦੀ ਬਰਦੀ (ਜਿਸਨੂੰ ਅਜੇ ਕੱਲ੍ਹ ਤੁਸੀਂ ਮਲੇਛਾਂ ਦੀ ਪੁਸ਼ਾਕ ਸਮਝਦੇ ਸੀ) ਵੀ ਪਹਿਨੀ ਫਿਰਦੇ ਹੋ ਤਾਂਕਿ ਤੁਹਾਨੂੰ ਮੁਸਲਮ ਮਜਲਸਾਂ ਵਿਚ ਮਾਣ ਪ੍ਰਾਪਤ ਹੋਵੇ ਤੇ ਉਹਨਾਂ ਦਾ ਧਾਨ (ਤਨਖਾਹ) ਲੈ ਕੇ ਪੁਰਾਣਾਂ ਦੀ ਪੂਜਾ ਕਰਦੇ ਹੋ ਅਰ ਆਪਣੀਆਂ ਧਾਰਮਿਕ ਰਸਮਾਂ ਅਦਾ ਕਰਦੇ ਹੋ ਤਾਂ ਫਿਰ ਤੁਹਾਡੀ 'ਚਉਕੇ ਉਪਰਿ ਕਿਸੈ ਨ ਜਾਣਾ', ਵਾਲੀ ਛੂਤਛਾਤ ਦੇ ਕੀ ਅਰਥ ਹਨ?

ਪ੍ਰੰਤੂ ਦਸਮੇਸ਼ ਪਿਤਾ ਨੇ ਇਸ ਧੱਕੇ ਅੱਗੇ ਨਿਉਣਾ ਪਸੰਦ ਨਾ ਕੀਤਾ। ਲੋਕਾਂ ਨੂੰ ਭੁਲੇਖਾ ਲਗ ਸਕਦਾ ਸੀ ਕਿ ਉਹ ਵੀ ਤਾਂ ਮਾਸ ਵਰਗਾ ਮਾਸ ਹੀ ਹੈ ਪਰ ਜਿਹੜੀ ਕਮਜ਼ੋਰੀ ਤੇ ਗਿਰਾਵਟ ਇਸ ਨਾਲ ਸੰਬੰਧ ਰੱਖਦੀ ਸੀ ਉਸ ਨੂੰ ਗੁਰੂ ਜੀ ਨੇ ਚੰਗੀ ਤਰ੍ਹਾਂ ਭਾਂਪ ਲਿਆ। ਹੋਰ ਕਲਮਾ ਪੜ੍ਹ ਕੇ ਛੁਰੀ ਫੇਰਨ ਨਾਲ ਮਾਸ ਕੌੜਾ ਤਾਂ ਨਹੀਂ ਸੀ ਹੋ ਜਾਂਦਾ?

ਭਾਵੇਂ ਰਾਮ ਤੇ ਖੁਦਾ ਦੋਵੇਂ ਅਕਾਲ ਪੁਰਖ ਦੇ ਹੀ ਨਾਮ ਹਨ ਪਰ ਜਦੋਂ ਭਗਤ ਨਾਮਦੇਵ ਨੂੰ ਆਖਿਆ ਗਿਆ '**ਛੋਡਿ ਰਾਮੁ ਕੀ ਨ ਭਜਹਿ ਖੁਦਾਇ**' ਤਾਂ ਉਹਨਾਂ ਕਿਹਾ ਕਿ '**ਗੰਗਾ ਜਮੁਨ ਜਉ ਉਲਟੀ ਬਹੈ॥ ਤਉ ਨਾਮਾ ਹਰਿ ਕਰਤਾ ਰਹੈ॥**' ਪਰ ਜੇ ਭਗਤ ਨਾਮਦੇਵ ਇਸ ਸ਼ਾਹੀ ਫਤਵੇ ਅੱਗੇ ਨਿਉ ਜਾਂਦਾ ਤਾਂ ਉਸ ਦਾ ਰਾਮ ਛੱਡ ਕੇ ਖੁਦਾ ਖੁਦਾ ਆਖਣ ਲੱਗ ਪੈਣਾ ਖੁਦਾ ਤੋਂ ਮੁਨਕਰ ਹੋਣ ਦੇ ਬਰਾਬਰ ਹੀ ਸੀ। ਜੇ ਭਗਤ ਜੀ ਕਿਸੇ ਡਰ ਦੇ ਅਧੀਨ ਰਾਮ ਛੱਡ ਕੇ ਖੁਦਾ ਖੁਦਾ ਆਖਣ ਲਗ ਜਾਂਦੇ ਤਾਂ ਫਿਰ ਕਿਸੇ ਨਾਸਤਕ ਤੋਂ ਡਰ ਕੇ ਖੁਦਾ ਦਾ ਨਾਮ ਭੀ ਛੱਡ ਸਕਦੇ ਸਨ।

ਇਸੇ ਤਰ੍ਹਾਂ ਮੁਸਲਮਾਨ ਦੇ ਧੌਂਸੜੇ ਤੋਂ ਡਰ ਕੇ ਝਟਕਾ ਛੱਡ ਕੇ ਉਸਦਾ ਬਣਾਇਆ ਹੋਇਆ ਮਾਸ ਖਾਣ ਲਗ ਜਾਣਾ ਧਰਮਹੀਣਤਾ ਸੀ, ਇਸ ਲਈ ਦਸਮੇਸ਼ ਪਿਤਾ ਨੇ ਉਸ ਦੇ ਖਿਲਾਫ਼ ਡਟਕੇ ਪ੍ਰੋਟੈਸਟ ਕੀਤਾ ਤੇ ਆਖਿਆ ਕਿ ਜਿਹੜਾ ਵੀ ਸਿੱਖ ਇਹ 'ਕੁਠਾ' ਖਾਏਗਾ ਉਹ ਸਿਖੀਓਂ ਪਤਿਤ ਸਮਝਿਆ ਜਾਵੇਗਾ ਕਿਉਂਕਿ ਐਸਾ ਕਰਨਾ ਮੁਸਲਮਾਨ ਦੇ ਛਿੱਤਰ ਹੇਠ ਸਿਰ ਝੁਕਾਉਣਾ ਹੈ।

ਇਹ ਸਿਖਿਆ ਅੰਮ੍ਰਿਤ ਪ੍ਰਚਾਰ ਵੇਲੇ ਪਰੰਪਰਾ ਤੋਂ ਚਲੀ ਆ ਰਹੀ ਹੈ, ਰਹਿਤਨਾਮਿਆਂ ਅਤੇ ਇਤਿਹਾਸ ਵਿਚ ਇਸ ਗੱਲ ਦਾ ਚੰਗੀ ਤਰ੍ਹਾਂ ਨਿਖੇੜਾ ਕੀਤਾ ਗਿਆ ਹੈ ਜੇ ਗੁਰੂ ਜੀ ਨੇ ਸਿੱਖਾਂ ਨੂੰ ਮਾਸ ਤੋਂ ਵਰਜਣਾ ਸੀ ਤਾਂ ਇਸ ਲਫ਼ਜ਼ ਦੇ ਥਾਂ ਕੁਠਾ ਆਖਣ ਦੀ ਕੋਈ ਲੋੜ ਹੀ

ਨਹੀਂ ਸੀ। ਜੇਹੜੀ ਕੋਹਣ ਕਿਰਿਆ ਦੇ ਲਕਸ਼ਣ ਭਾਈ ਸਾਹਿਬ ਕੋਸ਼ ਅਨੁਸਾਰ ਕਰਦੇ ਹਨ, ਉਹ ਇੱਥੇ ਨਹੀਂ ਘਟਦੇ ਜਿਸ ਨੂੰ ਮੁਸਲਮਾਨ ਹਲਾਲ ਆਖ ਕੇ ਆਦਰ ਬੋਧਕ ਬਣਾਂਦੇ ਹਨ। ਸਿੱਖਾਂ ਨੇ ਉਸ ਦਾ ਨਾਮ 'ਕੁੱਠਾ' ਉਸ ਨੂੰ ਨਿਰਾਦਰ ਬੋਧਕ ਬਨਾਣ ਲਈ ਵਰਤਿਆ ਹੈ। ਜਿਸ ਦੇ ਅਰਥ ਹਨ ਜਾਨਵਰਾਂ ਨੂੰ ਬਹੁਤ ਦੁਖ ਦੇ ਕੇ ਅਰ ਤੜਫਾ ਤੜਫਾ ਕੇ ਮਾਰਨਾ ਤੇ ਨਾਲ ਹੀ ਕਲਮਾ ਪੜ੍ਹ ਕੇ ਉਸ ਨੂੰ ਖੁਦਾ ਦੇ ਖਾਣ ਯੋਗ ਹੋ ਗਿਆ ਆਖਣਾ।

ਕੁੱਠਾ ਸ਼ਬਦ ਮੁਸਲਮਾਨਾਂ ਦੇ ਮੰਨੇ ਹੋਏ ਹਲਾਲ ਮਾਸ ਲਈ ਸਿੱਖਾਂ ਵਿਚ ਪੂਰੀ ਤੌਰ ਤੇ ਪ੍ਰਸਿਧ ਹੋ ਚੁੱਕਾ ਸੀ, ਕਦੇ ਕਿਸੇ ਸਿੱਖ ਨੂੰ ਇਸ ਗੱਲ ਦਾ ਭੁਲੇਖਾ ਨਹੀਂ ਸੀ ਪਿਆ ਕਿ ਇਸ ਦੇ ਅਰਥ 'ਹਰ ਪ੍ਰਕਾਰ ਦਾ ਮਾਸ' ਵੀ ਹੋ ਸਕਦੇ ਹਨ! ਇਸ ਗੱਲ ਨੂੰ ਸਮਝਣ ਲਈ ਕਿਸੇ ਵਿਆਕਰਣ ਦੇ ਯਾ ਲੁਗਾਤੀ ਝੰਬੇਲੇ ਵਿਚ ਪੈਣ ਦੀ ਲੋੜ ਨਹੀਂ, ਅਨੇਕਾਂ ਸ਼ਬਦ ਐਸੇ ਮਿਲ ਸਕਦੇ ਹਨ ਕਿ ਜਿਨ੍ਹਾਂ ਦਾ ਅਰਥ ਕਿਸੇ ਸਮੇਂ ਕੋਈ ਹੋਰ ਸੀ ਤੇ ਕਿਸੇ ਸਮੇਂ ਹੋਰ।

ਤੁਸੀਂ ਇਕ ਹਰੀ ਜਨ ਸ਼ਬਦ ਨੂੰ ਹੀ ਲੈ ਲਵੋ ਗੁਰਬਾਣੀ ਵਿਚ ਹਰੀ ਜਨ ਸ਼ਬਦ ਦੇ ਅਰਥ ਹਨ, 'ਹਰੀ ਦਾ ਭਗਤ।' ਜਿਹਾ ਕਿ- **'ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥'** ਆਦਿਕ। ਪਰ ਕੋਈ ਸਮਾਂ ਐਸਾ ਵੀ ਆ ਚੁੱਕਾ ਹੈ ਜਦੋਂ ਕਿ ਇਸ ਦਾ ਅਰਥ 'ਹਰਾਮ ਦੇ ਮੁੰਡੇ ਕੁੜੀਆਂ' ਵੀ ਸਮਝਿਆ ਜਾਂਦਾ ਸੀ।

ਅੱਜ ਕੱਲ੍ਹ ਇਹ ਸ਼ਬਦ ਖਾਸ ਇਕ ਤਬਕੇ ਲਈ ਪ੍ਰਸਿਧ ਹੋ ਚੁੱਕਾ ਹੈ। ਸੋ ਹੁਣ ਨਾ ਇਸ ਦੇ ਅਰਥ ਗੁਰਬਾਣੀ ਵਾਲੇ ਹਰਿ ਜਨ ਦੇ ਹਨ ਤੇ ਨਾ ਹੀ ਹਰਾਮਦੇ ਮੁੰਡੇ ਕੁੜੀਆਂ। ਸਮੇਂ ਨੇ ਇਸ ਸ਼ਬਦ ਵਿਚ ਇਨਕਲਾਬ ਲੈ ਆਂਦਾ ਹੈ। ਇਸ ਵੇਲੇ ਜਦੋਂ ਅਸੀਂ ਅਖਬਾਰਾਂ ਵਿਚ ਹਰੀ ਜਨ ਮੈਂਬਰ, ਹਰੀ ਜਨਾਂ ਦਾ ਜਲਸਾ ਤੇ ਹਰੀ ਜਨਾਂ ਦੇ ਹੱਕ ਆਦਿ ਲਫਜ਼ ਲਿਖੇ ਹੋਏ ਵੇਖਾਂਗੇ ਤਾਂ ਸਾਨੂੰ ਫੌਰਨ ਸਮਝ ਆ ਜਾਵੇਗੀ ਕਿ ਇਸ ਦੇ ਕੀ ਅਰਥ ਹਨ।

# ਕੁੱਠਾ ਸ਼ਬਦ ਦੇ ਮੁਤੱਲਕ ਭਾਈ ਸਾਹਿਬ ਦੇ ਛਲ ਵਾਕ

ਆਪ ਉਚਰਦੇ ਹਨ ਕਿ 'ਜੇ ਉਹਨਾਂ ਦੀ ਨਿਜ ਕਥਨੀ ਅਨੁਸਾਰ ਹੀ ਕੁੱਠਾ ਪਦ ਦੇ ਅਰਥ ਮੁਸਲਮਾਨ ਦੇ ਹਲਾਲੀ ਮਾਸ ਦੇ ਹੀ ਹਨ ਤਦ ਸਿਧ ਹੋਇਆ ਕਿ ਮੁਸਲਮਾਨਾਂ ਦੇ ਹਲਾਲ ਮਾਸ ਤੋਂ ਛੁਟ ਸਰਬ ਪ੍ਰਕਾਰ ਦਾ ਮਾਸ ਖਾ ਲੈਣ ਦੀ ਸਿੱਖਾਂ ਨੂੰ ਛੋਟ ਹੈ। ਚਾਹੇ ਈਸਾਈ ਬੁੱਚੜਾਂ ਦਾ ਬੁਰਾ ਮਾਸ ਹੋਵੇ, ਚਾਹੇ ਬਿੱਲੀ ਕੁੱਤੇ ਦਾ ਮਾਰਿਆ ਮਾਸ ਹੋਵੇ, ਚਾਹੇ ਸ਼ੇਰ ਬਘਿਆੜ ਦਾ ਜੂਠਾ ਮਾਸ ਹੋਵੇ ਚਾਹੇ ਆਪੋਂ ਮਰੇ ਜੀਵ ਦਾ ਮੁਰਦਾਰ ਮਾਸ ਹੋਵੇ।'

ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਜਾਣਦੇ ਸਨ ਕਿ ਸਾਡੇ ਪਿੱਛੋਂ, ਦੋ ਢਾਈ ਸੌ ਸਾਲ ਬਾਅਦ ਜ਼ਿਲਾ ਲੁਧਿਆਣਾ ਦੇ ਪਿੰਡ ਨਾਰੰਗਵਾਲ ਵਿਚ ਇਕ ਸਿੱਖ ਪੈਦਾ ਹੋਵੇਗਾ ਜੋ ਸਿੱਖਾਂ ਨੂੰ ਬੁੱਧੂ ਸਮਝ ਕੇ ਅਜਿਹੀਆਂ ਹੁੱਜਤਾਂ ਖੜੀਆਂ ਕਰਕੇ ਪੁੱਠੇ ਰਾਹ ਪਾਉਣ ਦੀ ਕੋਸ਼ਿਸ਼ ਕਰੇਗਾ। ਇਸ ਲਈ ਉਹਨਾ ਨੇ ਇਸ ਢੁੱਚਰ ਤੋਂ ਬਚਾਉਣ ਲਈ ਜਦੋਂ ਕੁੱਠਾ ਸ਼ਬਦ ਦੇ ਜ਼ਰੀਏ ਮੁਸਲਮਾਨਾਂ ਦੇ ਹਲਾਲੀ ਮਾਸ ਤੋਂ ਸਿੱਖਾਂ ਨੂੰ ਵਰਜਿਆ ਤਾਂ ਇਸ ਦੇ ਨਾਲ ਦੂਜੀ ਗੱਲ ਵੀ ਨਿਰਨੇ ਕਰ ਦਿਤੀ। ਯਥਾ–

**'ਲੈ ਤੁਰਕਨ ਤੇ ਮਾਸ ਜੁ ਖਾਵੈ। ਬਿਨ ਗੁਰ ਸ਼ਬਦ ਬਚਨ ਜੋ ਗਾਵੈ।**
**ਕੁੱਠਾ, ਹੁੱਕਾ, ਚਰਸ, ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।**
**ਇਨਕੀ ਓਰ ਨ ਕਬਹੁ ਦੇਖੈ। ਰਹਿਤ ਵੰਤ ਸੋ ਸਿੰਘ ਵਸੇਖੈ।'**

'ਹੋਰ ਇਨ੍ਹ ਵਸਤੂਆਂ ਮੇਂ ਅਪਨੀ ਦੇਹੀ ਕੇ ਮਾਫਕ ਹੋਵੇ ਸੋ ਸਭ ਖਾਏ। ਮਾਸ ਮਛੀ ਮੇਂ ਭੀ ਬੀਚਾਰ ਹੈ ਕਿ ਅਖੇੜ ਬਿਰਤ ਕਰ ਖਾਏ। ਜਿਸ ਨੂੰ ਹਥਿਆਰ ਕਰ ਮਾਰੇ ਉਸੀ ਕੋ ਪਵਿਤ੍ਰ ਕਰ ਜਾਣੇ। **ਅਰ ਜੁ ਸ਼ਿਕਾਰ ਨਾ ਕਰ ਸਕੇ ਤਾਂ ਝਟਕਾ ਖਾਏ।**

(ਪ੍ਰੇਮ ਸੁਮਾਰਗ, ੧੮੮੦-੮੫ ਦੀ ਲਿਖਤ)

'ਲੇ ਤੁਰਕਨ ਤੇ ਮਾਸ ਜੁ ਖਾਵੈ' ਕਹਿ ਕੇ ਕੁੱਠੇ ਦਾ ਅਰਥ ਸਪਸ਼ਟ ਕਰ ਦਿੱਤਾ ਹੈ। ਅੱਗੇ ਵਾਰਤਕ ਵਿਚ ਸ਼ਿਕਾਰ ਤੇ ਝਟਕਾ ਲਿਖ ਕੇ ਕਿਸੇ ਕਿਸਮ ਦਾ ਰਲਾ ਨਹੀਂ ਰਹਿਣ ਦਿੱਤਾ।

(੨) ਰਹਿਤ ਦਾ ਉਪਦੇਸ਼ ਦੇਣ ਵੇਲੇ ਗੁਰੂ ਜੀ ਨੇ ਸਿੱਖਾਂ ਨੂੰ ਇਹ ਹੁਕਮ ਦਿੱਤਾ– ਕੁਸਿਆ ਮਾਸ ਨਾ ਖਾਈਐ ਪਾਲਿਆ ਖਾਬੇ ਨ ਸੂਰ॥ (ਸੌ ਸਾਖੀ) ਇਥੇ ਵੀ 'ਕੁਸਿਆ ਮਾਸ' ਦਾ ਅਰਥ ਮੁਸਲਮਾਨੀ ਮਾਸ 'ਕੁੱਠਾ' ਹੀ ਹੈ।

ਜੇ ਇੱਥੇ ਕੁਸਿਆ ਦਾ ਅਰਥ ਨਿਰਾ ਮਾਸ ਹੀ ਹੁੰਦਾ ਤਾਂ ਨਾਲ 'ਪਾਲਿਆ

ਖਾਇ ਨ ਸੂਰ' ਲਿਖਣ ਦੀ ਕੋਈ ਲੋੜ ਹੀ ਨਹੀਂ ਸੀ ਕਿਉਂਕਿ ਸੂਰ ਵੀ ਤਾਂ ਮਾਸ ਦਾ ਹੀ ਪੁਤਲਾ ਹੈ।

(੩) ਭਾਈ ਰਤਨ ਸਿੰਘ ਜੀ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਝ ਲਿਖਦੇ ਹਨ–

**ਦੋਵੇ ਵੇਲੇ ਉਠ ਬੰਧਿਓ ਦਸਤਾਰੇ। ਪਹਿਰ ਆਠ ਰਖਿਓ ਸ਼ਸ਼ਤ੍ਰ ਸੰਭਾਰੇ।**
**ਪੀਓ ਸੁਧਾਰ ਅਰ ਖੇਲੋ ਸ਼ਕਾਰ। ਸ਼ਸ਼ਤ੍ਰ ਵਿਦਿਆ ਜਿਮ ਹੋਇ ਸੰਭਾਰ।**
**ਕਰ ਝਟਕੇ ਬਕਰਨ ਕੋ ਖਯੋ। ਮੁਰਦੇ ਕੁਠੇ ਕੇ ਨਿਕਟ ਨ ਜਯੋ।**

ਸੋ ਇੱਥੇ ਇਸ ਨਿਹੰਗ ਸਿੰਘ ਦੇ ਸਲੋਤਰੇ ਨੇ ਤਾਂ ਭਾਈ ਸਾਹਿਬ ਦੀ ਹੁੱਜਤ ਦੀਆਂ ਦੋਵੇਂ ਲੱਤਾਂ ਹੀ ਭੰਨ ਦਿਤੀਆਂ ਹਨ। ਕੁਠੇ, ਝਟਕੇ ਤੇ ਮੁਰਦਾਰ ਦਾ ਵੇਰਵਾ ਦਸ ਦਿੱਤਾ ਹੈ।

# ਕੁੱਠਾ ਸ਼ਬਦ ਪ੍ਰਸਿਧ ਕਿਵੇਂ ਹੋਇਆ

ਇਸ ਸ਼ਬਦ ਦੀ ਵਰਤੋਂ ਦਾ ਰਵਾਜ ਇਸ 'ਅਭਾਖਿਆ ਕਾ ਕੁਠਾ ਬਕਰਾ ਖਾਣਾ' ਵਾਲੀ ਤੁਕ ਤੋਂ ਪਿਆ। ਇਹ ਤੁਕ ਇਤਨੀ ਸਿੱਖਾਂ ਦੇ ਮੂੰਹ ਚੜ੍ਹ ਗਈ ਸੀ ਕਿ ਹਰ ਇਕ ਸਿੱਖ ਇਸ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਫਿਰ ਇਸ ਪਦ ਨਾਲੋਂ ਆਦਿ ਵਿਚੋਂ 'ਅਭਾਖਿਆ ਕਾ' ਅਤੇ ਅੰਤ ਵਿਚੋਂ 'ਬਕਰਾ ਖਾਣਾ' ਸ਼ਬਦ ਛੱਡ ਦਿਤੇ ਗਏ। ਦੁਨੀਆਂ ਵਿਚ ਕਈ ਵਾਰ ਕਈਆਂ ਸ਼ਬਦਾਂ ਨੂੰ ਛੋਟਾ ਕਰਕੇ ਵਰਤਣ ਦਾ ਰਵਾਜ ਪੈ ਜਾਂਦਾ ਹੈ ਤੇ ਅਗਲੇ ਪਿਛਲੇ ਅੱਖਰ ਕੱਟ ਦਿਤੇ ਜਾਂਦੇ ਹਨ।

ਇਸ ਵੇਲੇ ਹਿੰਦੁਸਤਾਨ ਤੇ ਪਾਕਿਸਤਾਨ ਦੋ ਸ਼ਬਦ ਸਾਡੇ ਸਾਹਮਣੇ ਮੌਜੂਦ ਹਨ, ਪਰ ਅਖਬਾਰਾਂ ਵਾਲੇ ਨਿਰਾ ਹਿੰਦ ਅਤੇ ਪਾਕਿ ਲਿਖ ਛੱਡਦੇ ਹਨ ਤੇ ਲਿਖਣ ਬੋਲਣ ਵਿਚ ਟਾਈਮ ਬਚਾਉਂਦੇ ਹਨ। ਇਸੇ ਤਰ੍ਹਾਂ– 'ਅਭਾਖਿਆ ਕਾ ਕੁਠਾ ਬਕਰਾ' ਵਾਲਾ ਸ਼ਬਦ ਘਸਦਾ ਘਸਦਾ ਨਿਰਾ 'ਕੁੱਠਾ' ਹੀ ਰਹਿ ਗਿਆ। ਉਸ ਵੇਲੇ ਕਿਸੇ ਸਿੱਖ ਨੂੰ ਵੀ ਇਸ ਦੇ ਮੁਤੱਲਕ ਭੁਲੇਖਾ ਨਹੀਂ ਸੀ ਪਿਆ ਕਿ ਇਸ ਦਾ ਅਰਥ 'ਹਰ ਪ੍ਰਕਾਰ ਦਾ ਮਾਸ' ਭੀ ਹੋ ਸਕਦਾ ਹੈ। ਕਿਉਂਕਿ ਉਸ ਵੇਲੇ ਸਿੱਖਾਂ ਵਿਚ ਇਸ ਦੇ ਉਲਟੇ ਪੁਲਟੇ ਅਰਥ ਸਮਝ ਲੈਣ ਵਾਲਾ ਕੋਈ ਨਹੀਂ ਸੀ।

ਸ਼ੇਰ ਬਘਿਆੜ ਆਦਿਕ ਜਾਨਵਰਾਂ ਦਾ ਜੂਠਾ ਤੇ ਮੁਰਦਾਰ ਮਾਸ ਪ੍ਰਤੱਖ ਤੌਰ ਤੇ ਕੋਈ ਖਾਂਦਾ ਹੀ ਨਹੀਂ ਸੀ, ਕਿਉਂਕਿ ਇਨ੍ਹਾਂ ਜਾਨਵਰਾਂ ਦਾ ਪਾੜਿਆ ਝੀੜਿਆ ਮਾਸ ਜ਼ਹਿਰੀਲਾ ਹੋ ਜਾਂਦਾ ਹੈ। ਇਸ ਲਈ ਇਸ ਤੋਂ ਐਸੇ ਭੁਲੇਖੇ ਦੀ ਸੰਭਾਵਨਾ ਭੀ ਨਹੀਂ ਸੀ। ਬਿੱਲੀ ਦਾ ਜੂਠਾ ਮਾਸ ਤਾਂ ਕੀ, ਦੁੱਧ ਪੀਣਾ ਵੀ ਹਜੀਰਾਂ ਦੀ ਬੀਮਾਰੀ ਦਾ ਕਾਰਨ ਸਮਝ ਕੇ ਲੋਕ ਨਹੀਂ ਸਨ ਪੀਂਦੇ। ਪਰ ਸ਼ਿਕਾਰ ਵਿਚ ਕੁੱਤਿਆਂ ਦਾ ਪਾੜਿਆ ਮਾਸ ਦਾ ਕੀ ਬਣਾਉਣਾ ਚਾਹੀਦਾ ਹੈ। ਉਹ ਅਸੀਂ ਭਾਈ ਗੁਰਦਾਸ ਜੀ ਕੋਲੋਂ ਪੁੱਛ ਕੇ ਨਿਰਨਾ ਕਰ ਲਵਾਂਗੇ, ਜਿਸ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਕੋਲੋਂ 'ਕੁਤੇ ਰਖ ਸਿਕਾਰ ਖਿਲਾਇਆ' ਸੀ।

ਈਸਾਈ ਬੁੱਚੜਾਂ ਦੇ ਮਾਸ ਦਾ ਝਗੜਾ ਉਸ ਵੇਲੇ ਕੋਈ ਨਹੀਂ ਸੀ ਕਿਉਂਕਿ ਈਸਾਈਅਤ, ਉਸ ਵੇਲੇ ਪੰਜਾਬ ਤਥਾ ਹਿੰਦੁਸਤਾਨ ਵਿਚ ਫੈਲੀ ਨਹੀਂ ਸੀ, ਇਸ ਲਈ ਇਸ ਦਾ ਵਿਚਾਰ ਤਾਂ ਮਗਰੋਂ ਹੀ ਹੋ ਸਕਦਾ ਸੀ। ਸੋ ਆਓ, ਅਸੀਂ ਹੁਣ ਰਲ ਕੇ, ਸਰਬਸੰਮਤੀ ਨਾਲ ਇਸ ਦੇ ਬਾਰੇ ਵੀ ਫੈਸਲਾ ਕਰ ਲਈਏ। ਪਹਿਲਾ ਫੈਸਲਾ ਤਾਂ ਅੱਗੇ ਹੋਇਆ ਹੀ ਪਿਆ ਹੈ। ਅਸੀਂ ਤੁਹਾਨੂੰ ਰਹਿਤ ਬਹਿਤ ਦੇ ਪੱਕੇ, ਅੰਮ੍ਰਿਤ ਵੇਲੇ ਜਾਗਣ ਵਾਲੇ, ਪੰਜ ਕਕਾਰੀ ਦੇ ਧਾਰਨੀ, ਪੰਜ ਬਾਣੀਆਂ ਪੜ੍ਹਨ ਵਾਲੇ ਤੇ ਦਸਵੰਧ ਦੇਣ ਵਾਲੇ 'ਪੰਚ ਪਰਵਾਣ ਪੰਚ ਪਰਧਾਨੁ' ਲਭ ਦਿਆਂਗੇ। ਤੇ ਜੇ ਤੁਹਾਨੂੰ ਸਾਡੇ ਤੇ ਇਤਬਾਰ ਨਹੀਂ ਤਾਂ ਅਸੀਂ ਵੀ ਮਾਸ

ਤਿਆਗੀ ਸੱਜਣਾਂ ਨੂੰ ਪਾਖੰਡੀ ਸਮਝ ਕੇ ਇਤਬਾਰ ਨਹੀਂ ਕਰਾਂਗੇ।

ਭਾਈ ਸਾਹਿਬ ਨੇ ਸ਼ੀਸ਼ ਮਹੱਲ ਵਿਚ ਬੈਠ ਕੇ ਲੋਕਾਂ ਉਤੇ ਪੱਥਰ ਸੁੱਟੇ ਹਨ। ਆਪ ਨੇ ਭਾਂਗ ਮਾਛਲੀ ਦਾ ਪ੍ਰਮਾਣ ਪੇਸ਼ ਕੀਤਾ ਹੈ। ਇੱਥੇ ਵੀ ਤਾਂ ਇਕੱਲੀ ਮੱਛੀ ਦਾ ਹੀ ਜ਼ਿਕਰ ਹੈ। ਕੀ ? ਇਸ ਤਰ੍ਹਾਂ ਇਸ ਤੋਂ ਵੀ ਇਹ ਭਾਵ ਨਹੀਂ ਗ੍ਰਹਿਣ ਕੀਤਾ ਜਾ ਸਕਦਾ ਕਿ ਭਗਤ ਜੀ ਸਿਰਫ ਮੱਛੀ ਦੇ ਮਾਸ ਤੋਂ ਹੀ ਰੋਕਦੇ ਹਨ ਤੇ ਬਾਕੀ ਕੁੱਤੇ, ਬਿੱਲੇ, ਚੂਹੇ, ਡੱਡੂ ਤੇ ਕੱਟੇ ਵੱਛੇ ਤੇ ਹੋਰ ਹਰ ਪ੍ਰਕਾਰ ਦਾ ਮੁਰਦਾਰ ਖ਼ਾਣ ਦੀ ਖੁੱਲ੍ਹ ਕਰ ਗਏ ਹਨ ਤੇ 'ਖੂਬ ਖਾਨਾ ਖੀਚਰੀ' ਲਿਖ ਕੇ ਸਿਰਫ ਖਿਚੜੀ ਖਾਣ ਦੀ ਆਗਿਆ ਦੇਂਦੇ ਹਨ ਤੇ ਇਸ ਤੋਂ ਬਿਨਾਂ ਕੜਾਹ ਪੂੜੀ, ਕਣਕ ਦੇ ਪਰੌਂਠੇ, ਦਾਲ, ਸਬਜ਼ੀ, ਆਲੂ, ਗੋਭੀ ਤੇ ਭਿੰਡੀਆਂ ਤੋਰੀਆਂ ਵਗੈਰਾ ਸਭ ਬੰਦ ਕਰ ਗਏ ਹਨ ?

ਪਿਆਰਿਓ ਮਾਸ ਤਿਆਗੀ ਗੁਰਮੁਖੋ! ਰਹਿਤਨਾਮਿਆਂ ਤੇ ਸਿੱਖ ਇਤਿਹਾਸਕਾਰਾਂ ਨੇ ਤਾਂ ਇਸ ਘੁੰਡੀ ਨੂੰ ਚੰਗੀ ਤਰ੍ਹਾਂ ਖੋਲ੍ਹ ਦਿੱਤਾ ਹੈ, ਪਰ ਭਗਤ ਜੀ ਮਹਾਰਾਜ ਤਾਂ ਬੜੀ ਭਾਰੀ ਗੁੰਜਾਇਸ਼ ਛੱਡ ਗਏ ਹਨ। ਇਸ ਲਈ ਸਾਨੂੰ ਤਾਂ ਇਹ ਹੱਕ ਹੈ ਕਿ ਮੱਛੀ ਦੇ ਮਾਸ ਨੂੰ ਛੱਡ ਕੇ ਤੁਹਾਨੂੰ ਕੁੱਤਿਆਂ ਦਾ ਮਾਸ ਤੇ ਮੁਰਦਾਰ ਖਾ ਜਾਣ ਲਈ ਆਖੀਏ ਤੇ ਕੜਾਹ ਪ੍ਰਸ਼ਾਦ ਦਾ ਥਾਲ ਤੁਹਾਡੇ ਕੋਲੋਂ ਬਦੋ-ਬਦੀ ਖੋਹ ਲਈਏ ਤੇ ਖਿਚੜੀ ਵਾਲੇ ਦੇਗਬਰਾਂ ਵਿਚ ਖੂਬ ਗੋਤੇ ਦੇਈਏ।

ਸੱਜਣੋ! ਜਿਹੜੀ ਚੀਜ਼ ਕੋਈ ਇਨਸਾਨ ਕੁਦਰਤੀ ਤੌਰ ਤੇ ਨਹੀਂ ਖਾਂਦਾ ਉਸ ਦੀ ਬਾਬਤ ਇਹ ਆਖਣ ਦੀ ਲੋੜ ਨਹੀਂ ਹੁੰਦੀ ਕਿ ਫਲਾਣੀ ਚੀਜ਼ ਨਹੀਂ ਖਾਣੀ ਚਾਹੀਦੀ। ਇਸ ਲਈ ਕਿਸੇ ਸੱਜਣ ਨੇ ਉਹਨਾਂ ਚੀਜ਼ਾਂ ਦੇ ਨਾ ਖਾਣ ਦੀ ਹਦਾਇਤ ਨਹੀਂ ਕੀਤੀ, ਕਿਉਂਕਿ ਬਿਨਾਂ ਕਿਸੇ ਪ੍ਰਕਾਰ ਦੀ ਹਦਾਇਤ ਦੇ ਉਹਨਾਂ ਨੂੰ ਸੁਭਾਵਕ ਹੀ ਨਹੀਂ ਖਾਧਾ ਜਾਂਦਾ। ਜਿਹਾ ਕਿ – ਵਿਸ਼ਟਾ, ਮੂਤਰ ਤੇ ਚਿੱਕੜ ਆਦਿਕ।

ਹੋਰ ਕੁੱਠਾ ਸ਼ਬਦ ਦਾ ਅਖਰੀ ਅਰਥ ਭਾਈ ਸਾਹਿਬ ਨੇ 'ਤਿੱਖੇ ਹਥਿਆਰ ਨਾਲ ਮਾਰਿਆ ਹੋਇਆ' ਕੀਤਾ ਹੈ।

ਭਾਈ ਸਾਹਿਬ ਦੀ ਖਿੱਚਾ ਖਿੱਚੀ ਅਨੁਸਾਰ ਤਾਂ ਇਸ ਵਿਚੋਂ ਇਹ ਗੁੰਜਾਇਸ਼ ਨਿਕਲਦੀ ਹੈ ਕਿ ਤੁਸੀਂ ਤਿੱਖੇ ਹਥਿਆਰ ਨਾਲ ਜਾਨਵਰ ਨਾ ਮਾਰੋ ਤੇ ਖੁਢੇ ਨਾਲ, ਡਾਂਗ ਨਾਲ, ਇੱਟ ਪੱਥਰ ਜਾਂ ਹਥੌੜੇ ਮੁਗਲੀ ਨਾਲ ਸਿਰ ਭੰਨ ਕੇ ਜਾਂ ਗਲ ਘੁਟ ਕੇ ਮਾਰ ਲਿਆ ਕਰੋ। ਜੇ ਕੁੱਠਾ ਸ਼ਬਦ ਨੂੰ ਵੱਖਰਾ ਕਰਕੇ 'ਮਾਰਿਆ ਹੋਇਆ' ਅਰਥ ਕੀਤਾ ਜਾਵੇ ਤਾਂ ਦੂਜੇ ਪਾਸੇ ਇਹ ਦਲੀਲ ਪੈਦਾ ਹੋ ਸਕਦੀ ਹੈ ਕਿ ਆਪਣੇ ਆਪ ਮੋਏ ਹੋਏ ਜਾਨਵਰ ਦਾ ਮਾਸ (ਮੁਰਦਾਰ) ਖਾਣ ਦੀ ਖੁੱਲ੍ਹ ਹੋ ਗਈ ਹੈ, ਕਿਡੀ ਹਾਸੋ-ਹੀਣੀ ਗੱਲ ਹੈ!

ਭਾਈ ਕਾਹਨ ਸਿੰਘ ਨੇ ਇਸ ਸ਼ਬਦ ਨੂੰ ਫਾਰਸੀ ਵਿਚੋਂ ਨਿਕਲਿਆ ਸਾਬਤ ਕੀਤਾ ਹੈ। ਜਿਹਾ ਕਿ 'ਕੁਸ਼ਤਾ, ਕੁਸ਼ਤੰਦਾ, ਕੁਸ਼ਸਤਨੀ' ਹੋਰ ਜਿਵੇਂ ਘਸਿਆ ਤੋਂ ਘਠਾ 'ਖਾਂਦਿਆ ਖਾਂਦਿਆ ਮੁਹੁ ਘਠਾ' ਰੁਸਿਆ ਤੋਂ ਰੁਠਾ 'ਤੂੰ ਰੁਠਾ ਮੁਹਿ ਕੁਝ ਨਾ ਸੁਖਾਵੇ' ਗਰਸਿਆ ਤੋਂ ਗਰੱਠਾ 'ਦੁਖ ਰਹਿਨ ਗਰੱਠੇ' ਆਦਿਕ ਸ਼ਬਦ ਹਨ। ਇਸੇ ਤਰ੍ਹਾਂ ਇਹ ਪਦ 'ਕੁਸ਼ਤ' ਪੰਜਾਬੀ

ਵਿਚ ਆ ਕੇ ਪਹਿਲੇ ਕੁਸਿਆ ਤੇ ਫਿਰ ਕੁੱਠਾ ਦਾ ਰੂਪ ਧਾਰਨ ਕਰ ਗਿਆ। ਇਸ ਲਈ ਇਸ ਗੱਲ ਤੇ ਜ਼ਿੱਦ ਕਰਨੀ ਕਿ ਇਹ ਸ਼ਬਦ ਕੇਵਲ ਹਿੰਦੀ ਭਾਸ਼ਾ ਨਾਲ ਹੀ ਸੰਬੰਧ ਰੱਖਦਾ ਹੈ ਉਹਨਾਂ ਦੀ ਮੁਕੰਮਲ ਖੋਜ ਦਾ ਨਤੀਜਾ ਨਹੀਂ।

ਪ੍ਰੋਫੈਸਰ ਸਾਹਿਬ ਸਿੰਘ ਜੀ ਇਸ ਦੇ ਸੰਬੰਧ ਵਿਚ ਇਸ ਤਰ੍ਹਾਂ ਲਿਖਦੇ ਹਨ–

ਮੁਸਲਮਾਨ ਪਸ਼ੂ ਨੂੰ ਤਲਵਾਰ ਦੇ ਇਕੋ ਵਾਰ ਨਾਲ ਮਾਰਨ ਦੇ ਥਾਂ ਛੁਰੀ ਨਾਲ ਕੁਹ ਕੁਹ ਮਾਰਦੇ ਹਨ, ਇਸ ਵਾਸਤੇ ਇਸ ਨੂੰ ਕੋਹਿਆ ਹੋਇਆ ਜਾਂ ਕੁੱਠਾ ਮਾਸ ਆਖੀਦਾ ਹੈ। 'ਕੁਹਣਾ' ਤੋਂ 'ਕੁੱਠਾ' ਭੂਤਕਾਰਦੰਤਕ ਹੈ।

ਜਦੋਂ ਵੀ ਕਿਸੇ ਇਕ ਦੇਸ ਦੇ ਲੋਕ ਕਿਸੇ ਦੂਜੇ ਦੇਸ ਨੂੰ ਆਪਣਾ ਗੁਲਾਮ ਬਣਾਂਦੇ ਹਨ, ਤਾਂ ਸਭ ਤੋਂ ਪਹਿਲਾਂ ਉਹਨਾਂ ਲੋਕਾਂ ਨੂੰ ਸ਼ਸਤਰਹੀਣ ਕੀਤਾ ਜਾਂਦਾ ਹੈ। ਹਿੰਦੁਸਤਾਨ ਵਿਚ ਤਾਂ ਬ੍ਰਾਹਮਣਾਂ ਦੀ ਕਿਰਪਾ ਨਾਲ ਅੱਗੇ ਹੀ ਤਿੰਨ ਚੌਥਾਈ ਲੋਕ ਸ਼ਸ਼ਤਰਹੀਣ ਸਨ, ਸਿਰਫ ਛੱਤਰੀ (ਰਾਜਪੂਤ, ਮਰਹੱਟੇ ਆਦਿਕ) ਲੋਕ ਹੀ ਸ਼ਸ਼ਤਰ ਧਾਰਨ ਦੇ ਹੱਕਦਾਰ ਸਨ। ਸੋ ਹਿੰਦੂ ਕੌਮ ਨੂੰ ਸ਼ਸਤਰਹੀਣ ਕਰਨ ਲਈ ਪਠਾਣਾਂ ਤੇ ਮੁਗਲਾਂ ਨੂੰ ਬਹੁਤ ਮਿਹਨਤ ਨਹੀਂ ਕਰਨੀ ਪਈ ਸੀ। ਫਿਰ ਵੀ ਜੋ ਕੁਝ ਉਹਨਾਂ ਕੀਤਾ, ਆਪਣੇ ਕਾਜੀਆਂ ਦੀ ਮਦਦ ਨਾਲ ਸ਼ਰਹ ਦੇ ਹੁਕਮ ਅਨੁਸਾਰ ਕੀਤਾ। ਕਸਾਈ ਦੇ ਹੱਥ ਦੇ ਬਣੇ ਮਾਸ ਤੋਂ ਛੁਟ ਸਭ ਦੀ ਮਨਾਹੀ ਕਰ ਦਿਤੀ। ਇਸ ਦਾ ਭਾਵ ਇਹ ਸੀ ਕਿ ਮਾਸ ਖਾਣ ਦੇ ਬਹਾਨੇ ਕਿਸੇ ਹਿੰਦੂ ਕੋਲ ਕੋਈ ਸ਼ਸਤਰ ਨਾ ਰਹਿ ਜਾਏ। ਸਿੱਖ ਧਰਮ ਦਾ ਨਿਸ਼ਾਨਾ ਹੈ ਕਿ ਨਾ ਕਿਸੇ ਤੋਂ ਡਰੇ, ਤੇ ਨਾ ਹੀ ਡਰਾਵੇ। (ਸ਼ਸਤਰ ਹੀਣ ਹੋਣਾ ਆਪਣੀ ਮੌਤ ਸਹੇੜਨੀ ਸੀ) ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਣਖ-ਘਾਤਕ ਹੇਠੀ-ਭਰੀ ਅਤੇ ਗੁਲਾਮੀ ਵਿਚ ਜਕੜਨ ਵਾਲੀ ਬੰਦਸ਼ ਨੂੰ ਠੁਕਰਾ ਦਿੱਤਾ ਅਤੇ ਹੁਕਮ ਕੀਤਾ ਕਿ ਕੋਈ ਸਿੱਖ ਕੁੱਠਾ ਮਾਸ ਨਾ ਖਾਏ।

(ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ, ਸਫ਼ਾ ੧੨੯)

# ਝਟਕਾ ਅਤੇ ਹਿੰਦੂ

ਆਪ ਆਖਦੇ ਹਨ ਕਿ 'ਸਿੱਖਾਂ ਦਾ ਝਟਕਾ ਪਦ ਹੀ ਨਹੀਂ, ਹੈ ਹੀ ਹਿੰਦੂਆਂ ਦਾ।...'

ਖਾਲਸਾ ਕੌਮ ਨਾ ਕਿਸੇ ਮਤ ਦੀ ਮੁਤ-ਅਸਲ ਹੈ, ਨਾ ਕਿਸੇ ਮਤ ਦੀ ਨਕਾਲ, ਇਸ ਦੇ ਆਪਣੇ ਅਸੂਲ ਨਿਰਾਲੇ ਹਨ ਤੇ ਸਭ ਕੌਮਾਂ ਦੇ ਅਸੂਲਾਂ ਨਾਲੋਂ ਵਿਲੱਖਣ ਹਨ।

ਇਹ ਦਲੀਲ ਵਰਤਣ ਲਗਿਆਂ ਭਾਈ ਸਾਹਿਬ ਨੇ ਬੜਾ ਭੁਲੇਖਾ ਖਾਧਾ ਹੈ ਕਿਉਂਕਿ ਜਿਹੜੀ ਰਹਿਤ ਮਰਯਾਦਾ ਸਤਿਗੁਰੂ ਨੇ ਸਿੱਖਾਂ ਨੂੰ ਦ੍ਰਿੜ੍ਹਾਈ ਹੈ ਉਸ ਵਿਚ ਬਹੁਤ ਸਾਰੀ ਦੁਨੀਆਂ ਦੀਆਂ ਅੱਡ ਅੱਡ ਕੌਮਾਂ (ਤੇ ਖਾਸ ਕਰਕੇ ਹਿੰਦੂਆਂ) ਵਿਚ ਖਿੰਡੇ ਪੁੰਡੇ ਰੂਪ ਵਿਚ ਪ੍ਰਚਲਤ ਸੀ ਤੇ ਜਿਹੜੀਆਂ ਰਸਮਾਂ ਇਨਸਾਨੀ ਅਤੇ ਕੁਦਰਤ ਦੇ ਅਨੁਸਾਰ ਸਨ ਚੋਣ ਕਰਕੇ ਅਪਣਾ ਲਈਆਂ ਜਿਸ ਤਰ੍ਹਾਂ-

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ ਸਾਜਨਾ ਮਿਲ ਸਾਂਝ ਕਰੀਜੈ ॥**
**ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸਲਾ ਕਢਿ ਵਾਸੁ ਲਈਜੈ ॥** *(ਪੰਨਾ ਨੰ: ੭੬੬)*

ਇਸ ਲਈ ਸਤਿਗੁਰੂ ਨੇ ਹਿੰਦੂ ਮੁਸਲਮਾਨਾਂ ਵਿਚ ਚਲੀਆਂ ਆ ਰਹੀਆਂ ਗਲਤ ਰਸਮਾਂ ਛੱਡ ਦਿਤੀਆਂ ਤੇ ਠੀਕ ਰਸਮਾਂ ਆਪਣੇ ਪੰਥ ਵਿਚ ਪ੍ਰਵਿਰਤ ਕਰ ਦਿਤੀਆਂ।

ਹਿੰਦੂ ਤੇ ਮੁਸਲਮਾਨਾਂ ਨੇ ਉਹ ਰਸਮਾਂ ਸਹਿਜੇ ਸਹਿਜੇ ਛੱਡ ਦਿਤੀਆਂ ਤੇ ਉਹਨਾਂ ਦਾ ਅਸਲੀ ਰੂਪ ਸਿੰਘਾਂ ਵਿਚ ਰਹਿ ਗਿਆ ਤੇ ਇਸ ਤਰ੍ਹਾਂ ਖਾਲਸਾ ਪੰਥ ਸਭ ਤੋਂ ਨਿਆਰਾ ਜਾਪਣ ਲਗ ਪਿਆ।

ਪਹਿਲੇ ਸਭ ਹਿੰਦੂ ਤੇ ਮੁਸਲਮਾਨਾਂ ਦੇ ਵਡ-ਵਡੇਰੇ, ਅਵਤਾਰ ਤੇ ਪੈਗੰਬਰ ਵੀ ਕੇਸ ਰਖਦੇ ਸਨ ਤੇ ਉਹਨਾਂ ਦੇ ਪੈਰੋਕਾਰ ਹਿੰਦੂ ਮੁਸਲਮਾਨ ਵੀ। ਪਰ ਸਮੇਂ ਨੇ ਉਹਨਾਂ ਨੂੰ ਮਰਯਾਦਾਹੀਣ ਬਣਾ ਦਿੱਤਾ ਤੇ ਸਿੰਘਾਂ ਦੀ ਸ਼ਕਲ ਇਸ ਤਰ੍ਹਾਂ ਨਿਆਰੀ ਦਿਸਣ ਲਗ ਪਈ।

**ਜਥਾ ਬਕਨ ਮਹਿ ਹੰਸ ਨਾ ਛਪੈ। ਗਿਰਝਨ ਬਿਖੈ ਮੋਰ ਜਿਮ ਦਿਖੈ।**
**ਜਿਉ ਖਰਗਨ ਮਹਿ ਬਲੀ ਤੁਰੰਗ। ਜਥਾ ਮ੍ਰਿਗਨ ਮਹਿ ਕੇਹਰ ਅੰਗ।**

*(ਸੂਰਜ ਪ੍ਰਕਾਸ਼)*

ਇਸੇ ਤਰ੍ਹਾਂ ਤੀਰ, ਤਲਵਾਰ, ਬੰਦੂਕ, ਕੰਘਾ, ਕੜਾ, ਕਿਰਪਾਨ ਤੇ ਕੱਛ ਆਦਿਕ ਚੀਜ਼ਾਂ ਦੇ ਵਰਤਣ ਦਾ ਰਿਵਾਜ ਸਿੱਖ ਧਰਮ ਦੇ ਪੈਦਾ ਹੋਣ ਤੋਂ ਪਹਿਲਾਂ ਵੀ ਮੌਜੂਦ ਸੀ।

ਤ੍ਰਿਭਾਵਲ ਦਾ ਕੜਾਹ ਪ੍ਰਸ਼ਾਦ ਵੀ ਹਿੰਦੂ ਤੇ ਮੁਸਲਮਾਨ ਕਰਦੇ ਸਨ। ਮੁਸਲਮਾਨ ਉਸ ਨੂੰ ਹਲਵਾ ਤੇ ਹਿੰਦੂ ਕੜਾਹੀ ਜਾਂ ਮਹਾਂ ਪ੍ਰਸ਼ਾਦ ਜਾਂ ਪੰਚਾਮ੍ਰਿਤ ਭੀ ਆਖਦੇ ਸਨ। ਖਾਲਸਾ, ਫਤੇ, ਦਸਤਾਰ ਆਦਿਕ ਸ਼ਬਦ ਮੁਸਲਮਾਨਾਂ ਵਾਲੇ ਹੀ ਹਨ, ਸਿੱਖਾਂ ਨੇ ਕੋਈ ਆਪਣੀ ਬੋਲੀ ਵੱਖਰੀ ਨਹੀਂ ਬਣਾਈ। ਇਸੇ ਤਰ੍ਹਾਂ ਝਟਕਾ ਸ਼ਬਦ ਹਿੰਦ ਦੇ ਪੁਰਾਣੇ ਇਤਿਹਾਸ ਵਿਚ ਮੌਜੂਦ ਸੀ ਤੇ ਹੈਸੀ ਬਿਲਕੁਲ ਠੀਕ। ਇਸ ਵਿਚ ਮੁਸਲਮਾਨਾਂ ਵਾਲੇ ਭਰਮ ਵਹਿਮ ਤੇ ਜ਼ਬਰਦਸਤੀ ਦੀਨ ਮਨਾਉਣ ਵਾਲੀ ਕੋਈ ਗੱਲ ਨਹੀਂ ਸੀ। ਇਸ ਲਈ ਝਟਕਾ ਸ਼ਬਦ ਹਿੰਦੂਆਂ ਦਾ ਸਾਬਤ ਕਰਕੇ ਸਿੱਖਾਂ ਲਈ ਹਰਾਮ ਕਰਾਰ ਦੇਣ ਦੀ ਕੋਸ਼ਿਸ਼ ਸਰਾਸਰ ਗਲਤ ਹੈ।

ਭਾਈ ਸਾਹਿਬ ਨੇ ਇਹ ਦੇਖ ਕੇ ਕਿ 'ਝਟਕਾ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਨਹੀਂ ਮਿਲਦਾ, ਅਸਮਾਨ ਸਿਰ ਤੇ ਚੁੱਕ ਲਿਆ ਹੈ, ਪਰ ਆਪ ਦੀ 'ਕੇਸਕੀ' ਦਾ ਵਜੂਦ ਨਾ ਸ੍ਰੀ ਗੁਰੂ ਗ੍ਰੰਥ ਸਾਹਿਬ, ਨਾਂ ਦਸਮ ਗ੍ਰੰਥ, ਨਾਂ ਭਾਈ ਗੁਰਦਾਸ ਦੀ ਬਾਣੀ, ਨਾਂ ਸਿੱਖਾਂ ਦੇ ਕਿਸੇ ਇਤਿਹਾਸ ਨਾਂ ਰਹਿਤਨਾਮੇ ਨਾਂ ਰਵਾਜਨ ਨਾਂ ਕਿਸੇ ਸੰਸਕ੍ਰਿਤ, ਹਿੰਦੀ ਜਾਂ ਫਾਰਸੀ ਦੇ ਕੋਸ਼ ਵਿਚ ਤੇ ਨਾਂ ਕਿਸੇ ਹੋਰ ਦੇਸ਼ ਦੀ ਭਾਸ਼ਾ ਵਿਚੋਂ ਹੀ ਸਿਧ ਹੁੰਦਾ ਹੈ। ਪਰ ਆਪ ਨੇ ਆਪਣੇ ਆਪ ਹੀ ਇਸ ਨੂੰ ਛੋਟੀ ਦਸਤਾਰ ਕਹਿ ਕੇ ਪੰਜਵਾਂ ਕੱਕਾ ਬਣਾ ਧਰਿਆ ਹੈ। ਰਹਿਤਨਾਮੇ ਵਿਚ 'ਦੀ' ਸੰਬੰਧਕ ਦੀ ਥਾਂ 'ਕੀ' ਸੰਬੰਧਕ ਵਰਤਿਆ ਵੇਖ ਕੇ ਉਸ ਦਾ ਅਰਥ ਕੇਸਾਂ ਦੀ ਥਾਂ 'ਕੇਸਕੀ' (ਛੋਟੀ ਦਸਤਾਰ) ਚੁਕ ਘੜਿਆ ਹੈ। ਭਾਈ ਕਾਹਨ ਸਿੰਘ ਜੀ ਵੀ ਇੱਥੇ ਉਕਾਈ ਖਾ ਗਏ ਹਨ। ਰਹਿਤਨਾਮੇ ਦੀ ਤੁਕ ਇਸ ਤਰ੍ਹਾਂ ਹੈ:-

**ਕਛ, ਕੜਾ, ਕਿਰਪਾਨ, ਕੰਘਾ, ਕੇਸ ਕੀ,**
**ਪੰਜ ਕਕਾਰੀ ਰਹਿਤ ਰਖੇ ਸਿਖ ਸੋਈ।** *(ਚੌਪਾ ਸਿੰਘ)*

ਇਸ ਦਾ ਅਰਥ ਇਸ ਤਰ੍ਹਾਂ ਹੈ, ਜਿਹੜਾ ਕੱਛ, ਕੜਾ, ਕਿਰਪਾਨ, ਕੰਘਾ ਅਤੇ ਕੇਸਾਂ ਦੀ ਪੰਜ ਕਕਾਰੀ ਰਹਿਤ ਰੱਖਦਾ ਹੈ ਓਹੋ ਸਿੱਖ ਹੈ। ਪਰ ਇੱਥੇ ਭਾਈ ਜੀ ਨੇ 'ਦੀ' ਦੀ ਜਗ੍ਹਾ 'ਕੀ' ਸ਼ਬਦ ਲਗਾ ਵੇਖ ਕੇ ਕੇਸ ਦੇ ਨਾਲ ਜੋੜ ਕੇ 'ਕੇਸਕੀ' ਪਦ ਬਣਾ ਕੇ ਆਪਣੇ ਖਿੱਚਾ-ਖਿੱਚੀ ਵਾਲੇ ਸੁਭਾਉ ਦਾ ਪ੍ਰਗਟਾਵਾ ਕੀਤਾ ਹੈ ਅਤੇ ਸਾਰੇ ਰਹਿਤਨਾਮੇ ਲਿਖਣ ਵਾਲੇ ਸਿੰਘਾਂ ਨੂੰ ਮਨਮਤੀਏ ਅਰ ਬੇਈਮਾਨ ਬਣਾ ਧਰਿਆ ਹੈ, ਜਿਨ੍ਹਾਂ ਨੇ ਕੇਸਾਂ ਨੂੰ ਪੰਜਵਾਂ ਕੱਕਾ ਕਥਨ ਕੀਤਾ ਹੈ। ਪਰ ਧੰਨ ਹਨ ਉਹ ਪ੍ਰੇਮੀ ਸਿੰਘ ਜਿਹੜੇ ਭਾਈ ਸਾਹਿਬ ਦੀ ਇਸ ਗਲਤ ਫਿਲਾਸਫੀ ਨੂੰ ਵੀ ਸਹੀ ਮੰਨ ਰਹੇ ਹਨ!

# ਮਹਾਂ ਪ੍ਰਸ਼ਾਦ ਯਾ ਕੜਾਹ ਪ੍ਰਸ਼ਾਦ

ਭਾਈ ਸਾਹਿਬ ਨੇ ਪਹਿਲੇ ਮਾਸ ਕੋਲੋਂ ਮਹਾਂ ਪ੍ਰਸ਼ਾਦ ਪਦ ਖੋਹ ਕੇ ਇਸ ਨੂੰ ਨਿਰਾਦਰ ਬੋਧਕ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਭਾਈ ਗੁਰਦਾਸ ਜੀ ਦੀ **'ਆਣ ਮਹਾਂ ਪ੍ਰਸ਼ਾਦ ਵੰਡ ਖੁਆਇਆ'** ਵਾਲੀ ਤੁਕ ਦਾ ਹਵਾਲਾ ਦਿੱਤਾ ਹੈ। ਇਸ ਤੋਂ ਉਹਨਾਂ ਇਹ ਸਮਝ ਲਿਆ ਕਿ ਇੱਥੇ ਲਿਖਿਆ ਹੋਣ ਕਰਕੇ ਇਹ ਸ਼ਬਦ ਸਿੰਘ ਸਜ ਗਿਆ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਵੱਲੋਂ ਸਿੱਖੀ ਦੀ ਬੋਲੀ ਦਾ ਕੋਈ ਕੋਸ਼ ਨਹੀਂ ਰਚਿਆ। ਓਹ ਤਾਂ ਜਿਹੜੀ ਹਿੰਦੀ ਜਾਂ ਪੰਜਾਬੀ ਬੋਲੀ ਲੋਕ ਉਸ ਵੇਲੇ ਬੋਲਦੇ ਸਨ, ਉਸੇ ਵਿਚ ਆਪਣੀ ਬਾਣੀ ਉਚਾਰੀ ਜਾਂਦੇ ਸਨ। ਜਿੱਥੇ ਉਹਨਾਂ ਹਿੰਦੂ ਭਾਸ਼ਾ ਦੇ, ਮਹਾਂ ਪ੍ਰਸ਼ਾਦ ਤੇ ਪੰਚਾਮ੍ਰਿਤ ਸ਼ਬਦ ਵਰਤੇ ਹਨ ਉਥੇ 'ਧੁਰੋਂ ਪਤਾਲੋਂ ਲਈ ਕੜਾਹੀ' ਵੀ ਲਿਖਿਆ ਹੈ। ਤੇ ਅਰਥ ਇਨ੍ਹਾਂ ਤਿੰਨ ਸ਼ਬਦਾਂ ਦਾ ਕੜਾਹ ਪ੍ਰਸ਼ਾਦ 'ਤ੍ਰੈਭਾਵਲ' ਹੀ ਬਣਦਾ ਹੈ।

ਪਰੰਪਰਾ ਤੋਂ ਲੈ ਕੇ ਸਿੱਖ ਕੌਮ ਵਿਚ ਤ੍ਰੈਭਾਵਲ ਵਾਸਤੇ 'ਕੜਾਹ ਪ੍ਰਸ਼ਾਦ' ਸ਼ਬਦ ਹੀ ਪ੍ਰਵਿਰਤ ਰਿਹਾ ਹੈ। ਸਰਬਤ ਗੁਰਦੁਆਰੇ ਚਾਰੋਂ ਤਖਤ, ਸਾਰੀਆਂ ਸੰਪ੍ਰਦਾਵਾਂ ਤੇ ਸਾਰੇ ਪੰਥਕ ਜਥੇ ਅਰਦਾਸ ਵਿਚ ਇਸੇ ਪਦ ਦੀ ਵਰਤੋਂ ਕਰਦੇ ਹਨ।

ਜਿਸ ਤਰ੍ਹਾਂ ਕੜਾਹ ਪ੍ਰਸ਼ਾਦ ਸ਼ਬਦ ਹਿੰਦੂ ਬੋਲੀ ਵਿਚੋਂ ਆਇਆ ਹੈ। ਉਸੇ ਤਰ੍ਹਾਂ ਇਹ ਪੰਚਾਮ੍ਰਿਤ ਅਰ ਮਹਾਂ ਪ੍ਰਸ਼ਾਦ ਵੀ। ਸੁਣਿਆ ਜਾਂਦਾ ਹੈ ਕਿ ਜਗਨ ਨਾਥ ਪੁਰੀ ਵਿਚ ਠਾਕਰਾਂ ਦੀ ਭੇਟਾ ਜੋ ਪ੍ਰਸ਼ਾਦ ਕੀਤਾ ਜਾਂਦਾ ਹੈ ਉਸ ਨੂੰ ਉਥੇ ਮਹਾਂ ਪ੍ਰਸ਼ਾਦ ਹੀ ਆਖਿਆ ਜਾਂਦਾ ਹੈ।

ਸੋ ਜੇ ਲਫਜ਼ਾਂ ਦੇ ਮੁਤਲਕ ਭਾਈ ਸਾਹਿਬ ਵਾਂਙੂ ਪਾਣੀ ਛਾਣਿਆ ਜਾਵੇ ਤਾਂ ਸਿੱਖਾਂ ਨੂੰ ਤਾਂ ਕੋਈ ਗੱਲ ਕਰਨ ਦਾ ਵੀ ਹੱਕ ਨਹੀਂ ਕਿਉਂਕਿ ਇਸ ਵੇਲੇ ਜੋ ਬੋਲੀ ਵਰਤੀ ਜਾ ਰਹੀ ਹੈ ਉਹ ਤਾਂ ਸਾਰੀ ਹਿੰਦੂ ਮੁਸਲਮ ਬੋਲੀਆਂ ਦਾ ਹੀ ਮੁਰੱਕਬ ਹੈ ਤੇ ਸਿੱਖਾਂ ਦੀ ਵੱਖਰੀ ਬੋਲੀ ਕੋਈ ਹੈ ਹੀ ਨਹੀਂ।

ਵੈਸੇ ਥਾਂ ਪਰ ਥਾਂ ਇਕ ਇਕ ਸ਼ਬਦ ਦੇ ਕਈ ਕਈ ਅਰਥ ਹੋ ਸਕਦੇ ਹਨ। ਸਿੰਘਾਂ ਦੇ ਬੋਲਿਆਂ ਵਿਚ ਮਹਾਂ ਪ੍ਰਸ਼ਾਦ ਸ਼ਬਦ ਹਮੇਸ਼ਾ ਮਾਸ ਲਈ ਹੀ ਵਰਤਿਆ ਗਿਆ ਹੈ। ਗੁਣਾਂ ਤੇ ਸਵਾਦ ਦੇ ਲਿਹਾਜ ਨਾਲ ਤਮਾਮ ਸਬਜ਼ੀ ਸਲੂਣਿਆਂ ਵਿਚੋਂ ਇਹ ਮਹਾਂ (ਉਤਮ) ਪ੍ਰਸ਼ਾਦ ਹੈ। ਹੁਣ ਇਸ ਦੀ ਉਧੇੜ-ਬੁਣ ਵਿਚ ਲਗ ਜਾਣਾ 'ਵੇਹਲੀ ਜੱਟੀ ਉਨ ਵੇਲੇ' ਵਾਲੀ ਗੱਲ ਹੀ ਹੈ।

# ਨਿਰਨਾ ਕੌਣ ਕਰੇ ?

ਭਾਈ ਸਾਹਿਬ ਇਸ ਗੱਲ ਤੇ ਬੜਾ ਜ਼ੋਰ ਦੇਂਦੇ ਹਨ ਕਿ ਇਸ ਝਗੜੇ ਦਾ ਫੈਸਲਾ ਹੋਣਾ ਚਾਹੀਦਾ ਹੈ ਕਿ ਸਿੱਖ ਧਰਮ ਵਿਚ ਮਾਸ ਖਾਣਾ ਜਾਇਜ਼ ਹੈ ਕਿ ਨਜਾਇਜ਼, ਪਰ ਹੇਰਾਫੇਰੀ ਨਾਲ ਇਹ ਫੈਸਲਾ ਕਰਨ ਵਾਲੀ ਅਦਾਲਤ ਦੀ ਕੁਰਸੀ ਉਤੇ ਆਪ ਬੈਠਣ ਦਾ ਹੱਕ ਰੱਖਣਾ ਚਾਹੁੰਦੇ ਸਨ ਤੇ ਆਪਣੀ ਮਰਜ਼ੀ ਦੇ ਚਾਰ ਸਿੰਘਾਂ ਨੂੰ ਗੁਰਮੁਖ ਪੰਚ ਦਾ ਦਰਜਾ ਦੇ ਕੇ ਆਪਣੇ ਨਾਲ ਮਿਲਾ ਕੇ ਬਾਕੀ ਮਹਾਂ ਪ੍ਰਸ਼ਾਦ (ਮਾਸ) ਛਕਣ ਵਾਲੇ ਸਿੰਘਾਂ ਨੂੰ ਪਤਿਤ ਕਰਾਰ ਦੇ ਕੇ ਤੇ ਤਖਤਾਂ ਤੋਂ ਉਤਾਰ ਕੇ ਆਪਣੇ ਚਰਨਾਂ ਵਿਚ ਸੁਟਣਾ ਚਾਹੁੰਦੇ ਸਨ। ਉਹਨਾਂ ਦਾ ਆਪਣਾ ਜਥਾ ਤਾਂ ਇਹ ਫੈਸਲਾ ਕਰੀ ਹੀ ਬੈਠਾ ਹੈ ਕਿ ਮਾਸ ਖਾਣ ਵਾਲੇ ਸਾਰੇ ਸਿੰਘ ਪਤਿਤ ਹੀ ਹਨ। ਹੁਣ ਤਾਂ ਸਿਰਫ ਸਾਨੂੰ ਹੀ ਵਿਚਾਰਨਾ ਪਵੇਗਾ ਕਿ ਅਸੀਂ ਇਨ੍ਹਾਂ ਦੇ ਇਸ ਫੈਸਲੇ ਨੂੰ ਪ੍ਰਵਾਨ ਕਰੀਏ ਕਿ ਨਾ।

ਉਹਨਾਂ ਦਾ ਇਹ ਵਿਚਾਰ ਸਰਾਸਰ ਗਲਤ ਹੈ। ਅਸੀਂ ਸਮਝਦੇ ਹਾਂ ਕਿ ਇਸ ਦਾ ਫੈਸਲਾ ਗੁਰੂ ਜੀ ਆਪ ਹੀ ਕਰ ਗਏ ਹਨ ਤੇ ਪੰਥ ਇਸ ਨੂੰ ਮੰਨ ਕੇ ਇਸ ਤੇ ਅਮਲ ਕਰਦਾ ਚਲਿਆ ਆਇਆ ਹੈ। ਪਰ ਜੇ ਅਜੇ ਵੀ ਹੋਰ ਵਿਚਾਰ ਦੀ ਲੋੜ ਹੈ ਤਾਂ ਇਹ ਮੁਆਮਲਾ ਤਖਤਾਂ ਦੇ ਪੇਸ਼ ਕਰ ਦਿਓ। ਜਾਂ ਸਾਰੇ ਪੰਥਕ ਜਥੇ, ਸਿੰਘ ਸਭਾਵਾਂ ਤੇ ਗੁਰਦਵਾਰਾ ਪ੍ਰਬੰਧਕ ਕਮੇਟੀਆਂ ਦੇ ਪ੍ਰਤੀਨਿਧ ਬੁਲਾ ਕੇ ਸ੍ਰੀ ਅਕਾਲ ਤਖਤ ਸਾਹਿਬ ਦੀ ਹਜ਼ੂਰੀ ਵਿਚ ਸਰਬ ਸੰਮਤੀ ਲੈ ਲਵੋ, ਫਿਰ ਜਿਹੜਾ ਇਸ ਫੈਸਲੇ ਨੂੰ ਨਾ ਮੰਨੇ ਉਹ ਝੂਠਾ।

ਸੱਜਣੋ ਭਾਈ ਸਾਹਿਬ ਤਾਂ ਆਪਣੀ ਮਰਜੀ ਦੇ ਸਿੰਘ ਆਪਣੇ ਨਾਲ ਸ਼ਾਮਲ ਕਰਕੇ ਗੁਰੂ ਹੋਣ ਦਾ ਦਾਅਵਾ ਕਰਕੇ ਫਤਵੇ ਦੇਣਾ ਪੜ੍ਹੇ ਹੋਏ ਸਨ। ਇਸ ਘੁੰਡੀ ਨੂੰ ਸਮਝਣ ਲਈ ਪੜ੍ਹੋ ਗਿਆਨੀ ਹੀਰਾ ਸਿੰਘ 'ਦਰਦ' ਦਾ ਲੇਖ ਜੋ 'ਗੁਰੂ ਰੂਪ ਪੰਜ ਪਿਆਰੇ' ਦੇ ਸਿਰਲੇਖ ਹੇਠ, ੪ ਜੁਲਾਈ ੧੯੬੫ ਦੇ ਜਥੇਦਾਰ ਅਖਬਾਰ ਵਿਚ ਛਪ ਚੁੱਕਾ ਹੈ, ਉਹ ਲਿਖਦੇ ਹਨ ਕਿ ਜਦੋਂ ਮੈ ਚਕ ਨੰਬਰ ੭੩, ਝੰਗ ਬਰਾਂਚ ਭਕਨਾ ਝਬਾਲ (ਲਾਇਲਪੁਰ) ਵਿਚ ਅਧਿਆਪਕ ਸਾਂ ਅਤੇ ਗੁਰਮਤਿ ਪ੍ਰਚਾਰਕ ਜਥੇ ਵਿਚ ਬੜੇ ਉਤਸ਼ਾਹ ਨਾਲ ਕੰਮ ਕਰਦਾ ਹੁੰਦਾ ਸਾਂ ਤਾਂ ਉਥੇ ਕੁਝ ਧਰਮ ਪਰੇਮੀ ਤੇ ਨੇਕ ਸੱਜਣ ਮੇਰੇ ਬੜੇ ਗੂੜ੍ਹੇ ਮਿਤਰ ਬਣ ਗਏ ਸਨ। ਉਹਨਾਂ ਵਿਚੋਂ ਬਾਬੂ ਮਲ ਸਿੰਘ, ਡਾ. ਗੁਰਬਖਸ਼ ਸਿੰਘ, ਬਾਬੂ ਤ੍ਰਿਪਤ ਸਿੰਘ ਜੀ, ਸ. ਸੂਰਤ ਸਿੰਘ ਤੇ ਭਾਈ ਜੈ ਸਿੰਘ ਆਦਿ ਖਾਸ ਤੌਰ ਤੇ ਮੇਰੇ ਨਿਕਟਵਰਤੀ ਸਨ।

ਬਾਬੂ ਮਲ ਸਿੰਘ ਹੁਰਾਂ ਨੇ ਚਕ ਨੰਬਰ ੭੧ ਵਿਚ ਇਕ ਉਚੇਚਾ ਸਮਾਗਮ ਰਚਿਆ। ਸੰਤ ਰਣਧੀਰ ਸਿੰਘ ਦੇ ਜਥੇ ਨੂੰ ਸੱਦਾ ਭੇਜਿਆ ਅਤੇ ਅਖੰਡ ਪਾਠ ਰੱਖ ਕੇ ਪੂਰਨ ਵਿਧੀ ਨਾਲ ਅੰਮ੍ਰਿਤ ਪ੍ਰਚਾਰ ਕਰਨ ਦਾ ਪ੍ਰਬੰਧ ਕੀਤਾ। ਉਪਰ ਲਿਖੇ ਸੱਜਣਾਂ ਨੇ ਸਣੇ ਸਿੰਘਣੀਆਂ ਦੇ ਦੁਬਾਰਾ ਅੰਮ੍ਰਿਤ ਛਕਣਾ ਸੀ। ਮੈਨੂੰ ਰਾਵਲਪਿੰਡੀ ਤੋਂ ਉਚੇਚਾ ਇਸ ਸਮਾਗਮ ਉਤੇ ਬੁਲਾਇਆ ਗਿਆ ਤਾਂ ਜੋ ਮੈਂ ਵੀ ਆਪਣੀ ਪੂਰੀ ਤਰ੍ਹਾਂ ਸੁਧਾਈ ਕਰਕੇ ਨਵੇਂ ਸਿਰੇ ਪੂਰਨ ਗੁਰ

ਸਿੱਖਾਂ ਦੇ ਹੱਥੋਂ ਅੰਮ੍ਰਿਤ ਪਾਨ ਕਰਕੇ ਆਪਣਾ ਜਨਮ ਸਫਲਾ ਕਰਾਂ।

ਮੈਂ ਬੜੇ ਚਾਉ ਭਰੇ ਦਿਲ ਨਾਲ ਉਥੇ ਪਹੁੰਚ ਗਿਆ। ਅਖੰਡ ਪਾਠ, ਸ਼ਬਦ ਕੀਰਤਨ, ਜਗਯਾਸੂਆਂ ਦਾ ਸਣ-ਕੇਸੀਂ ਇਸ਼ਨਾਨ, ਨਿਤ ਨੇਮ ਆਦਿਕ ਸਭ ਮਰਯਾਦਾਂ ਪੂਰੀ ਵਿਧੀ ਨਾਲ ਕਰਨ ਮਗਰੋਂ ਅੰਮ੍ਰਿਤ ਛਕਾਇਆ ਗਿਆ। ਰਹਿਤ ਮਰਯਾਦਾ ਦੀ ਸਿਖਿਆ ਦੇਣ ਸਮੇਂ ਪੰਜਾਂ ਪਿਆਰਿਆਂ ਦੇ ਜਥੇਦਾਰ ਭਾਈ ਰਣਧੀਰ ਸਿੰਘ ਨੇ ਕੁਰਹਿਤਾਂ ਚਾਰ ਦੀ ਥਾਂ ਪੰਜ ਦਸੀਆਂ। ਇਕ ਕੁਰਹਿਤ ਇਹ ਵੀ ਦਸੀ- 'ਮਾਸ ਖਾਣਾ ਕੁਰਹਿਤ ਹੈ' ਇਹ ਸੁਣ ਕੇ ਮੈਂ ਹੈਰਾਨ ਹੋ ਗਿਆ। ਮੇਰੇ ਦਿਲ ਉਤੇ ਭਾਈ ਰਣਧੀਰ ਸਿੰਘ ਦੇ ਭਜਨੀਕ ਹੋਣ ਦਾ ਬੜਾ ਪ੍ਰਭਾਵ ਪਾਇਆ ਗਿਆ ਸੀ, ਪਰ ਹੁਣ ਮੈਂ ਬੋਲਣੋਂ ਰਹਿ ਨਾ ਸਕਿਆ : 'ਜਥੇਦਾਰ ਜੀ! ਮੈਂ ਹੁਣ ਤਕ ਇਹੋ ਪੜ੍ਹਿਆ ਸੁਣਿਆ ਹੈ ਕਿ ਕੁਠਾ ਮਾਸ ਖਾਣਾ ਕੁਰਹਿਤ ਹੈ ਪਰ ਤੁਸੀਂ ਮਾਸ ਖਾਣ ਹੀ ਨੂੰ ਕੁਰਹਿਤ ਦਸ ਰਹੇ ਹੋ? ਕੀ ਗੁਰੂ ਗੋਬਿੰਦ ਸਿੰਘ ਜੀ ਤੇ ਹੋਰ ਪੁਰਾਤਨ ਸਿੰਘ ਝਟਕਾ ਮਹਾਂ ਪ੍ਰਸ਼ਾਦ ਨਹੀਂ ਛਕਦੇ ਸਨ? ਕੀ ਅੰਮ੍ਰਿਤ ਛਕਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਬੱਕਰੇ ਨਹੀਂ ਝਟਕਾਏ ਸਨ? ਮੈਂ ਤਾਂ ਕਿਤੇ ਵੀ ਨਹੀਂ ਪੜ੍ਹਿਆ ਕਿ ਗੁਰੂ ਜੀ ਨੇ ਮਾਸ ਖਾਣਾ ਬੰਦ ਕੀਤਾ ਹੈ?'

ਭਾਈ ਰਣਧੀਰ ਸਿੰਘ- ਤਵਾਰੀਖਾਂ ਵਿਚ ਬਹੁਤ ਮਿਲਾਵਟ ਹੈ। ਗੁਰੂ ਗੋਬਿੰਦ ਸਿੰਘ ਨੇ ਪੰਜ ਬੱਕਰੇ ਨਹੀਂ ਸਨ ਝਟਕਾਏ, ਬਲਕਿ ਉਹਨਾਂ ਨੇ ਪੰਜ ਪਿਆਰਿਆਂ ਨੂੰ ਸਚਮੁਚ ਝਟਕਾ ਕੇ ਮੁੜ ਆਪਣੀ ਸ਼ਕਤੀ ਨਾਲ ਸੁਰਜੀਤ ਕੀਤਾ ਸੀ। ਮਹਾਂ ਪ੍ਰਸ਼ਾਦ ਕੜਾਹ ਨੂੰ ਕਿਹਾ ਜਾਂਦਾ ਹੈ ਨਾ ਕਿ ਮਾਸ ਨੂੰ। ਗੁਰੂ ਗ੍ਰੰਥ ਸਾਹਿਬ ਵਿਚ ਮਾਸ ਦੀ ਸਾਫ ਮਨਾਹੀ ਹੈ ਦੇਖੋ :

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥** *(ਪੰਨਾ ਨੰ: ੧੪੦)*

ਮੈਂ- ਖਿਮਾ ਕਰਨੀ ਜਥੇਦਾਰ ਜੀ, ਮੇਰੀ ਆਪ ਦੇ ਇਸ ਕਥਨ ਨਾਲ ਤਸੱਲੀ ਨਹੀਂ ਹੋਈ। ਗੁਰਬਾਣੀ ਦੀ ਇਸ ਤੁਕ ਵਿਚ ਵੀ ਮਾਸ ਦੀ ਨਿਖੇਧੀ ਨਹੀਂ ਬਲਕਿ ਜਬਰ ਜ਼ੁਲਮ ਤੇ ਵਧੀਆਂ ਨਾਲ ਮਨੁੱਖਾਂ ਦੇ ਲਹੂ ਪੀਣ ਦੀ ਨਿਖੇਧੀ ਹੈ।

ਮੇਰੀ ਗੱਲ ਸੁਣ ਕੇ ਜਥੇਦਾਰ ਸਾਹਿਬ ਜੋਸ਼ ਵਿਚ ਆ ਗਏ ਅਤੇ ਬੋਲੇ-

'ਤੁਸੀਂ ਇੱਥੇ ਜਗਿਆਸੂ ਦੀ ਹੈਸੀਅਤ ਵਿਚ ਸਿੱਖੀ ਦੀ ਦਾਤ ਲੈਣ ਲਈ ਗੁਰੂ ਦੇ ਹਜ਼ੂਰ ਆਏ ਹੋ?'

'ਹਾਂ ਜੀ ਠੀਕ ਹੈ।'

'ਪੰਜ ਪਿਆਰੇ ਗੁਰੂ ਰੂਪ ਹੁੰਦੇ ਹਨ?'

'ਹਾਂ ਜੀ!'

'ਫਿਰ ਤੁਸੀਂ ਹੁੱਜਤਾਂ ਕਰਨੀਆਂ ਛੱਡ ਦਿਓ, ਅਸੀਂ ਪੰਜ ਪਿਆਰੇ ਗੁਰੂ ਰੂਪ ਜੋ ਆਪ ਨੂੰ ਹੁਕਮ ਦੇਂਦੇ ਹਾਂ, ਉਹ ਆਪ ਨੂੰ ਮੰਨਣਾ ਪਵੇਗਾ। ਅਸੀਂ ਤੁਹਾਨੂੰ ਹੁਕਮ ਦੇਂਦੇ ਹਾਂ ਕਿ ਤੁਸੀਂ ਮਾਸ ਖਾਓਗੇ ਤਾਂ ਕੁਰਹਿਤੀਏ ਬਣ ਜਾਓਗੇ।'

ਮੈਂ ਚੁੱਪ ਹੋ ਗਿਆ। ਉਨ੍ਹਾਂ ਦੀ ਇਸ ਗੱਲ ਦਾ ਮੈਨੂੰ ਓਦੋਂ ਕੋਈ ਉੱਤਰ ਨਾ

ਅਹੁੜਿਆ। ਉਂਝ ਵੀ ਮੈਂ ਭਾਈ ਰਣਧੀਰ ਸਿੰਘ ਦੇ ਧਾਰਮਿਕ ਪ੍ਰਭਾਵ ਤੋਂ ਕੁਝ ਡਰ ਰਿਹਾ ਸਾਂ। ਮਤਾਂ ਪੰਜ ਪਿਆਰੇ ਗੁਰੂ ਰੂਪ ਮੇਰੇ ਉਤੇ ਨਾਰਾਜ਼ ਹੋ ਕੇ ਮੈਨੂੰ ਅੰਮ੍ਰਿਤ ਤੋਂ ਵਾਂਝਿਆਂ ਹੀ ਨਾ ਕਰ ਦੇਣ। ਮੈਂ ਸਤਿ ਬਚਨ ਆਖ ਕੇ ਉਹਨਾਂ ਦਾ ਹੁਕਮ ਪ੍ਰਵਾਨ ਕਰ ਲਿਆ ਅਤੇ ਮਾਸ ਖਾਣਾ ਛੱਡ ਦਿੱਤਾ।

ਕਲਰ ਖਾਲਸਾ ਹਾਈ ਸਕੂਲ ਵਿਚ ਰਹਿੰਦਿਆਂ ਸਹਿਜੇ ਸਹਿਜੇ ਮਾਸਟਰ ਤਾਰਾ ਸਿੰਘ ਜੀ ਨੂੰ ਪਤਾ ਲੱਗ ਗਿਆ ਕਿ ਮੈਂ ਮਾਸ ਨਹੀਂ ਖਾਂਦਾ। ਉਹ ਬੜੇ ਹੈਰਾਨ ਹੋਏ। ਉਹ ਮੇਰੇ ਬੜੇ ਮਿਤਰ ਸਨ। ਉਹਨਾਂ ਹੋਰ ਮਾਸਟਰਾਂ ਨੂੰ ਕਿਹਾ, ਗਿਆਨੀ ਹੀਰਾ ਸਿੰਘ ਦਾ ਇਹ ਭੁਲੇਖਾ ਮੈਂ ਕੱਢਾਂਗਾ।

ਮਾਸਟਰ ਤਾਰਾ ਸਿੰਘ ਦੀ ਥਿਊਰੀ ਸੀ ਕਿ ਜੋ ਝਟਕਾ ਮਾਸ ਨਹੀਂ ਖਾਂਦਾ ਉਹ ਸਿੱਖ ਨਹੀਂ। ਇਕ ਦਿਨ ਨਦੀ ਕਿਨਾਰੇ ਜਾ ਕੇ ਬੱਕਰਾ ਝਟਕਾਉਣ ਤੇ ਛੁੱਟੀ ਮਨਾਉਣ ਦੀ ਤਜਵੀਜ਼ ਹੋਈ। ਸਕੂਲ ਵਿਚ ਹੀ ਮੇਰੇ ਬਾਰੇ ਗੱਲ ਛਿੜ ਪਈ। ਮਾਸਟਰਾਂ ਨੇ ਮਾਸਟਰ ਤਾਰਾ ਸਿੰਘ ਨੂੰ ਕਿਹਾ ਕਿ ਮੈਂ ਪਿਕਨਿਕ ਵਿਚ ਸ਼ਾਮਲ ਨਹੀਂ ਕਿਉਂਕਿ ਮੈਂ ਮਾਸ ਨਹੀਂ ਖਾਂਦਾ। ਮਾਸਟਰ ਤਾਰਾ ਸਿੰਘ ਜੀ ਨੇ ਮੈਨੂੰ ਪੁਛਿਆ– ਕੀ ਗੱਲ ਹੈ? ਤੁਸੀਂ ਕਦੋਂ ਤੋਂ ਅਹਿੰਸਾਵਾਦੀ ਬਣ ਗਏ ਹੋ? ਮੈਂ ਤਾਂ ਤੁਹਾਨੂੰ ਇਕ ਸੂਰਬੀਰ ਖਾਲਸਾ ਸਮਝਦਾ ਸਾਂ?

'ਮੈਂ ਅਹਿੰਸਾਵਾਦੀ ਨਹੀਂ ਹਾਂ, ਮਾਸਟਰ ਜੀ। ਮੈਂ ਉੱਤਰ ਵਿਚ ਕਿਹਾ– ਲੋੜ ਪੈਣ ਤੇ ਮੈਦਾਨ ਜੰਗ ਵਿਚ ਜ਼ਾਲਮਾਂ ਵਿਰੁਧ ਲੜਨ ਲਈ ਹਰ ਵੇਲੇ ਤਿਆਰ ਹਾਂ।'

ਫਿਰ ਕੀ ਗੱਲ ਹੈ? 'ਕੀ ਮਾਸ ਖਾਣਾ ਤੁਸੀਂ ਪਾਪ ਸਮਝਦੇ ਹੋ?'

ਮੈਂ ਸੋਚਣ ਲਗ ਪਿਆ, ਫਿਰ ਆਖਿਆ 'ਇਹ ਗੱਲ ਤਾਂ ਨਹੀਂ।'

ਮੇਰਾ ਖਿਆਲ ਹੈ ਤੁਸੀਂ ਜਦੋਂ ਲਾਇਲਪੁਰ ਰਹਿੰਦੇ ਹੁੰਦੇ ਸੀ ਮੈਨੂੰ ਮਿਲਦੇ ਹੁੰਦੇ ਸੀ, ਸਾਡੇ ਘਰ ਵੀ ਆਉਂਦੇ ਹੁੰਦੇ ਸੀ ਤੇ ਮਾਸ ਵੀ ਛਕਦੇ ਹੁੰਦੇ ਸੀ? 'ਇਹ ਵੀ ਠੀਕ ਹੈ।'

ਫਿਰ ਇਹ ਤੁਹਾਨੂੰ ਕੀ ਬੀਮਾਰੀ ਚੰਬੜ ਗਈ, ਖੋਲ੍ਹ ਕੇ ਕਿਉਂ ਨਹੀਂ ਦਸਦੇ? ਹੁਣ ਮੈਂ ਮਾਸਟਰ ਜੀ ਨੂੰ ਸਾਰੀ ਗੱਲ ਖੋਲ੍ਹ ਕੇ ਦਸ ਦਿਤੀ ਕਿ ਕਿਸ ਤਰ੍ਹਾਂ ਮੈਂ ਸਿੱਖੀ ਵਿਚ ਪੂਰਨਤਾ ਪ੍ਰਾਪਤ ਕਰਨ ਦੀ ਲਗਨ ਵਿਚ ਭਾਈ ਰਣਧੀਰ ਸਿੰਘ ਤੋਂ ਅੰਮ੍ਰਿਤ ਛਕਣ ਗਿਆ ਸਾਂ ਤੇ ਕਿਸੇ ਤਰ੍ਹਾਂ ਭਾਈ ਰਣਧੀਰ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਗੁਰੂ ਰੂਪ ਦਸ ਕੇ ਮੈਨੂੰ ਹੁਕਮ ਦੇ ਕੇ ਮਾਸ ਖਾਣਾ ਬੰਦ ਕੀਤਾ ਸੀ। ਮੈਂ ਕਿਹਾ– ਮੈਂ ਹੁਣ ਗੁਰੂ ਰੂਪ ਪੰਜ ਪਿਆਰਿਆਂ ਦਾ ਬੱਧਾ ਹਾਂ, ਇਹ ਹੁਕਮ ਤੋੜ ਕੇ ਮੈਂ ਕਿਵੇਂ ਮਾਸ ਖਾਵਾਂ।'

ਇਹ ਸੁਣ ਕੇ ਮਾਸਟਰ ਤਾਰਾ ਸਿੰਘ ਜੀ ਖਿੜ-ਖਿੜਾ ਕੇ ਹੱਸ ਪਏ। ਫਿਰ ਬੋਲੇ ਮੈਂ ਤੁਹਾਡੇ ਪੱਕੇ ਸਿੱਖੀ ਵਿਸ਼ਵਾਸ ਉਤੇ ਬਹੁਤ ਖੁਸ਼ ਹਾਂ। ਤੁਸੀਂ ਹੁਣ ਵੀ ਇਹ ਗੱਲ ਮੰਨਦੇ ਹੋ ਕਿ ਪੰਜ ਪਿਆਰੇ ਗੁਰੂ ਰੂਪ ਹੁੰਦੇ ਹਨ ਤੇ ਉਹਨਾਂ ਦਾ ਹੁਕਮ ਮੰਨਣਾ ਚਾਹੀਦਾ ਹੈ?

ਮੈਂ ਕਿਹਾ– 'ਹਾਂ ਜੀ ਕਿਉਂ ਨਹੀਂ ਮੰਨਦਾ।'

ਹੱਛਾ ਤਾਂ ਚਲੋ ਗੁਰਦੁਆਰੇ ਵਿਚ। ਸਣੇ ਹੋਰ ਸਾਰੇ ਮਾਸਟਰਾਂ ਦੇ ਮੈਨੂੰ ਮਾਸਟਰ ਜੀ ਗੁਰਦੁਆਰੇ ਲੈ ਗਏ। ਚਾਰ ਹੋਰ ਤਿਆਰ ਬਰ ਤਿਆਰ ਸਿੱਖ ਮਾਸਟਰਾਂ ਨੂੰ ਨਾਲ ਲੈ ਕੇ

ਮਾਸਟਰ ਜੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਗਏ, ਅਰਦਾਸਾਂ ਕਰਕੇ ਮਾਸਟਰ ਜੀ ਖੜੇ ਹੋ ਕੇ ਮੈਨੂੰ ਸੰਬੋਧਨ ਕਰਕੇ ਬੋਲੇ:– ਗਿਆਨੀ ਹੀਰਾ ਸਿੰਘ ਸੁਣੋ, ਅਸੀਂ ਪੰਜ ਪਿਆਰੇ ਗੁਰੂ ਰੂਪ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠੇ ਤੁਹਾਨੂੰ ਹੁਕਮ ਦੇਂਦੇ ਹਾਂ ਕਿ ਤੁਸੀਂ ਮਾਸ ਜ਼ਰੂਰ ਖਾਇਆ ਕਰੋ ਕਿਉਂਕਿ ਜੋ ਸਿੱਖ ਝਟਕਾ ਮਾਸ ਨਹੀਂ ਖਾਂਦੇ ਉਹ ਸਿੱਖ ਨਹੀਂ ਹੁੰਦੇ।'

ਇਹ ਸੁਣ ਕੇ ਮੇਰੀਆਂ ਅੱਖਾਂ ਖੁੱਲ੍ਹ ਗਈਆਂ। ਮਾਸਟਰ ਜੀ ਦੀ ਅਮਲੀ ਦਲੀਲ ਨੇ ਮੈਨੂੰ ਮੇਰੀ ਭੁੱਲ ਸਾਫ ਕਰ ਦਿਤੀ। ਮੈਂ ਮਹਿਸੂਸ ਕੀਤਾ ਕਿ ਭਾਈ ਰਣਧੀਰ ਸਿੰਘ ਜੀ ਨੇ ਉਦੋਂ ਪੰਜ ਪਿਆਰਿਆਂ ਵਿਚ ਗੁਰੂ ਰੂਪ ਦਾ ਅਧਿਕਾਰ ਮੰਨ ਕੇ ਜੋ ਮੈਨੂੰ ਹੁਕਮ ਦਿੱਤਾ ਸੀ ਉਹ ਉਹਨਾਂ ਦੇ ਅਖਤਿਆਰ ਤੋਂ ਬਾਹਰ ਸੀ। ਮਾਸਟਰ ਜੀ ਨੇ ਤਾਂ ਇਕ ਠੀਕ ਦਲੀਲ ਨਾਲ ਮੇਰਾ ਭੁਲੇਖਾ ਕੱਢਣ ਲਈ ਇਹ ਸਾਰਾ ਪ੍ਰਬੰਧ ਕੀਤਾ ਸੀ। ਮੈਨੂੰ ਯਕੀਨ ਹੈ ਮਾਸਟਰ ਜੀ ਇਹ ਗੱਲ ਨਹੀਂ ਮੰਨਦੇ ਹੋਣਗੇ ਕਿ ਪੰਜ ਪਿਆਰੇ ਗੁਰੂ ਰੂਪ ਬਣ ਕੇ ਹਰ ਕਿਸਮ ਦੇ ਹੁਕਮ ਦੇ ਸਕਦੇ ਹਨ।

ਖੈਰ ਉਸ ਦਿਨ ਤੋਂ ਮੈਂ ਮਾਸ ਖਾਣਾ ਤਾਂ ਅਰੰਭ ਕਰ ਦਿੱਤਾ ਪਰ ਇਤਿਹਾਸ, ਬਾਣੀ ਦੇ ਸਿਧਾਂਤਾਂ ਦੇ ਮੁਤਾਲਿਆ ਮਗਰੋਂ ਇਸ ਨਤੀਜੇ ਉਤੇ ਪੁਜ ਗਿਆ ਕਿ ਮਾਸ ਦੇ ਖਾਣ ਜਾਂ ਨਾ ਖਾਣ ਦਾ ਧਰਮ ਨਾਲ ਕੋਈ ਸੰਬੰਧ ਨਹੀਂ, ਇਹ ਇਕ ਖੁਰਾਕ ਦਾ ਮਸਲਾ ਹੈ। ਇਸ ਦਾ ਸੰਬੰਧ ਵਧੇਰੇ ਸਿਹਤ ਤੇ ਨਿਜੀ ਰੁਚੀਆਂ ਨਾਲ ਹੈ।

# ਕੀ ਮਾਸ ਖਾਣ ਨਾਲ ਕਾਮ ਚੇਸ਼ਟਾ ਅਤੇ ਵਿਸ਼ੇ ਵਿਕਾਰ ਪੈਦਾ ਹੁੰਦੇ ਹਨ ?

ਭਾਈ ਸਾਹਿਬ ਮਾਸ ਵਿਚ ਇਹ ਔਗੁਣ ਵੀ ਕਢਦੇ ਹਨ ਕਿ 'ਮਾਸ ਖਾਣ ਨਾਲ ਕਾਮ ਚੇਸ਼ਟਾ ਪੈਦਾ ਹੁੰਦੀ ਹੈ। ਇਹ ਵਿਸ਼ੇ ਵਿਕਾਰਾਂ ਨੂੰ ਉਪਜਾਉਂਦਾ ਹੈ ਅਤੇ ਇਖਲਾਕ ਨੂੰ ਡੇਗਦਾ ਹੈ।'

ਭਾਈ ਸਾਹਿਬ ਦਾ ਇਹ ਇਤਰਾਜ਼ ਸਿਰ ਤੋਂ ਪੈਰਾ ਤਕ ਗਲਤ ਹੈ। ਤੁਸੀਂ ਇਕ ਸ਼ੇਰ ਦੀ ਮਿਸਾਲ ਹੀ ਲੈ ਲਵੋ, ਸ਼ੇਰ ਇਕ ਐਸਾ ਜਾਨਵਰ ਹੈ ਜਿਹੜਾ ਕਿ ਨਿਰੋਲ ਮਾਸਾਹਾਰੀ ਹੈ, ਪਰ ਕਾਮੀ ਬਿਲਕੁਲ ਨਹੀਂ। ਇਹ ਸਾਰੀ ਉਮਰ ਵਿਚ ਕੇਵਲ ਇਕ ਵੇਰ ਭੋਗ ਕਰਦਾ ਹੈ। ਇਸੇ ਲਈ **'ਸਿੰਘ ਸਪਰਸ਼, ਸਪੁਰਸ਼ ਬਚ, ਕਦਲੀ ਫਲ ਇਕ ਵਾਰ'** ਆਖਿਆ ਗਿਆ ਹੈ। ਇਸ ਦੇ ਮੁਕਾਬਲੇ ਤੇ ਹਾਥੀ ਵਲ ਵੇਖੋ! ਇਹ ਨਿਰੋਲ ਪਸ਼ੂਆਂ ਵਾਲੇ ਪੱਠੇ ਤੇ ਦਰਖਤਾਂ ਦੇ ਪੱਤੇ ਆਦਿਕ ਖਾਂਦਾ ਹੈ, ਪਰ ਹੈ ਸਭ ਤੋਂ ਵਧ ਕਾਮੀ। ਕਾਮ ਦੇ ਕਾਰਨ ਇਸ ਦੀ ਹੋਈ ਤਰਸ ਯੋਗ ਹਾਲਤ ਦੀ ਤਸਵੀਰ ਗੁਰਬਾਣੀ ਵਿਚ ਇਸ ਤਰ੍ਹਾਂ ਖਿੱਚੀ ਗਈ ਹੈ-

**ਕਾਲ ਬੂਤ ਕੀ ਹਸਤਨੀ ਮਨ ਬਉਰਾ ਰੇ ਚਲਤ ਰਚਿਓ ਜਗਦੀਸ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ॥**

*(ਪੰਨਾ ਨੰ: ੩੩੫-੩੬)*

ਅਤੇ, **'ਕਾਮ ਮਾਇਆ ਕੁੰਚਰ ਕਉ ਦੀਨੀ'** ਵੀ ਇਸੇ ਵਾਸਤੇ ਆਖਿਆ ਗਿਆ ਹੈ।

ਪਿੰਡਾਂ ਵਿਚ ਮੱਝਾਂ ਤੇ ਗਊਆਂ ਵਾਸਤੇ ਲੋਕਾਂ ਨੇ ਸਾਹਨ ਛੱਡੇ ਹੋਏ ਹੁੰਦੇ ਹਨ। ਉਹਨਾਂ ਪਾਸ ਅੱਠ ਅੱਠ ਤੇ ਦਸ ਦਸ ਮੱਝਾਂ ਤੇ ਗਊਆਂ ਹਰ ਰੋਜ਼ ਆ ਜਾਂਦੀਆਂ ਹਨ। ਉਹ ਤਿੰਨ ਤਿੰਨ ਤੇ ਚਾਰ ਚਾਰ ਵਾਰ ਇਕ ਇਕ ਨਾਲ ਸਪਰਸ਼ ਕਰਦੇ ਹਨ।

ਇਹ ਮਹਾਤਮਾ ਵੀ ਘਾਸ ਫੂਸ ਤੇ ਸਬਜ਼ੀ ਆਦਿਕ ਸੰਤਾਂ ਵਾਲਾ ਸਤੋ ਗੁਣੀ ਖਾਣਾ ਹੀ ਖਾਂਦੇ ਹਨ ਤੇ ਖਾਂਦੇ ਵੀ ਮਿਰਚ ਮਸਾਲੇ ਤੋਂ ਬਿਨਾਂ ਹਨ। ਮਾਸ ਨੂੰ ਤਾਂ ਕਦੇ ਉਹਨਾਂ ਸੁੰਘ ਕੇ ਵੀ ਨਹੀਂ ਵੇਖਿਆ।

ਸਭ ਤੋਂ ਵਧ ਬੀਰਜਵਾਨ ਘੋੜਾ ਕਥਨ ਕੀਤਾ ਗਿਆ ਹੈ। ਇਹ ਵੀ ਛੋਲੇ ਛਪਟੇ ਤੇ ਘਾਸ-ਫੂਸ ਹੀ ਖਾਂਦਾ ਹੈ।

ਪਿੰਡਾਂ ਵਿਚ ਬੱਕਰੀਆਂ ਦੇ ਵੱਡੇ ਵੱਡੇ ਇਜੜ ਵੇਖਣ ਵਿਚ ਆਉਂਦੇ ਹਨ। ਇਕ ਇਜੜ ਵਿਚ ਕੇਵਲ ਇਕ ਸਾਹਨ ਬੱਕਰਾ ਹੁੰਦਾ ਹੈ ਤੇ ਚੱਬਦਾ ਹੈ ਕਿੱਕਰਾਂ ਬੇਰੀਆਂ ਦੇ ਕੰਡੇ। ਉਸ ਨੂੰ ਕਿਸੇ ਨੇ ਅੱਜ ਤਕ ਤਿੱਤਰਾਂ ਤੇ ਬਟੇਰਿਆਂ ਦਾ ਮਾਸ ਖਾਂਦਿਆਂ ਨਹੀਂ ਵੇਖਿਆ।

ਇਹ ਜਾਨਵਰ ਇਸ ਸਤੋਗੁਣੀ ਭੋਜਨ ਨੂੰ ਛਕਣ ਦੇ ਕਾਰਨ ਇਤਨਾ ਜਤੀ ਸਤੀ ਸਾਬਤ ਹੋਇਆ ਹੈ ਕਿ ਹਰ ਵੇਲੇ ਬੁਲਬੁਲੀਆਂ ਹੀ ਦੇਂਦਾ ਰਹਿੰਦਾ ਹੈ।

ਜਿੱਥੋਂ ਤਕ ਕਾਮ ਚੇਸ਼ਟਾ ਪੈਦਾ ਕਰਨ ਦਾ ਸੰਬੰਧ ਹੈ ਮਾਂਹ ਦੀ ਦਾਲ ਵੀ ਕਿਸੇ ਤੋਂ ਘੱਟ ਨਹੀਂ। ਮਦਨ ਪਾਲ ਨਿਘੰਟੂ ਵਿਚ ਇਸ ਦੇ ਪੰਜ ਨਾਮ ਲਿਖੇ ਹਨ। ਜਿਨ੍ਹਾਂ ਵਿਚੋਂ ਇਕ ਨਾਮ 'ਵੀਰਯ ਕਰ' ਹੈ। ਇਸ ਦੇ ਗੁਣ ਇਹ ਕਥਨ ਕੀਤੇ ਗਏ ਹਨ। 'ਯਹ ਭਾਰੀ, ਪਾਕ ਮੇਂ ਪੀਠਾ ਔਰ ਚਿਕਨਾ ਹੋਤਾ ਹੈ। ਪੁਰਸ਼ਾਰਥ ਕੋ ਬੜ੍ਹਾਤਾ ਹੈ। ਵਾਤ ਕੋ ਹਰਤਾ ਹੈ, ਗਰਮ ਹੈ, ਤ੍ਰਿਪਤੀਕਾਰੀ ਔਰ ਬਲਦਾਇਕ ਹੈ, ਵੀਰਯ ਕੋ ਉਪਜਾਤਾ ਹੈ। ਮਾਂਹ ਗੁਣਾਂ ਦੇ ਲਿਹਾਜ ਨਾਲ ਮਾਸ ਦੇ ਬਰਾਬਰ ਹਨ।

ਪਰ ਜਿਹੜੇ ਮਹਾਤਮਾ ਵਟਾਲੇ ਦੇ ਮਾਹਾਂ ਨੂੰ ਗਰਮ ਮਸਾਲਿਆਂ ਨਾਲ ਬਰੂਦ ਬਣਾ ਕੇ ਤਰੋ ਤਰੀ ਘਿਉ ਪਾ ਕੇ ਬਾਟਿਆਂ ਦੇ ਬਾਟੇ ਭਰ ਭਰ ਕੇ ਛਕ ਜਾਂਦੇ ਹਨ ਉਹਨਾਂ ਦੀ ਨੀਯਤ ਕਾਮ ਚੇਸ਼ਟਾ ਤੋਂ ਬਚਣ ਵਾਲੀ ਕਿਸ ਤਰ੍ਹਾਂ ਸਮਝੀ ਜਾ ਸਕਦੀ ਹੈ।

ਹੋਰ, ਕਾਮ ਚੇਸ਼ਟਾ ਪੈਦਾ ਕਰਨ ਦੇ ਮੈਦਾਨ ਵਿਚ ਦੁੱਧ ਸਭ ਤੋਂ ਬਾਜੀ ਲੈ ਗਿਆ ਹੈ। ਵੈਦਕ ਗੰ੍ਥਾਂ ਵਿਚ ਦੁੱਧ ਨੂੰ 'ਸ਼ੁਕ੍ਰਲ' (ਵੀਰਯ ਕੋ ਸ਼ੀਘਰ ਉਤਪੰਨ ਕਰਨੇ ਵਾਲਾ) ਤੇ ਅਤਿਅੰਤ ਬਾਜੀਕਰਣ (ਘੋੜੇ ਸਮਾਨ ਬੀਰਜ ਕੋ ਬੜ੍ਹਾਨੇ ਵਾਲਾ) ਅਤੇ (ਕਾਮੀ ਕੋ ਗੁਰ ਜਾਨੋ ਮੀਤ) ਕਾਮੀਆਂ ਦਾ ਗੁਰੂ ਲਿਖਿਆ ਹੋਇਆ ਹੈ। ਮਾਸ ਵਿਚਾਰਾ ਤਾਂ ਇਸ ਦੇ ਮੁਕਾਬਲੇ ਕੁਝ ਵੀ ਹੈਸੀਅਤ ਨਹੀਂ ਰੱਖਦਾ।

ਵੈਦਕ ਗੰ੍ਥਾਂ ਵਿਚ ਇਸ (ਮਾਸ) ਦੇ ਗੁਣ ਇਸ ਤਰ੍ਹਾਂ ਦਸੇ ਹਨ:-

ਸਰਬ ਪ੍ਰਕਾਰ ਦੇ ਮਾਂਸ ਵਾਤ ਨਾਸ਼ਕ, ਪੁਸ਼ਟਿਕਾਰਕ (ਸਰੀਰ ਮੋਟਾ ਕਰਨ ਵਾਲੇ) ਬਲ ਵਰਧਕ, ਤ੍ਰਿਪਤੀ ਦਾਇਕ (ਭੁੱਖ ਦੂਰ ਕਰਨ ਵਾਲੇ), ਭਾਰੀ, ਹ੍ਰਿਦਯ ਕੋ ਪ੍ਰਿਯ (ਮਨ ਨੂੰ ਪਿਆਰੇ ਲੱਗਣ ਵਾਲੇ) ਰਸ-ਤਥਾ ਪਾਕ ਮੇ ਮਧੁਰ (ਮਿਠੇ) ਹੈਂ (ਦੇਖੋ, ਭਾਵ ਪ੍ਰਕਾਸ਼ ਤੇ ਮਦਨ ਪਾਲ ਨਿਘੰਟੂ)। ਇਹ ਗੁਣ ਮਾਸ ਦੇ ਸਮੁੱਚੇ ਤੌਰ ਤੇ ਲਿਖੇ ਹਨ। ਇੱਥੇ ਕਾਮ ਚੇਸ਼ਟਾ ਪੈਦਾ ਕਰਨ ਦਾ ਕੋਈ ਜ਼ਿਕਰ ਨਹੀਂ। ਕਿਸੇ ਕਿਸੇ ਜਾਨਵਰ ਦਾ ਮਾਸ ਮਾਂਹ ਦੀ ਤਰ੍ਹਾਂ ਹੀ ਬੀਰਜ ਨੂੰ ਪੁਸ਼ਟ ਕਰਨ ਵਾਲਾ ਵੀ ਲਿਖਿਆ ਹੈ, ਓਹ ਵੀ ਸਾਧਾਰਨ ਤੌਰ ਤੇ ਹੀ ਹੈ, ਪਰ ਦੁੱਧ ਦੀ ਬਰਾਬਰੀ ਤਾਂ ਕੋਈ ਕਰ ਹੀ ਨਹੀਂ ਸਕਦਾ। ਕਿਉਂਕਿ ਕਾਮੀਆਂ ਦਾ ਗੁਰੂ ਹੋਣ ਦਾ ਮਾਣ ਦੁੱਧ ਤੋਂ ਬਿਨਾਂ ਕਿਸੇ ਪਦਾਰਥ ਨੂੰ ਭੀ ਪ੍ਰਾਪਤ ਨਹੀਂ ਹੋਇਆ।

ਕਿਉਂਕਿ ਮਾਸ ਨਾਂ ਤਾਂ ਦੁੱਧ ਵਾਂਗੂ ਸ਼ੁਕ੍ਰਲ (ਬੀਰਜ ਨੂੰ ਸ਼ੀਘਰ ਉਤਪੰਨ ਕਰਨੇ ਵਾਲਾ) ਤੇ ਨਾ ਬਾਜੀ ਕਰਨ (ਘੋੜੇ ਸਮਾਨ ਬੀਰਜ ਨੂੰ ਪੈਦਾ ਕਰਨ ਵਾਲਾ) ਹੀ ਹੈ। ਪਰ ਭਾਈ ਸਾਹਿਬ ਦੀ ਅਦਾਲਤ ਨੇ ਤਾਂ ਖੂਨੀ (ਦੁੱਧ) ਨੂੰ ਬਰੀ ਕਰ ਦਿੱਤਾ ਹੈ ਤੇ ਵਿਚਾਰੇ ਨਿਰਦੋਸ਼ ਮਾਸ ਨੂੰ ਫਾਂਸੀ ਚਾੜ੍ਹ ਦਿੱਤਾ ਹੈ। ਸਾਈਂ ਬੁਲ੍ਹੇ ਸ਼ਾਹ ਨੇ ਠੀਕ ਆਖਿਆ ਹੈ ਕਿ-
**'ਓਥੇ ਘਾੜ ਘੜੀਂਦੇ ਹੋਰ। ਬਝਦੇ ਸਾਧ ਤੇ ਛੁਟਦੇ ਚੋਰ।'**

ਮੈਂ ਤਾਂ ਕਹਿੰਦਾ ਹਾਂ ਕਿ ਜਿਹੜੇ ਸੱਜਣ ਭਾਈ ਸਾਹਿਬ ਦੀ ਕਥਨੀ ਅਨੁਸਾਰ, ਮਾਸ ਦੇ ਰਸ ਨੂੰ ਕਾਮ ਚੇਸ਼ਟਾਂ ਤੇ ਵਿਸ਼ੇ ਵਿਕਾਰ ਪੈਦਾ ਕਰਨ ਵਾਲਾ ਸਮਝ ਕੇ ਸਭ ਤੋਂ ਭ੍ਰਿਸ਼ਟ ਤੇ ਪ੍ਰਿਥਮ ਤਿਆਗਣ ਯੋਗ ਸਮਝਦੇ ਹਨ, ਉਹਨਾਂ ਨੂੰ ਇਧਰ ਵੀ ਧਿਆਨ ਦੇਣਾ ਚਾਹੀਦਾ ਹੈ। ਕਿਉਂਕਿ ਭਾਈ ਸਾਹਿਬ ਦੀ ਦਲੀਲ ਅਨੁਸਾਰ ਤਾਂ ਇਹ ਦੁੱਧ ਵੀ ਸਭ ਤੋਂ ਜ਼ਿਆਦਾ ਭ੍ਰਿਸ਼ਟ ਰਸ ਸਾਬਤ ਹੁੰਦਾ ਹੈ ਜਿਸ ਨੂੰ ਗੁਰਬਾਣੀ ਵਿਚ ਅੰਮ੍ਰਿਤ ਕਥਨ ਕੀਤਾ ਹੈ। ਹੁਣ ਤਾਂ ਭਾਈ ਸਾਹਿਬ ਦੇ ਨਵੇਂ ਚਲਾਏ ਪੰਥ ਰੂਪ ਸੱਪ ਦੇ ਮੂੰਹ ਵਿਚ ਕਿਰਲੀ ਆ ਗਈ ਹੈ ਜੇ 'ਛੱਡੇ ਤੇ ਅੰਨ੍ਹਾਂ, ਜੇ ਖਾਵੇ ਤਾਂ ਕੋਹੜੀ।'

**ਕਾਮ ਚੇਸ਼ਟਾ ਪੈਦਾ ਕਰਨ ਵਾਲੀਆਂ ਹੋਰ ਚੀਜ਼ਾਂ:-**

ਵੈਦਕ ਗ੍ਰੰਥਾਂ ਵਿਚ ਕਾਮ ਚੇਸ਼ਟਾ ਪੈਦਾ ਕਰਨ ਵਾਲੇ ਹਜ਼ਾਰਾਂ ਦੀ ਗਿਣਤੀ ਵਿਚ ਨੁਸਖੇ ਲਿਖੇ ਹੋਏ ਮਿਲਦੇ ਹਨ, ਉਹਨਾਂ ਵਿਚ ਨੜਿਨਵੇਂ ਫੀ ਸਦੀ ਬਨਾਸਪਤੀ ਦੇ ਅੰਗ ਹਨ ਤੇ ਉਹਨਾਂ ਸਭਨਾਂ ਦਾ ਅਨੁਪਾਨ ਵੀ ਦੁੱਧ ਹੀ ਹੈ। ਕੁਝ-ਕੁ ਨਮੂਨੇ ਆਪ ਦੇ ਪੇਸ਼ ਕੀਤੇ ਜਾਂਦੇ ਹਨ।

ਯਥਾ ਸੋਰਠਾ :- **ਆਫੂ, ਕੇਸਰ, ਸੁੰਠ, ਮਰਚ, ਪੀਪਰੀ, ਅਕਰਕਰ, ਜਲਵਤਰੀ ਲੈ ਗੁੰਠ, ਏਲਾ ਲਘੁ, ਜਾਤੀ ਫਲਾ, ਕੇਸਰ ਗਜ, ਧਤੂਰ, ਦਾਰਚਿਨੀ ਭਨ ਰੇਣਕਾ ਮੋਚ ਰਸੇ ਲੈ ਪੂਰ, ਪਾਨ ਰੁਸੇ ਇਕ ਜਾਮ ਘਿਸ, ਗੁਟੀ ਚਨਕ ਪੈ ਸੰਗੁ ਨਿਸ ਕੋ ਸੋਵਤ ਖਾਈਐ ਬਧਤ ਬੀਜ ਤੀਆ ਸੰਗ, ਏਕ ਪਹਿਰ ਬੰਧੇਜ ਭਨ।**

**ਪੁਨਹਾ-**

**ਤ੍ਰਖਨ, ਤ੍ਰਿਫਲਾ, ਛੜ ਗਹੋ, ਤੁਗ, ਏਲਾ, ਕੰਕੋਲ।**
**ਪੱਤ੍ਰਜ ਕੇਸਰ ਚੰਦਨੰ ਜਾਤਿ ਪਤ੍ਰ ਲੈ ਘੋਲ।**
**ਲੌਂਗ ਸ੍ਰਿੰਗਾਟਕ ਕਮਲ ਹੀ ਉਪ ਕੁੰਚਕ ਅਜਵਾਨ।**
**ਸਭ ਤੇ ਆਧੀ ਭੰਗ ਧਰ ਚੂਰਨ ਪੀਸੀ ਠਾਨ।**

ਇਸ ਦਾ ਨਤੀਜਾ ਇਹ ਦਸਿਆ ਹੈ:-

**'ਖੰਡ ਪੁਰਖ ਬਹੁ ਤਿਰੀਆ ਰਮਹੈ ਜੈਸੇ ਚਟਕ ਬੀਚਾਰੋ।**
**ਬਾਜੀ ਕਰਨ ਕਹਿਓ ਇਹ ਚੂਰਨ ਭੰਗ ਸੈਨ ਮਤ ਧਾਰੋ।'** *(ਮੇਘ ਬਿਨੋਦ)*

ਇਹਨਾ ਨੁਸਖਿਆਂ ਦਾ ਗੁਣ ਇਹ ਦਸਿਆ ਗਿਆ ਹੈ ਕਿ ਇਹ ਮਨੁੱਖ ਨੂੰ ਘੋੜੇ ਤੇ ਚਿੜੇ ਸਮਾਨ ਵਿਸ਼ਈ ਬਣਾ ਦੇਂਦੇ ਹਨ। ਪਰ ਇਨ੍ਹਾਂ ਵਿਚ ਮਾਸ ਦਾ ਮੁਸ਼ਕ ਮਾਤਰ ਵੀ ਨਹੀਂ। ਸਗੋਂ ਸਾਡੀ ਰੋਜ਼ ਵਰਤੋਂ ਵਿਚ ਆਉਣ ਵਾਲੀਆਂ ਚੀਜ਼ਾਂ, ਮਘਾਂ, ਮਿਰਚਾਂ, ਸੁੰਢ, ਹਰੜ, ਬਹੇੜੇ, ਆਮਲੇ, ਦਾਲ ਚੀਨੀ, ਲੌਂਗ ਤੇ ਇਲਾਚੀਆਂ ਆਦਿਕ ਸ਼ਾਮਲ ਹਨ।

ਇਹ ਮਸਾਲਾ ਜਿਸ ਸਬਜੀ ਵਿਚ ਵੀ ਪਾ ਦਿਓ ਉਸੇ ਵਿਚ ਕਾਮ ਚੇਸ਼ਟਾ ਭਰ ਦੇਵੇਗਾ। ਏਸੇ ਤਰ੍ਹਾਂ ਜੇ ਮਾਸ ਨੂੰ ਭੀ ਥੋਮ, ਗੰਢਾ, ਕਾਲੀ ਮਿਰਚ, ਦਾਲ ਚੀਨੀ, ਮੋਟੀ ਇਲਾਚੀ, ਅਦਰਕ ਤੇ ਕਸ਼ਮੀਰੀ ਜੀਰਾ ਆਦਿਕ ਮਸਾਲਿਆਂ ਨਾਲ, ਘਿਉ ਦਾ ਤੜਕਾ ਲਾ ਕੇ ਤਿਆਰ ਕੀਤਾ ਜਾਵੇ। ਤਾਂ ਕਾਮ ਚੇਸ਼ਟਾ ਪੈਦਾ ਕਰਨ ਦੇ ਯੋਗ ਹੋ ਸਕਦਾ ਹੈ। ਸੋ

ਨਾ ਇਨ੍ਹਾਂ ਮਸਾਲਿਆਂ ਬਿਨਾਂ ਮਾਸ ਹੀ ਸੁਆਦ ਬਣਦਾ ਹੈ ਤੇ ਨਾ ਆਲੂ ਗੋਭੀ ਤੇ ਭਿੰਡੀ ਤੋਰੀ ਆਦਿਕ। ਇਸ ਲਈ ਐਸਾ ਮਹਾਤਮਾ ਨਜ਼ਰ ਨਹੀਂ ਆਉਂਦਾ ਜੋ ਇਨ੍ਹਾਂ ਮਸਾਲਿਆਂ ਤੋਂ ਬਿਨਾਂ ਰਹਿ ਸਕੇ, ਜਿਸ ਚੀਜ ਨੂੰ ਵੀ ਲੂਣ ਮਿਰਚ ਤੇ ਮਸਾਲੇ ਬਿਨਾਂ ਤਿਆਰ ਕੀਤਾ ਜਾਵੇਗਾ ਉਹ ਕਦੇ ਸੰਘੋਂ ਹੇਠ ਉਤਰ ਨਾਂ ਸਕੇਗੀ, **ਸੋ ਰਸਾਂ ਕਸਾਂ ਤੋਂ ਉਪਰਾਮ ਸੱਜਣਾਂ ਨੂੰ ਪ੍ਰਥਮ ਲੂਣ ਦੇ ਰਸ ਤੋਂ ਹੀ ਪ੍ਰਹੇਜ ਕਰਕੇ ਦਸਣਾ ਚਾਹੀਦਾ ਹੈ। ਕਿਉਂਕਿ ਸਿੰਘਾਂ ਦੇ ਬੋਲਿਆਂ ਵਿਚ ਇਸੇ ਨੂੰ ਸਰਬ ਰਸ ਆਖਿਆ ਹੈ।**

# ਜੀਵ ਦਇਆ ਦਾ ਸਿਧਾਂਤ

ਭਾਈ ਸਾਹਿਬ ਨੇ ਮਾਸ ਖਾਣ ਦੀ ਵਿਰੋਧਤਾ ਇਸ ਬਿਨਾ ਤੇ ਭੀ ਕੀਤੀ ਹੈ ਕਿ ਇਸ ਵਿਚ ਜੀਵ ਹਤਿਆ ਹੁੰਦੀ ਹੈ। ਗੁਰਬਾਣੀ ਦੀਆਂ ਕਈ ਤੁਕਾਂ ਜੀਵ ਦਇਆ ਪ੍ਰਥਾਇ ਅੰਕਤ ਕੀਤੀਆਂ ਹਨ ਪਰ ਅਰਥ ਸਾਰੇ ਦੇ ਸਾਰੇ ਉਲਟ-ਪੁਲਟ ਹੀ ਕੀਤੇ ਹਨ। ਇਸ ਦਾ ਨਿਰਨਾ ਤਾਂ ਅਸੀਂ ਗੁਰਬਾਣੀ ਵਾਲੇ ਕਾਂਡ ਵਿਚ ਹੀ ਕਰਾਂਗੇ। ਪਰ ਇੱਥੇ ਅਸੀਂ ਜਿਹੜਾ ਜੀਵ ਦਇਆ ਦਾ ਨਕਸ਼ਾ ਭਾਈ ਸਾਹਿਬ ਨੇ ਖਿੱਚਿਆ ਹੈ ਉਸੇ ਦਾ ਹੀ ਵਰਣਨ ਕੀਤਾ ਜਾਏਗਾ।

ਪਹਿਲੀ ਗੱਲ ਤਾਂ ਇਹ ਹੈ ਕਿ ਇਹ ਅਸੂਲ ਕਾਬਲੇ ਅਮਲ (ਨਿਭਣ ਵਾਲਾ) ਨਹੀਂ, ਇਸ ਵਿਚ ਤਾਂ '**ਚੀਟੀ ਤੇ ਕੁੰਚਰ ਅਸਥੂਲਾ**' ਤਕ ਨਿੱਕੇ ਵੱਡੇ ਸਾਰੇ ਜੀਵ ਆ ਜਾਂਦੇ ਹਨ। ਜੇ ਮਨੁੱਖ ਇਨ੍ਹਾਂ ਸਾਰਿਆਂ ਦਾ ਰਖਵਾਲਾ ਬਣਨਾ ਚਾਹੇ ਤਾਂ ਇਹ ਹੋ ਹੀ ਨਹੀਂ ਸਕਦਾ।

ਮਨੁੱਖ ਚੌਰਾਸੀ ਲੱਖ ਜੂਨ ਦਾ ਬਾਦਸ਼ਾਹ ਹੈ। ਮੁਸਲਮਾਨ ਇਸ ਨੂੰ 'ਅਸ਼ਰਫੁਲ ਮਖਲੂਕਾਤ' ਕਹਿੰਦੇ ਹਨ। ਬਾਣੀ ਵਿਚ '**ਚੌਰਾਸੀ ਲਖ ਜੋਨ ਉਪਾਈ॥ ਮਾਣਖ ਕਉ ਪ੍ਰਭਿ ਦੀਈ ਵਡਿਆਈ॥ ਇਸ ਧਰਤੀ ਮਹਿ ਤੇਰੀ ਸਿਕਦਾਰੀ॥ ਅਵਰ ਜੋਨ ਤੇਰੀ ਪਨਿਹਾਰੀ॥**' ਆਦਿਕ ਸ਼ਬਦ ਕਥਨ ਕੀਤੇ ਗਏ ਹਨ।

ਜਿਸ ਤਰ੍ਹਾਂ ਬਾਦਸ਼ਾਹ ਆਪਣੀ ਮਨੁੱਖੀ ਜਨਤਾ ਨੂੰ ਆਪਣੇ ਹੁਕਮ ਨਾਲ ਚਲਾਉਂਦਾ ਹੈ, ਇਸ ਤਰ੍ਹਾਂ ਇਹ ਚੌਰਾਸੀ ਲੱਖ ਜੂਨ ਦੇ ਜੀਵਾਂ ਨੂੰ ਆਪਣੇ ਮਤਲਬ ਲਈ ਵਰਤਦਾ ਹੈ। ਕਿਉਂਕਿ ਇਹ ਸਾਰੀ ਜੀਵ ਰਚਨਾ (ਅੰਡਜ, ਜੇਰਜ, ਸੇਤਜ ਤੇ ਉਤਭੁਜ ਆਦਿਕ ਖਾਣੀਆਂ ਦੇ ਜੀਵ) ਮਨੁੱਖ ਦੀਆਂ ਲੋੜਾਂ ਪੂਰੀਆਂ ਕਰਨ ਲਈ ਹੀ ਕੁਦਰਤ ਨੇ ਪੈਦਾ ਕੀਤੀ ਹੈ।

ਇਸ ਨੂੰ ਸੋਚਣਾ ਪੈਂਦਾ ਹੈ ਕਿ ਕਿਸ ਜੀਵ ਕੋਲੋਂ ਕੇਹੜਾ ਕੰਮ ਲੈਣਾ ਹੈ, ਕਿਸ ਨੂੰ ਵੱਢ ਕੇ ਖਾਣਾ ਹੈ, ਕੀਹਨਾਂ ਜੀਵਾਂ ਨੂੰ ਮਨੁੱਖੀ ਜੀਵਨ ਲਈ ਖਤਰਨਾਕ ਸਮਝ ਕੇ ਮਾਰਨਾ ਹੈ। ਜੇ ਇਨਸਾਨ ਇਸ ਅਸੂਲ ਤੇ ਨਾਂ ਚੱਲੇ ਤਾਂ ਜੀਉਂਦਾ ਨਹੀਂ ਰਹਿ ਸਕਦਾ। ਬਾਣੀ ਦਸਦੀ ਹੈ ਕਿ ਜੇਹੜੀ ਆਤਮਾ ਮਨੁੱਖ ਵਿਚ ਹੈ ਉਹੋ ਸਾਗ ਦੇ ਬੂਟੇ, ਕੱਦੂ ਦੀ ਵੱਲ ਅਤੇ ਦਰਖਤ ਵਿਚ ਵੀ ਆ ਸਕਦੀ ਹੈ। ਪੜ੍ਹੋ ਹੇਠ ਲਿਖਿਆ ਸ਼ਬਦ:-

> **'ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥**
> **ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥**
> **ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿੰਰਕਾਲ ਇਹ ਦੇਹ ਸੰਜਰੀਆ॥ਰਹਾਓ॥**
> **ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥**
> **ਕਈ ਜਨਮ ਸਾਖ[1] ਕਰ ਉਪਾਇਆ॥ ਲਖ ਚਉਰਾਸੀਹ ਜੋਨ ਭ੍ਰਮਾਇਆ॥'**

*(ਪੰਨਾ ਨੰ: ੧੭੬)*

---

1. ਖੇਤੀ

ਇਨ੍ਹਾਂ ਤੁਕਾਂ ਤੋਂ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਮਨੁੱਖ ਦੀ ਆਤਮਾ ਖੇਤੀਬਾੜੀ ਤੇ ਸਾਗ ਪੱਤਰ ਵਿਚ ਵੀ ਆ ਸਕਦੀ ਹੈ। ਇਸੇ ਵਾਸਤੇ ਹੀ ਤਾਂ **'ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥'** ਆਖਿਆ ਗਿਆ ਹੈ।

ਇਸ ਥਿਊਰੀ ਨੂੰ ਅੱਜ ਕੱਲ੍ਹ ਦੇ ਸਾਇੰਸਦਾਨਾਂ ਨੇ ਵੀ ਸਿਧ ਕੀਤਾ ਹੈ। ਜਗਦੀਸ਼ ਚੰਦਰ ਬੋਸ ਨੇ 'ਬ੍ਰਿਖਸ਼ੋਂ ਮੇਂ ਆਤਮਾ' ਸਿਧ ਕਰਕੇ ਵਿਖਾ ਦਿੱਤਾ ਹੈ। ਇਸ ਲਈ ਜੇਹੜਾ ਆਦਮੀ ਇਹ ਸਮਝਦਾ ਹੈ ਕਿ ਦਾਣੇ ਚੱਬਣ, ਸਰਸੋਂ ਦਾ ਸਾਗ ਤੇ ਕੱਦੂ, ਪਾਲਕ ਖਾਣ ਨਾਲ ਜੀਵ-ਹਤਿਆ ਦੇ ਭਾਗੀ ਨਹੀਂ ਬਣੀਦਾ, ਉੱਕੀ ਭੁੱਲ ਹੈ।

ਗਊ ਦੀ ਰਖਿਆ ਕਰਨੀ ਇਸ ਲਈ ਜ਼ਰੂਰੀ ਸਮਝੀ ਜਾਂਦੀ ਹੈ ਕਿ ਇਹ ਜਾਨਵਰ ਮਨੁੱਖੀ ਜੀਵਨ ਦਾ ਬੜਾ ਸਹਾਇਕ ਹੈ। ਇਹ ਦੁੱਧ ਦੇਣ ਵਾਲਾ ਜਾਨਵਰ ਹੈ। ਜੇ ਇਸ ਨੂੰ ਮਾਰ ਕੇ ਖਾ ਲਿਆ ਜਾਵੇ ਤਾਂ ਦੁੱਧ ਪੀਣ ਦੀ ਨਿਸਬਤ ਇਹ ਸੌਦਾ ਨੁਕਸਾਨ ਵਾਲਾ ਹੈ। ਉਂਞ ਦੁੱਧ ਪੀਣਾ ਵੀ ਤਾਂ ਉਸ ਦਾ ਮਾਸ ਹੀ ਖਾਣਾ ਹੈ। ਕਿਉਂਕਿ ਇਹ ਦੁੱਧ ਵੀ ਉਸ ਦੇ ਮਾਸ ਰਸ ਦੀ ਤਬਦੀਲੀ ਹੈ। ਪਰ ਦੁੱਧ ਦੀ ਪ੍ਰਾਪਤੀ ਲਈ ਅਸੀਂ ਇਸ ਤੇ 'ਜ਼ੋਰ-ਕਰਦਾ' ਵਤੀਰਾ ਹੀ ਅਖਤਿਆਰ ਕਰਦੇ ਹਾਂ। ਗਊ ਦੁੱਧ ਆਪਣੇ ਬੱਚੇ ਲਈ ਤਿਆਰ ਕਰਦੀ ਹੈ।

**'ਗਊ ਬਾਛ ਕਉ ਸੰਚੈ ਖੀਰੁ॥ ਗਲਾ ਬਾਂਧਿ ਦੁਹਿ ਲੇਇ ਅਹੀਰੁ॥'**

*(ਪੰਨਾ ਨੰ: ੧੨੫੨)*

ਪਹਿਲੇ ਤਾਂ ਅਸੀਂ ਉਸ ਵਿਚਾਰੀ ਨੂੰ ਕਿੱਲੇ ਨਾਲ ਬੰਨ੍ਹ ਕੇ ਕੈਦ ਕਰਦੇ ਹਾਂ, ਫਿਰ ਉਸ ਦੇ ਹੇਠ ਵੱਛਾ ਛੱਡਦੇ ਹਾਂ। ਜਦ ਦੁੱਧ ਥਣਾਂ ਵਿਚ ਉਤਰ ਆਉਂਦਾ ਹੈ ਤਾਂ ਭੁੱਖੇ ਵੱਛੇ ਨੂੰ ਲਾਂਭੇ ਕਰਕੇ ਫਾਹੇ ਦੇ ਦੇਂਦੇ ਹਾਂ। ਜਦ ਅਸੀਂ ਥਣਾਂ ਨੂੰ ਹੱਥ ਲਾਉਂਦੇ ਹਾਂ ਤਾਂ ਉਹ ਸਾਨੂੰ ਛੜਾਂ ਮਾਰਦੀ ਹੈ। ਫਿਰ ਅਸੀਂ ਉਸ ਦੀਆਂ ਲੱਤਾਂ ਨੂੰ ਨਿਆਣਾ ਪਾਉਂਦੇ ਹਾਂ, ਜੇ ਫਿਰ ਵੀ ਟੱਪਣੋਂ ਨਾ ਹਟੇ ਤਾਂ ਨੱਕ ਪਾੜ ਕੇ ਨੱਥ ਵੀ ਪਾ ਦੇਂਦੇ ਹਾਂ।

ਇਸ ਤਰ੍ਹਾਂ ਦੁੱਧ ਚੋਣ ਲੱਗੇ ਉਸ ਵਿਚਾਰੀ ਤੇ ਬੜਾ ਜ਼ੁਲਮ ਕੀਤਾ ਜਾਂਦਾ ਹੈ। ਵਛਾਰੂਆਂ ਨੂੰ ਚਾਰ ਚਾਰ ਡੋਕੇ ਚੁਘਾ ਕੇ ਪਾਸੇ ਕਰ ਦੇਈਦਾ ਹੈ।

ਸਾਡੇ ਅਹਿੰਸਾਵਾਦੀ ਭਰਾ ਕੁਕੜੀ ਦੇ ਬੱਚੇ ਅਤੇ ਬੱਕਰੀ ਦੇ ਮੇਮਣੇ ਪਰ ਤਾਂ ਬੜਾ ਤਰਸ ਕਰਦੇ ਹਨ ਪਰ ਇਨ੍ਹਾਂ ਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਜਦੋਂ ਕਿਸੇ ਵਛਰੂ ਕਟਰੂ ਨੂੰ ਥਣਾਂ ਨਾਲੋਂ ਤੋੜ ਕੇ ਵੱਖਰਾ ਬੱਧਾ ਜਾਂਦਾ ਹੈ, ਉਸ ਵੇਲੇ ਉਹ ਉਸੇ ਤਰ੍ਹਾਂ ਤੜਫਦਾ ਹੈ ਜਿਸ ਤਰ੍ਹਾਂ ਮਰੋੜਿਆ ਹੋਇਆ ਕੁਕੜ ਜਾਂ ਵਢਿਆ ਹੋਇਆ ਬੱਕਰਾ, ਪਰ ਉਸ ਦੀ ਹਾਲਤ ਉਤੇ ਕਦੇ ਕਿਸੇ ਨੂੰ ਦਇਆ ਨਹੀਂ ਆਈ। ਬੱਕਰੇ ਕੁਕੜ ਨੂੰ ਤਾਂ ਇਕੋ ਵਾਰ ਵੱਢ ਮਰੋੜ ਕੇ ਫੈਸਲਾ ਕਰ ਦੇਈਦਾ ਹੈ ਪਰ ਦੁੱਧ ਚੋਣ ਵੇਲੇ ਉਹਨਾਂ ਵਿਚਾਰਿਆਂ ਨੂੰ ਦੋਵੇਂ ਵੇਲੇ ਤੇ ਮਹੀਨਿਆਂ ਬੱਧੀ ਕੋਹਿਆ ਜਾਂਦਾ ਹੈ।

ਜਦੋਂ ਉਹਨਾਂ ਦੇ ਬੱਚਿਆਂ ਨੂੰ ਹਲਾਂ, ਖੂਹਾਂ, ਖਰਾਸਾਂ ਤੇ ਗਡਿਆਂ ਅੱਗੇ ਜੋ ਦੇਂਦੇ ਹਾਂ ਉਸ ਵੇਲੇ ਅਸੀਂ ਉਹਨਾਂ ਨੂੰ ਵਗਾਰੇ ਫੜਿਆ ਹੋਇਆ ਹੁੰਦਾ ਹੈ। ਜਰਾ-ਕੁ ਢਿੱਲ ਮਠ ਕਰਨ ਤੇ ਠਾਹ ਸੋਟਾ ਮਾਰਦੇ ਹਾਂ।

ਊਠਾਂ, ਘੋੜਿਆਂ, ਖੱਚਰਾਂ ਤੇ ਗਧਿਆਂ ਨਾਲ ਅਸੀਂ ਬੜੀ ਕਠੋਰਤਾ ਵਰਤਦੇ ਹਾਂ। ਉਹਨਾਂ ਉਤੇ ਉਹਨਾਂ ਦੀ ਮਰਜ਼ੀ ਦੇ ਵਿਰੁਧ ਮਣਾਂ ਮੂੰਹੀ ਭਾਰ ਲੱਦ ਦੇਂਦੇ ਹਾਂ, ਟਾਂਗਿਆਂ ਅੱਗੇ ਜੋ ਕੇ ਉਹਨਾਂ ਦਾ ਸਾਹ ਪੀ ਲੈਂਦੇ ਹਾਂ।

ਆਪ ਗੁਰੂ ਜੀ ਦਾ ਸ਼ਿਕਾਰ ਖੇਡਣਾ ਮੰਨ ਕੇ, ਕਹਿੰਦੇ ਹਨ ਕਿ ਉਹ ਦਰਿੰਦੇ (ਮੂਜੀ) ਜਾਨਵਰਾਂ ਨੂੰ ਹੀ ਮਾਰਦੇ ਸਨ। ਮੈਂ ਕਹਿੰਦਾ ਹਾਂ ਕਿ 'ਸਰਬ ਜੀਅ ਦਇਆ' ਦਾ ਅਸੂਲ ਇੱਥੇ ਕਿਉਂ ਨਹੀਂ ਵਰਤਿਆ ਗਿਆ? ਕੀ ਰਿੱਛ, ਸ਼ੇਰ, ਬਘਿਆੜ, ਚਿਤਰੇ ਤੇ ਬਘੇਲੇ ਜੀਵ ਨਹੀਂ ਹਨ? ਜੇ ਉਹ ਕੁਦਰਤ ਵਲੋਂ ਮੁਕੱਰਰ ਹੋਈ ਆਪਣੀ 'ਭੁੰਚਣ ਯੋਗ' ਖੁਰਾਕ ਮਾਸ ਖਾਣ ਲਈ ਜੰਗਲੀ ਜੀਵਾਂ ਦਾ ਸੰਘਾਰ ਕਰਦੇ ਹਨ ਤਾਂ ਕਿਸੇ ਨੂੰ ਕੀ ਹੱਕ ਹੈ ਕਿ ਉਹਨਾਂ ਦੀ ਹੱਤਿਆ ਕਰੇ? ਉਹਨਾਂ ਨੇ ਤਾਂ ਹਰ ਹਾਲਤ ਵਿਚ ਮਾਸ ਹੀ ਖਾਣਾ ਹੈ ਤੇ ਮਨੁੱਖ ਦਾ ਮਾਸ ਵੀ ਉਹਨਾਂ ਦੀ ਖੁਰਾਕ ਵਿਚ ਸ਼ਾਮਲ ਹੈ।

ਹੋਰ ਸੁਣੋ! ਜਦੋਂ ਅਸੀਂ ਆਪਣੀ ਖੇਤੀਬਾੜੀ ਕਰਦੇ ਹਾਂ ਉਸ ਵੇਲੇ ਹਜ਼ਾਰਾਂ ਦੀ ਗਿਣਤੀ ਵਿਚ ਜਾਨਵਰ ਉਸ ਨੂੰ ਉਜਾੜਨ ਵਾਸਤੇ ਚੜ੍ਹਾਈ ਕਰ ਦੇਂਦੇ ਹਨ। ਅਸੀਂ ਉਸ ਵੇਲੇ ਆਪਣੇ ਹਥਿਆਰਾਂ ਨਾਲ ਸਨੱਧਬੱਧ ਹੋ ਕੇ ਉਹਨਾਂ ਦੇ ਸਾਹਮਣੇ ਆ ਜਾਂਦੇ ਹਾਂ। ਜੇ ਅਸੀਂ ਐਸਾ ਨਾ ਕਰੀਏ ਤਾਂ ਸਾਡੀ ਖੇਤੀ ਦਾ ਇਕ ਪੱਠਾ ਵੀ ਨਾ ਬਚ ਸਕੇ ਤੇ ਉਸ ਵੇਲੇ ਭੁੱਖ ਨਾਲ ਮਰ ਜਾਣ ਤੋਂ ਬਿਨਾਂ ਸਾਡੇ ਲਈ ਕੋਈ ਰਸਤਾ ਨਾਂ ਰਹਿ ਜਾਏ।

ਹੁਣ ਦਸੋ ਕਿ ਉਹਨਾ ਭੁੱਖੇ ਮਰਦੇ ਜੀਵਾਂ ਨੂੰ ਆਪਣੀ ਖੇਤੀ ਚੋਂ ਬਾਹਰ ਕੱਢਣ ਵੇਲੇ ਉਹਨਾਂ ਦੇ ਦਿਲ ਨੂੰ ਦੁੱਖ ਪਹੁੰਚਦਾ ਹੈ ਕਿ ਨਹੀਂ?

ਜੇ ਅਸੀਂ ਦਰਿੰਦੇ ਜਾਨਵਰਾਂ ਨੂੰ ਮਾਰਦੇ ਹਾਂ ਤਾਂ ਉਸ ਦੇ ਕਈ ਕਾਰਨ ਹੋ ਸਕਦੇ ਹਨ, ਇਕ ਤਾਂ ਇਹ ਕਿ ਜਿਨ੍ਹਾਂ ਜਾਨਵਰਾਂ ਦਾ ਸ਼ਿਕਾਰ ਕਰਕੇ ਅਸੀਂ ਆਪਣਾ ਪੇਟ ਭਰਨਾ ਹੈ ਉਹਨਾਂ ਨੂੰ ਇਹ ਨਾਂ ਖਾ ਜਾਣ। ਦੂਜਾ ਇਹ ਕਿ ਓਹ ਕਿਤੇ ਸਾਨੂੰ ਵੀ ਨਾਂ ਮਾਰ ਦੇਣ। ਇਸ ਲਈ ਆਪਣੀ ਜਾਨ ਬਚਾਣ ਲਈ ਉਹਨਾਂ ਨੂੰ ਮਾਰਦੇ ਹਾਂ। ਇਸ ਤਰ੍ਹਾਂ ਆਪਣੇ ਜੀਅ ਦੀ ਰਖਿਆ ਲਈ ਹੀ ਉਹਨਾਂ ਜੀਵਾਂ ਨੂੰ ਅਸੀਂ 'ਜ਼ੋਰ ਕਰ ਮਾਰਦੇ ਹਾਂ'।

ਇਸੇ ਤਰ੍ਹਾਂ ਕਈ ਹੋਰ ਛੋਟੇ ਮੋਟੇ ਜੀਵ ਮਨੁੱਖ ਦੇ ਦੁਸ਼ਮਣ ਹੋ ਸਕਦੇ ਹਨ ਜਿਨ੍ਹਾਂ ਨੂੰ ਮਾਰਨਾ ਹਰ ਹਾਲਤ ਵਿਚ ਜ਼ਰੂਰੀ ਹੋ ਜਾਂਦਾ ਹੈ। ਜਿਹਾ ਕਿ ਸੱਪ, ਅਠੂਹੇਂ, ਕੰਨਖਜੂਰੇ, ਕੁੱਤੇ, ਚੂਹੇ, ਮੱਖੀਆਂ, ਮੱਛਰ, ਤੇ ਖੇਤੀਆਂ ਨੂੰ ਉਜਾੜ ਕੇ ਮਨੁੱਖ ਨਾਲ ਦੁਸ਼ਮਨੀ ਕਰਨ ਵਾਲੇ ਚਿੜੀਆਂ, ਕਾਂ, ਤੋਤੇ, ਮੱਕੜੀ, ਹਰਨ, ਸਹੇ ਤੇ ਸੂਰ ਆਦਿਕ। ਕਈ ਐਸੇ ਜੀਵ ਹਨ ਜੇਹੜੇ ਸਿਰਫ ਬੀਮਾਰੀਆਂ ਫੈਲਾ ਕੇ ਮਨੁੱਖ ਨੂੰ ਮਾਰਦੇ ਹਨ। ਜੇ ਮਨੁੱਖ ਇਨ੍ਹਾਂ ਨੂੰ ਨਾ ਮਾਰੇ ਤਾਂ ਇਸ ਦਾ ਬਚਾਅ ਨਹੀਂ ਹੋ ਸਕਦਾ। ਜੇ ਇਤਨੇ ਜੀਵਾਂ ਨੂੰ ਮਾਰਨ ਦੀ ਖੁੱਲ੍ਹ ਹੋ ਗਈ ਤਾਂ 'ਸਰਬ ਜੀਅ ਦਇਆ' ਦਾ ਸਿਧਾਂਤ ਕਿੱਥੇ ਰਹਿ ਗਿਆ?

ਜੇ ਵੱਡੇ ਦਰਿੰਦਿਆਂ ਤੋਂ ਛੋਟੇ ਜੀਵਾਂ ਦੀ ਰਖਿਆ ਕਰਾਣੀ ਹੈ ਤਾਂ ਇਹ ਮਸਲਾ ਤਾਂ ਸ਼ੈਤਾਨ ਦੀ ਆਂਦਰ ਵਾਂਗੂ ਅੱਗੇ ਹੀ ਅੱਗੇ ਤੁਰਿਆ ਜਾਵੇਗਾ। 'ਕੁੱਤਾ' ਬਿੱਲੀ ਵਾਸਤੇ ਦਰਿੰਦਾ। 'ਬਿੱਲੀ' ਚੂਹਿਆਂ ਤੇ ਕੁਕੜਾਂ ਵਾਸਤੇ ਤੇ 'ਕੁਕੜ' ਚਿਚੜਾਂ, ਪਿਸੂਆਂ, ਮਾਂਙਣੂ,

ਮੱਛਰ, ਮੱਖੀਆਂ, ਕੀੜਿਆਂ ਮਕੌੜਿਆਂ ਟਿਡੀਆਂ ਤੇ ਕਹਿਣਿਆਂ ਵਾਸਤੇ। ਹੁਣ ਅਸੀਂ ਇੱਥੇ ਕੇਹੜੇ ਜਾਨਵਰ ਨੂੰ ਜ਼ਾਲਮ ਤੇ ਕੇਹੜੇ ਨੂੰ ਮਜ਼ਲੂਮ ਸਮਝੀਏ, ਕਿਸ ਨੂੰ ਮਾਰੀਏ ਤੇ ਕਿਸ ਦੀ ਰਖਿਆ ਕਰੀਏ ? ਇੱਥੇ ਤਾਂ '**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ।**' *(ਪੰਨਾ ਨੰ: ੯੫੫)* ਸਭ ਦੇ ਸਾਹਮਣੇ ਹੈ।

ਬੀਮਾਰੀਆਂ ਫੈਲਾ ਕੇ ਮਾਰਨ ਵਾਲੇ ਜੀਵਾਂ ਨੂੰ ਮਾਰਨ ਲਈ ਸਰਕਾਰ ਨੇ ਮਹਿਕਮੇ ਖੋਲ੍ਹੇ ਹੋਏ ਹਨ। ਪਹਿਲੀ ਗੱਲ ਮੱਛਰ ਦੀ ਹੀ ਲੈ ਲਵੋ। ਇਸ ਦਾ ਕੰਮ ਹੈ ਬਰਸਾਤ ਦੇ ਬਾਅਦ ਮਲੇਰੀਆ ਫੈਲਾਉਣਾ। ਇਸ ਦੀ ਕਿਰਪਾ ਨਾਲ ਸਾਰੀ ਦੁਨੀਆਂ ਵਿਚ ਕਰੋੜਾਂ ਦੀ ਗਿਣਤੀ ਵਿਚ ਮਨੁੱਖ ਹਰ ਸਾਲ ਮਰ ਜਾਂਦੇ ਸਨ। ਅੱਸੂ ਕੱਤੇ ਦੇ ਦਿਨਾਂ ਵਿਚ ਕਈਆਂ ਘਰਾਂ ਵਿਚ ਦੂਜੇ ਨੂੰ ਪਾਣੀ ਦੇਣ ਜੋਗਾ ਵੀ ਕੋਈ ਨਹੀਂ ਰਹਿ ਜਾਂਦਾ ਸੀ। ਪਰ ਜਦੋਂ ਦਾ ਸਾਡੀ ਸਰਕਾਰ ਨੇ ਡੀ.ਡੀ.ਟੀ. ਦਾ ਮਹਿਕਮਾ ਖੋਲ੍ਹਿਆ ਹੈ, ਕੁਨੈਣ ਦੀ ਗੋਲੀ ਦਾ ਕੋਈ ਗਾਹਕ ਹੀ ਨਹੀਂ ਰਹਿ ਗਿਆ।

ਹੁਣ ਅਸੀਂ ਪੁਛਦੇ ਹਾਂ ਭਾਈ ਸਾਹਿਬ ਦੇ ਸਾਜੇ ਨਿਵਾਜੇ ਰੈਣ ਸਬਾਈ ਕੀਰਤਨੀ ਜਥਿਆਂ ਪਾਸੋਂ ਕਿ ਜੇ ਕਿਤੇ ਹੋ ਜਾਵੇ ਤੁਹਾਡਾ ਰਾਜ ਤੇ 'ਸਰਬ ਜੀਅ ਦਇਆ' ਦੇ ਜੋਸ਼ ਵਿਚ ਆ ਕੇ ਤੋੜ ਦਿਓ ਇਹ ਮਹਿਕਮਾ, ਤਾਂ ਫਿਰ ਵੇਖੋ ਮਨੁੱਖਾਂ ਦੀਆਂ ਲੋਥਾਂ ਦੇ ਕਾਫਲੇ ਸ਼ਮਸ਼ਾਨ ਭੂਮੀ ਤੇ ਕਬਰਸਤਾਨਾਂ ਵਿਚ ਕਿਤਨੀਆਂ ਰੌਣਕਾਂ ਲਾਂਦੇ ਹਨ!

ਹੁਣ ਜਰਾ ਚੂਹਿਆਂ ਦੀ ਵਾਰਤਾ ਵੀ ਸੁਣ ਲਵੋ, ਪਹਿਲਾ ਕੰਮ ਇਨ੍ਹਾਂ ਦਾ ਇਹ ਹੈ ਕਿ ਘਰ ਵਿਚ ਰਾਤ ਨੂੰ ਲੋਕਾਂ ਨੂੰ ਸੌਣ ਨਹੀਂ ਦੇਂਦੇ। ਬਾਹਰ ਖੇਤਾਂ ਦੇ ਖੇਤ ਕੁਤਰ ਕੁਤਰ ਕੇ ਤਬਾਹ ਕਰ ਛੱਡਦੇ ਹਨ। ਪਲੇਗ ਦੀ ਬੀਮਾਰੀ ਚੂਹਿਆਂ ਤੋਂ ਹੀ ਪੈਦਾ ਹੁੰਦੀ ਹੈ। ਯੂਰਪ ਤੋਂ ਚੱਲ ਕੇ ਹਿੰਦੁਸਤਾਨ ਤਕ ਇਸ ਨੇ ਤਬਾਹੀ ਮਚਾਈ ਹੈ। ਪੰਜਾਬ ਵਿਚ ਇਸ ਨੇ ਜੋ ਕਾਰਾ ਵਰਤਾਇਆ ਅਸੀਂ ਛੋਟੇ ਹੁੰਦੇ ਵੇਖਦੇ ਰਹੇ ਹਾਂ। ਕਿਸੇ ਸੱਜਣ ਨੇ ਇੰਵ ਆਖਿਆ ਹੈ:-

**ਹਰੀ ਕਿਆਂ ਦਾ ਪੱਤਣ ਲੰਘ ਕੇ ਮਾਝੇ ਫਿਰ ਗਈ ਸਾਰੇ।**
**ਘਰ ਘਰ ਦੀ ਇਸ ਲਈ ਤਲਾਸ਼ੀ ਜਿੰਦਰੇ ਮਾਰਤੇ ਸਾਰੇ।**

ਪਰ ਅੰਗਰੇਜ਼ ਨੇ ਇਸ ਦਾ ਖੁਰਾ ਪਕੜਿਆ ਤੇ ਚੂਹਿਆਂ ਦੀਆਂ ਖੁਡਾਂ ਤਕ ਅੱਪੜ ਗਿਆ। ਡਾਕਟਰਾਂ ਨੇ ਇਸ ਦੀ ਰੋਕ-ਥਾਮ ਦੇ ਟੀਕੇ ਤਿਆਰ ਕੀਤੇ ਤੇ ਚੂਹਿਆਂ ਦੇ ਮਾਰਨ ਵਾਸਤੇ ਜਥੇ ਤੋਰ ਦਿਤੇ। ਲੱਖਾਂ ਕਰੋੜਾਂ ਦੀ ਗਿਣਤੀ ਵਿਚ ਚੂਹੇ ਮਾਰੇ ਗਏ। ਅੰਗਰੇਜ਼ ਦੇ ਜਾਣ ਦੇ ਬਾਅਦ ਸਾਡੀ ਆਪਣੀ ਸਰਕਾਰ ਨੇ ਵੀ ਉਹਨਾਂ ਲੀਹਾਂ ਤੇ ਆਪਣਾ ਪ੍ਰੋਗਰਾਮ ਜਾਰੀ ਰਖਿਆ। ਇਸ ਲਈ ਹੁਣ ਕਦੀ ਪਲੇਗ ਦਾ ਨਾਮ ਤਕ ਨਹੀਂ ਸੁਣਿਆ।

ਬਰਸਾਤ ਦੇ ਦਿਨੀ ਪਾਣੀ ਵਿਚ ਹੈਜ਼ੇ ਦੇ ਕਿਰਮ ਪੈਦਾ ਹੋ ਜਾਂਦੇ ਹਨ, ਜਿਨ੍ਹਾਂ ਨੂੰ ਲੋਕ 'ਕੁਰੇ' ਆਖਦੇ ਹਨ ਤੇ ਸ਼ਕਲ ਕੌਮੇ (,) ਵਰਗੀ ਹੁੰਦੀ ਹੈ। ਉਸ ਪਾਣੀ ਦੇ ਪੀਣ ਨਾਲ '**ਦੋ ਦਸਤ, ਏਕ ਕੈ। ਬੋਲ ਗੰਗਾ ਮਾਈ ਦੀ ਜੈ**' ਹੋ ਜਾਂਦੀ ਹੈ। ਉਹਨਾਂ ਕਿਰਮਾਂ ਨੂੰ ਮਾਰਨ ਵਾਸਤੇ ਖੂਹਾਂ ਤੇ ਤਲਾਵਾਂ ਵਿਚ ਲਾਲ ਦਵਾਈ ਪਾਈ ਜਾਂਦੀ ਹੈ। ਪਰ ਐਹੋ ਜੇਹੇ ਵੇਲੇ ਜੇ ਕਿਤੇ ਭਾਈ ਸਾਹਿਬ ਦੇ ਜਥੇ ਦੇ ਕਿਸੇ ਮੈਂਬਰ ਨੂੰ 'ਹੈਲਥ ਆਫ਼ੀਸਰ' ਬਣਾ ਦਿੱਤਾ ਜਾਵੇ ਤਾਂ ਵੇਖੋ ਫਿਰ ਕਿਸ ਤਰ੍ਹਾਂ ਭਾਣਾ ਵਰਤਦਾ ਹੈ।

ਟਿਡੀ-ਦਲ ਜਦ ਸਾਡੇ ਦੇਸ਼ ਤੇ ਹਮਲਾ ਕਰਦਾ ਹੈ ਤਾਂ ਸਾਡੀ ਸਰਕਾਰ ਫੌਜਾਂ ਹੀ ਚਾਹੜ ਦੇਂਦੀ ਹੈ ਤੇ ਉਹ ਹਵਾਈ ਜਹਾਜ਼ਾਂ ਤੇ ਅਸਵਾਰ ਹੋ ਕੇ ਐਉ ਮੁਕਾਬਲਾ ਕਰਦੀਆਂ ਹਨ ਜਿਵੇਂ ਪਿਛਲੇ ਦਿਨਾਂ ਵਿਚ ਪਾਕਿਸਤਾਨ ਦਾ ਕੀਤਾ ਸੀ। ਜ਼ਹਿਰੀਲੀ ਦਵਾਈ ਨਾਲ ਇਸ ਤਰ੍ਹਾਂ ਫੱਕਾ ਮਾਰਿਆ ਜਾਂਦਾ ਹੈ ਕਿ ਕਰੋੜਾਂ ਦੀ ਗਿਣਤੀ ਵਿਚ ਟਿਡੀ ਦਲ ਦੇ ਢੇਰ ਲਗ ਜਾਂਦੇ ਹਨ। ਜੇ ਇਹ ਇੰਤਜਾਮ ਨਾਂ ਹੋਵੇ ਤਾਂ ਉਹ ਖੇਤੀਆਂ ਤਾਂ ਕਿਤੇ ਰਹੀਆਂ ਰੁਖ ਵੀ ਚੱਟ ਜਾਵੇ। ਹੁਣ ਨਾਰੰਗਵਾਲ ਪੰਥੀ ਸਿੰਘ ਸੋਚ ਕੇ ਦਸਣ ਕਿ ਇਹ ਟਿਡੀ ਦਲ ਜੀਵਾਂ ਦਾ ਹੈ ਕਿ ਨਹੀਂ ? ਪਰ ਇਹ ਤਾਂ ਵਿਚਾਰੇ ਇਹੋ ਕੁਝ ਹੀ ਕਹਿ ਸਕਦੇ ਹਨ ਕਿ ਕੁਕੜੀ ਦਾ ਚੂਚਾ ਤੇ ਬੱਕਰੀ ਦਾ ਮੇਮਣਾ ਹੀ ਜੀਵ ਹੁੰਦੇ ਹਨ। ਇਨ੍ਹਾਂ ਦੀ ਲੁਗਾਤ ਇਹੋ ਦਸਦੀ ਹੈ।

ਇਸ ਵੇਲੇ ਅੱਧੀ ਤੋਂ ਵਧ ਦੁਨੀਆਂ ਮਾਸ ਖਾ ਕੇ ਜਿਉਂਦੀ ਹੈ। ਜਿਤਨੀ ਖ਼ੁਰਾਕ ਧਰਤੀ ਪੈਦਾ ਕਰਦੀ ਹੈ ਉਸ ਤੋਂ ਵਧ ਸਮੁੰਦਰ ਪੈਦਾ ਕਰਦਾ ਹੈ ਤੇ ਉਹ ਸਿਰਫ ਮੱਛ ਕੱਛ ਆਦਿਕ ਹੀ ਹਨ। ਜੇਕਰ ਮਾਸ ਖਾਣਾ ਪਾਪ ਸਮਝ ਕੇ ਮਾਸ ਖਾਣ ਵਾਲੇ ਲੋਕ ਮਾਸ ਛੱਡ ਦੇਣ ਤਾਂ ਉਹਨਾਂ ਨੂੰ ਵੀ ਅੰਨ ਦੀ ਲੋੜ ਪਵੇਗੀ। ਅੱਜ ਕੱਲ੍ਹ ਜੇਹੜੀ ਅੰਨ ਦੀ ਹਾਲਤ ਦੁਨੀਆਂ ਅਤੇ ਖਾਸ ਕਰਕੇ ਭਾਰਤ ਵਿਚ ਹੈ ਇਸ ਦਾ ਅੰਦਾਜ਼ਾ ਲਗਾਵੋ। ਅੰਨ ਪੂਰਾ ਨਾ ਮਿਲਣ ਦੇ ਕਾਰਨ ਇਤਨੀ ਦੁਨੀਆਂ ਦਾ ਸੁਸਰੀ ਵਾਂਗੂ ਇਕ ਦਮ ਸੌਂ ਜਾਣਾ ਜ਼ਰੂਰੀ ਹੈ।

ਦੂਜਾ ਜੇਹੜੇ ਧਰਤੀ ਦੇ ਜਾਨਵਰ ਸ਼ਿਕਾਰ ਦੇ ਢੰਗ ਨਾਲ ਮਾਰ ਕੇ ਖਾਧੇ ਜਾਂਦੇ ਹਨ ਓਹ ਇਤਨੇ ਵਧ ਜਾਣ ਕਿ ਖੇਤੀਬਾੜੀ ਦੇ ਜ਼ਰੀਹੇ ਮਨੁੱਖ ਲਈ ਪੈਦਾ ਹੋਣ ਵਾਲੀ ਖ਼ੁਰਾਕ ਸਾਰੀ ਖਾ ਜਾਣ ਤੇ ਸਾਰੀ ਮਨੁੱਖ ਜਾਤੀ (ਸਣੇ ਭਾਈ ਸਾਹਿਬ ਦੇ ਕੀਰਤਨੀ ਜਥਿਆਂ ਦੇ) ਜੋਤੀ ਜੋਤ ਸਮਾ ਜਾਵੇ।

ਜੰਗਲੀ ਜਾਨਵਰਾਂ ਦੀ ਗੱਲ ਤੁਸੀਂ ਛੱਡ ਹੀ ਦਿਓ ਤੇ ਨਜ਼ਰ ਮਾਰੋ ਆਪਣੇ ਪਿੰਡਾਂ ਵਲ। ਪਿੰਡਾਂ ਵਿਚ ਕੁਝ-ਕੁ ਬੱਕਰੀਆਂ ਦੇ ਇੱਜੜ ਹੁੰਦੇ ਹਨ। ਬੱਕਰੀਆਂ ਦਾ ਲੋਕ ਦੁੱਧ ਪੀਂਦੇ ਹਨ ਅਤੇ ਪਠੋਰਿਆਂ ਨੂੰ ਮਾਰ ਕੇ ਖਾ ਜਾਂਦੇ ਹਨ। ਜੇ ਸਾਰੇ ਪਿੰਡ ਵਿਚ ਪੈਦਾ ਹੋਣ ਵਾਲੇ ਪਠੋਰਿਆਂ ਨੂੰ ('ਸਰਬ ਜੀਅ ਦਇਆ' ਦੇ ਅਸੂਲ ਨੂੰ ਇੱਥੇ ਘਟਾ ਕੇ) ਮਾਰਿਆ ਨਾਂ ਜਾਵੇ ਤਾਂ ਉਹ ਵੀ ਇਤਨੇ ਵਧ ਜਾਣ ਕਿ ਉਹ ਕਿਸੇ ਪਿੰਡ ਦੀ ਖੇਤੀ ਦਾ ਇਕ ਪੱਠਾ ਵੀ ਨਾਂ ਛੱਡਣ ਤੇ ਭੁੱਖੇ ਮਰਦੇ ਲੋਕ ਐਹੋ ਜਹੀ ਦਇਆ ਦੇ ਮੁਦੱਈਆਂ ਦਾ ਪਿੜ ਬੰਨ੍ਹ ਕੇ ਸਿਆਪਾ ਕਰਨ।

ਪਿੰਡਾਂ ਤੇ ਸ਼ਹਿਰਾਂ ਵਿਚ ਸਰਕਾਰ ਦੇ ਬੰਦੇ ਅਵਾਰਾ ਕੁੱਤਿਆਂ ਨੂੰ ਮਾਰਦੇ ਫਿਰਦੇ ਹਨ, ਕਿਉਂਕਿ ਓਹ ਲੋਕਾਂ ਦੇ ਬੱਚਿਆਂ ਨੂੰ ਪਾੜ ਪਾੜ ਖਾਂਦੇ ਤੇ ਬੀਮਾਰੀਆਂ ਫੈਲਾਂਦੇ ਹਨ। ਭੌਂਕਦੇ ਇਤਨੇ ਹਨ ਕਿ ਰਾਤ ਨੂੰ ਸੌਣ ਤਕ ਨਹੀਂ ਦਿੰਦੇ। ਜੇ ਕਿਤੇ ਕੋਈ ਕੁੱਤਾ ਹਲਕਾ ਹੋ ਜਾਵੇ ਤਾਂ ਉਹ ਇਕੋ ਹੀ (ਜੇ ਉਸ ਨੂੰ 'ਸਰਬ ਜੀਅ ਦਇਆ' ਦੇ ਅਸੂਲ ਉਤੇ ਚੱਲ ਕੇ ਮਾਰਿਆ ਨਾ ਜਾਵੇ ਤਾਂ) ਜੰਗਲ ਦੀ ਅੱਗ ਸਾਬਤ ਹੋ ਸਕਦਾ ਹੈ। ਕਿਉਂਕਿ ਇਨ੍ਹਾਂ ਹਲਕੇ ਕੁੱਤਿਆਂ ਦੀ ਕਿਰਪਾ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਮਨੁੱਖ ਅਤੇ ਪਸ਼ੂ ਹਲਕੇ ਹੋ ਕੇ ਮਰ ਜਾਂਦੇ ਹਨ।

ਹੁਣ ਕੋਈ ਸੱਜਣ ਵੀਚਾਰ ਕੇ ਦਸੇ ਕਿ ਐਸਾ ਕਰਨਾ ਪਾਪ ਸਮਝਿਆ ਜਾਏ ਕਿ

ਪੁੰਨ? ਦਇਆ ਜਾਂ 'ਕੁਦਇਆ ਕਸਾਇਣ?'

ਮੈਂ ਫਿਰ ਇਸ ਗੱਲ ਦਾ ਦਾਹਵਾ ਕਰਦਾ ਹਾਂ ਕਿ ਚਹੁੰਆਂ ਖਾਣੀਆਂ ਦੇ ਜੀਵਾਂ ਵਿਚੋਂ ਕੋਈ ਜੀਵ ਭੀ ਇਕ ਦੂਜੇ ਦੀ ਹਤਿਆ ਕੀਤੇ ਬਿਨਾਂ ਜਿਊ ਹੀ ਨਹੀਂ ਸਕਦਾ, ਭਾਵੇਂ **'ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ'** ਅਤੇ **'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ'** *(ਪੰਨਾ ਨੰ: ੪੭੨)* ਵਾਲੀਆਂ ਪੰਗਤੀਆਂ ਇਸ ਗੱਲ ਨੂੰ ਸਪਸ਼ਟ ਕਰ ਦੇਂਦੀਆਂ ਹਨ, ਪਰ ਭਾਈ ਸਾਹਿਬ ਨੇ ਇਸ ਦੇ ਸਬੰਧ ਵਿਚ ਕਾਫੀ ਰੋਲ-ਘਚੋਲਾ ਮਾਰ ਕੇ ਨਿਰਦੋਸ਼ ਬਣਨ ਦੀ ਕੋਸ਼ਿਸ਼ ਕੀਤੀ ਹੈ। ਪਰ, ਮੈਂ ਪੁਛਦਾ ਹਾਂ ਕਿ ਜਦ ਤੁਹਾਡੀ 'ਭੁੰਚਣ ਯੋਗ' ਖੁਰਾਕ, ਕਣਕ, ਛੋਲੇ ਆਦਿਕਾਂ ਨੂੰ ਬਰਸਾਤ ਦੇ ਦਿਨਾਂ ਵਿਚ ਸੁਸਰੀ, ਢੋਰਾ, ਖਪਰਾ ਤੇ ਸਿਉਂਕ ਲਗ ਜਾਂਦੀ ਹੈ ਤਾਂ ਤੁਸੀਂ ਅੱਧ ਭਾਦਰੋਂ ਦੀ ਕੜਕਦੀ ਧੁੱਪ ਵਿਚ ਦਾਣੇ ਸੁਕਣੇ ਪਾ ਦੇਂਦੇ ਹੋ। ਉਸ ਵੇਲੇ ਤੁਹਾਡੀਆਂ ਅੱਖਾਂ ਦੇ ਸਾਹਮਣੇ ਲੱਖਾਂ ਦੀ ਗਿਣਤੀ ਵਿਚ ਉਪਰੋਕਤ ਜੀਵ ਤੜਫ ਤੜਫ ਕੇ ਮਰ ਜਾਂਦੇ ਹਨ। ਇਹ ਕੋਈ ਹਵਾਈ ਜੀਵਾਂ ਵਾਂਗ ਅਦ੍ਰਿਸ਼ ਜੀਵ ਨਹੀਂ ਹਨ।

ਇਨ੍ਹਾਂ ਨੂੰ ਤਾਂ ਤੁਸੀਂ ਆਪਣੇ ਯਤਨ ਨਾਲ ਹੀ ਧੁੱਪੇ ਸੁਟ ਕੇ ਸਾੜਦੇ ਹੋ, ਇਕ ਮਰੋੜੀ ਹੋਈ ਕੁਕੜੀ ਤੇ ਤਰਸ ਖਾ ਕੇ ਮੋਮ ਵਾਂਗ ਪਿਘਲ ਜਾਣ ਵਾਲੇ ਦਇਆਵਾਨ ਭਰਾਵੋ! ਇਨ੍ਹਾਂ ਲੱਖਾਂ ਤੇ ਕਰੋੜਾਂ ਜੀਵਾਂ ਨੂੰ ਤੜਫ ਕੇ ਮਰਦਿਆਂ ਵੇਖ ਕੇ ਤੁਹਾਨੂੰ ਕਦੇ ਦਇਆ ਆਈ ਹੈ?

ਆਵੇ ਵੀ ਕਿਉਂ? ਜੇ ਐਸਾ ਨਾਂ ਕੀਤਾ ਜਾਵੇ ਤਾਂ ਉਹ ਸਾਰਾ ਗੱਲਾ ਮਿੱਟੀ ਦਾ ਢੇਰ ਬਣ ਜਾਵੇ ਤੇ ਦਇਆਵਾਨ ਭਰਾ ਸਿਧੇ ਬਹਿਸ਼ਤੀਂ ਪਹੁੰਚ ਜਾਣ।

ਮੈਂ ਕਹਿੰਦਾ ਹਾਂ ਕਿ ਜੇ ਅੱਧ ਸੇਰ ਦਾਣੇ ਖਾਣ ਵਾਲੇ ਆਦਮੀ ਨੂੰ ਹਜ਼ਾਰਾਂ ਜੀ ਮਾਰ ਕੇ ਖਾ ਜਾਣ ਦਾ ਪਾਪ ਨਹੀਂ ਲਗ ਸਕਦਾ ਤਾਂ ਅੱਧ ਸੇਰ ਦਾ ਇਕ ਚੂਚਾ (ਜਿਸ ਨਾਲ ਸਿਰਫ ਇਕ ਜੀਵ ਦੀ ਹਤਿਆ ਦੇ ਹੀ ਭਾਗੀ ਬਣਨਾ ਪੈਂਦਾ ਹੈ) ਖਾ ਲੈਣ ਨਾਲ ਕੇਹੜਾ ਪਹਾੜ ਢਹਿ ਪਏਗਾ? ਜੇ ਉਸ ਨੂੰ ਮਾਰ ਕੇ ਨਾ ਖਾਓਗੇ ਤਾਂ ਫਿਰ ਓਹ ਸ਼ਿਸ਼ਨ ਜੱਜ ਤਾਂ ਨਹੀਂ ਬਣ ਚਲਿਆ?

ਜੀਵ ਹਤਿਆ ਤੋਂ ਬਚਣ ਦਾ ਤਾਂ ਇਕੋ ਤਰੀਕਾ ਹੈ ਕਿ ਕਿਸੇ ਐਹੋ ਜਹੀ ਖੁਰਾਕ ਦੀ ਭਾਲ ਕੀਤੀ ਜਾਵੇ ਜਿਸ ਵਿਚ ਜੀਵ ਅੰਸ ਉਕੀ ਹੀ ਨਾਂ ਹੋਵੇ। ਮੇਰੇ ਖਿਆਲ ਵਿਚ ਉਹ ਹੈ ਲੂਣ, ਪੱਥਰ ਦਾ ਕੋਇਲਾ, ਰੋੜਾਂ ਪੱਥਰਾਂ ਦਾ ਚੂਨਾ ਤੇ ਚੁਲ੍ਹੇ ਦੀ ਸੁਆਹ। ਸੋ ਜੀਵ ਹਤਿਆ ਦੇ ਦੋਸ਼ ਤੋਂ ਬਚਣ ਦੀ ਇੱਛਾ ਰੱਖਣ ਵਾਲੇ ਭਰਾਵਾਂ ਦੇ ਪਾਸ ਅਸੀਂ ਇਹ ਪੁਰਜ਼ੋਰ ਸਫਾਰਸ਼ ਕਰਦੇ ਹਾਂ ਕਿ ਉਹ ਇਨ੍ਹਾਂ ਨਿਰਜੀਵ ਪਦਾਰਥਾਂ ਨੂੰ 'ਭੁੰਚ' ਲਿਆ ਕਰਨ ਤਾਂ ਕਿ ਉਹ ਕਿਸੇ ਲੇਖੇ ਪੱਤੇ ਵਿਚ ਨਾਂ ਫਸ ਜਾਣ।

ਮੈਂ ਤਾਂ ਇਹ ਸਮਝਦਾ ਹਾਂ ਕਿ ਜਿੱਥੇ ਮਨੁੱਖ ਅਤੇ ਚੁਰਾਸੀ ਦੀ ਹਸਤੀ ਦਾ ਸਵਾਲ ਸਾਹਮਣੇ ਆ ਜਾਵੇ ਉਥੇ ਮਨੁੱਖ ਨੂੰ ਹੀ ਤਰਜੀਹ ਦਿਤੀ ਜਾਣੀ ਚਾਹੀਦੀ ਹੈ। ਗੁਰੂਆਂ ਦੀ ਜੀਅ ਦਇਆ ਦਾ ਇਹੋ ਸਿਧਾਂਤ ਸੀ। ਫਰਜ਼ ਕਰੋ ਕਿ ਇਕ ਪਾਸੇ ਤਾਂ ਇਕ ਬਿੱਲੀ, ਕੁਕੜੀ ਦਾ ਬੱਚਾ ਲੈ ਕੇ ਭੱਜੀ ਜਾ ਰਹੀ ਹੈ ਤੇ ਦੂਜੇ ਪਾਸੇ ਇਕ ਹਜ਼ਾਰ ਰੁਪਏ ਦੀ ਮੱਝ ਫਾਹੇ ਆਈ

ਹੋਈ ਹੋਵੇ ਤਾਂ ਉਸ ਵੇਲੇ ਮੱਝ ਨੂੰ ਬਚਾਣਾ ਲਾਜ਼ਮੀ ਹੈ। ਜੇ ਚੁਆਨੀ ਦਾ ਚੂਚਾ ਬਿੱਲੀ ਲੈ ਗਈ ਹੈ ਤਾਂ ਲੈ ਜਾਣ ਦਿਓ।

ਇਸੇ ਤਰ੍ਹਾਂ ਇਕ ਮਨੁੱਖ ਦੀ ਜ਼ਿੰਦਗੀ ਬਚਾਣ ਵਾਸਤੇ ਲੱਖਾਂ ਚੂਹੇ, ਕਰੋੜਾਂ ਮੱਖੀਆਂ ਤੇ ਅਰਬਾਂ ਖਰਬਾਂ ਦੀ ਗਿਣਤੀ ਵਿਚ ਮੱਛਰ ਮਾਰ ਦੇਣੇ ਕੋਈ ਪਾਪ ਨਹੀਂ। ਇਸੇ ਤਰ੍ਹਾਂ ਦੋ ਚਾਰ ਚੂਚਿਆਂ ਦੀ ਹਤਿਆ ਨਾਲ ਕੋਈ ਬਹੁਤਾ ਭਾਰ ਨਹੀਂ ਚੁਕਣਾ ਪੈਂਦਾ।

ਇਹ ਮਸਲਾ ਹੁਣ ਇਨ੍ਹਾਂ ਦਇਆਵਾਨ ਭਰਾਵਾਂ ਨੂੰ ਲਕੋਂ ਫਾਹੇ ਦੇਂਦਾ ਹੈ। ਦੋਹੀਂ ਹੱਥੀਂ ਹਿੰਦਵਾਣਾ ਤਾਂ ਰਖਿਆ ਨਹੀਂ ਜਾ ਸਕਦਾ। ਇਕ ਪਾਸੇ ਦੀ ਜੀਵ ਹਤਿਆ ਤਾਂ ਹਰ ਹਾਲਤ ਪਰਵਾਣ ਕਰਨੀ ਹੀ ਹੋਵੇਗੀ। ਭਾਵੇਂ ਮਨੁੱਖਾਂ ਦੀ ਹਤਿਆ ਕਰਨੀ ਪਰਵਾਣ ਕਰੋ ਤੇ ਭਾਵੇਂ ਉਕਤ ਜੀਵਾਂ ਦੀ।

ਅਸੀ ਤਾਂ ਜੀਅ ਦਇਆ ਦੇ ਅਰਥ ਮਨੁੱਖਾਂ ਉਤੇ ਹੀ ਘਟਦੇ ਖਿਆਲ ਕਰਦੇ ਹਾਂ। ਮਨੁੱਖਾਂ ਨੂੰ ਛੱਡ ਕੇ ਇਸ ਜੀਅ ਦਇਆ ਦੇ ਸਿਧਾਂਤ ਨੂੰ ਖਿੱਚ ਕੇ ਅੱਗੇ ਲੈ ਜਾਣਾ ਇਸੇ ਤਰ੍ਹਾਂ ਬੇਸਮਝੀ ਹੈ ਜਿਸ ਤਰ੍ਹਾਂ ਕੋਈ ਭਰਾ ਕਿਸੇ ਨੂੰ ਚਿੱਠੀ ਲਿਖੇ ਕਿ ਆਪਣੇ ਘਰ ਦੇ ਸਾਰੇ ਜੀਆਂ ਦੀ ਸੁਖ ਸਾਂਦ ਦਾ ਪਤਾ ਦਿਓ ਤੇ ਅੱਗੋਂ ਭਾਈ ਰਣਧੀਰ ਸਿੰਘ ਜੀ ਵਰਗਾ ਗਿਆਨੀ ਸਿੰਘ ਇਹ ਸਮਝ ਲਵੇ ਕਿ ਇਸ ਦਾ ਮਤਲਬ, ਘਰ ਦੇ ਚੂਹੇ, ਬਿੱਲੀਆਂ, ਕੁੱਤੇ, ਕੀੜੇ ਮਕੌੜੇ, ਟਿਡੀਆਂ ਕਹਿਣੇ ਤੇ ਮੱਖੀਆਂ ਮੱਛਰ ਵੀ ਹੋ ਸਕਦਾ ਹੈ, ਕਿਡੀ ਹਾਸੋ ਹੀਣੀ ਗੱਲ ਹੈ? ਹੋਰ ਕਈ ਬੀਮਾਰੀਆਂ ਐਸੀਆਂ ਵੀ ਹਨ ਜਿਨ੍ਹਾਂ ਦਾ ਇਲਾਜ ਜਾਨਵਰਾਂ ਦੇ ਹੱਡ, ਚੰਮ, ਮਾਸ, ਖ਼ੂਨ, ਜਿਗਰ, ਪਿੱਤਾ, ਕਲੇਜੀ ਅਤੇ ਹੋਰ ਕਈ ਅੰਗਾਂ ਨਾਲ ਹੋ ਸਕਦਾ ਹੈ ਜੇ ਇਹ ਇਲਾਜ ਛੱਡ ਦਿੱਤਾ ਜਾਵੇ ਤਾਂ ਲੱਖਾਂ ਇਨਸਾਨ ਉਹਨਾਂ ਬੀਮਾਰੀਆਂ ਨਾਲ ਮਰ ਸਕਦੇ ਹਨ।

ਇਹ ਇਕ ਥੋਹੜਾ ਜਿਹਾ ਨਮੂਨਾ ਪੇਸ਼ ਕੀਤਾ ਗਿਆ ਹੈ। ਜੇਕਰ ਇਸ ਦਾ ਵਿਸਥਾਰ ਕੀਤਾ ਜਾਵੇ ਤਾਂ ਵੱਡੀ ਸਾਰੀ ਕਿਤਾਬ ਬਣ ਸਕਦੀ ਹੈ।

ਜੇਕਰ ਜੀ ਦਇਆ ਦੇ ਦਾਹਵੇਦਾਰ ਇਸ ਇਲਾਜ ਨੂੰ ਬੰਦ ਕਰ ਦੇਣ ਤਾਂ ਉਹ ਲੱਖਾਂ ਮਨੁੱਖਾਂ ਦੇ ਕਾਤਲ ਸਾਬਤ ਹੋਣਗੇ। ਅਕਾਲੀ ਕੌਰ ਸਿੰਘ ਵਰਗੇ ਗੁਰਮੁਖ ਅਰ ਪੰਥ ਸੇਵਾ ਵਿਚ ਜੀਵਨ ਬਤੀਤ ਕਰਨ ਵਾਲੇ ਸਿੱਖ ਨੂੰ ਖ਼ੂਨੀ ਆਖ ਕੇ ਨਿਰਾਦਰ ਕਰਨ ਵਾਲੇ ਭਾਈ ਸਾਹਿਬ ਦੇ ਪੈਰੋਕਾਰ ਇਸ ਦਾ ਕੀ ਉੱਤਰ ਦੇਣਗੇ? ਇਸ ਤੋਂ ਸਾਬਤ ਹੁੰਦਾ ਹੈ ਕਿ ਮਾਸ ਖਾਣਾ ਪਾਪ ਨਹੀਂ, ਸਗੋਂ ਨਾ ਖਾਣਾ ਪਾਪ ਹੈ।

# ਕੀ ਮਾਸ ਮਨੁੱਖ ਦੀ ਖੁਰਾਕ ਨਹੀਂ ?

ਭਾਈ ਸਾਹਿਬ ਬਿਨਾਂ ਕਿਸੇ ਵਿਗਿਆਨਕ ਖੋਜ ਦੇ ਇਹ ਕਹਿੰਦੇ ਹਨ ਕਿ ਮਾਸ ਮਨੁੱਖ ਦੀ ਖੁਰਾਕ ਨਹੀਂ! ਯੁਕਤੀ ਇਹ ਦੇਂਦੇ ਹਨ ਕਿ- 'ਕੁੱਤੇ, ਬਘਿਆੜ ਆਦਿਕ ਮਾਸਖੋਰੇ ਦਰਿੰਦਿਆਂ ਦੇ ਕੁਦਰਤੋਂ ਤਿਖੇ ਦੰਦ ਹੁੰਦੇ ਹਨ, ਜੋ ਕੱਚੇ ਮਾਸ ਨੂੰ ਖਾਣ ਲਈ ਬਣਾਏ ਹੁੰਦੇ ਹਨ। ਸੋ ਤੁਸੀਂ ਮਾਸਖੋਰੇ ਬਣਨ ਦਾ ਤਦ ਫਖਰ ਕਰ ਸਕਦੇ ਹੋ ਜੇ ਪਹਿਲਾਂ ਤੁਸੀਂ ਉਹਨਾਂ ਵਰਗੇ ਦੰਦ ਲਿਆਓ।'

ਇਸ ਦਾ ਉੱਤਰ ਸਾਡੇ ਪਾਸ ਇਹ ਹੈ ਕਿ ਮਨੁੱਖ ਨੂੰ ਕੱਚਾ ਮਾਸ ਖਾਣ ਦੀ ਲੋੜ ਹੀ ਨਹੀਂ। ਨਾ ਹੀ ਇਸ ਨੂੰ ਸ਼ੇਰਾਂ ਤੇ ਬਘਿਆੜਾਂ ਵਰਗੀਆਂ ਨਹੁੰਦਰਾਂ ਤੇ ਦੰਦ ਹੀ ਚਾਹੀਦੇ ਹਨ।

ਮਾਸ ਅਤੇ ਹੋਰ ਚੀਜ਼ਾਂ ਨੂੰ ਵੱਢਣ ਟੁਕਣ ਲਈ ਹਥਿਆਰ ਬਣਾ ਲੈਣ ਦੀ ਅਕਲ ਪ੍ਰਮਾਤਮਾਂ ਨੇ ਮਨੁੱਖ ਨੂੰ ਦਿਤੀ ਹੋਈ ਹੈ। ਇਸ ਨੂੰ ਹੱਥ ਇਸ ਤਰ੍ਹਾਂ ਦੇ ਮਿਲੇ ਹੋਏ ਹਨ ਜਿਨ੍ਹਾਂ ਨਾਲ ਇਹ ਤੀਰ, ਤਲਵਾਰ, ਬੰਦੂਕ, ਲਾਠੀ, ਬਰਛਾ ਤੇ ਚਾਕੂ ਆਦਿਕ ਬਣਾ ਲੈਂਦਾ ਹੈ ਅਤੇ ਇਨ੍ਹਾਂ ਹਥਿਆਰਾਂ ਦੀ ਵਰਤੋਂ ਕਰ ਸਕਦਾ ਹੈ।

ਇਸ ਨੂੰ ਕੁੱਤਿਆਂ, ਬਘਿਆੜਾਂ ਤੇ ਸ਼ੇਰਾਂ ਵਾਂਗ ਜਾਨਵਰਾਂ ਨੂੰ ਚੱਕ ਵੱਢ ਕੇ ਖਾਣ ਦੀ ਲੋੜ ਨਹੀਂ। ਇਹ ਆਪਣੇ ਬਣਾਏ ਹੋਏ ਸ਼ਸਤਰਾਂ ਨਾਲ ਛੋਟੇ ਛੋਟੇ ਟੁਕੜੇ ਕਰ ਸਕਦਾ ਹੈ ਜਿਡੇ ਜਿਡੇ ਇਸ ਦੇ ਮੂੰਹ ਵਿਚ ਪੈ ਜਾਣ। ਜੇ ਇਸ ਵਿਚ ਵੀ ਇਸ ਨੂੰ ਕੋਈ ਕਠਨਤਾ ਜਾਪੇ ਤਾਂ ਇਹ ਕੀਮਾਂ ਕੁਟ ਕੇ ਇਤਨਾ ਨਰਮ ਕਰ ਸਕਦਾ ਹੈ ਕਿ ਸੌਖਾ ਹੀ ਖਾ ਸਕੇ। ਜਦੋਂ ਅਜੇ ਮਨੁੱਖ ਨੂੰ ਕਿਸੇ ਚੀਜ਼ ਨੂੰ ਵੀ ਅੱਗ ਤੇ ਪਕਾ ਕੇ ਖਾਣ ਦਾ ਗਿਆਨ ਨਹੀਂ ਸੀ ਇਹ ਇਸੇ ਤਰ੍ਹਾਂ ਕੱਚਾ ਮਾਸ ਖਾ ਕੇ ਪਚਾ ਲਿਆ ਕਰਦਾ ਸੀ। ਅਜੇ ਵੀ ਤਿਬਤ ਵਿਚ ਰਹਿਣ ਵਾਲੇ ਲੋਕ ਕੱਚੇ ਮਾਸ ਦੀ ਵਰਤੋਂ ਕਰਦੇ ਹਨ। ਓਹ ਮਾਸ ਦਾ ਇਕ ਅੱਧਾ ਟੁਕੜਾ ਆਪਣੇ ਪਾਸ ਰੱਖਦੇ ਹਨ ਤੇ ਲੋੜ ਅਨੁਸਾਰ ਥੋੜਾ ਜਿਹਾ ਚਾਕੂ ਨਾਲ ਕੱਟ ਕੇ ਪਪੋਲ ਪਪਾਲ ਕੇ ਅੰਦਰ ਲੰਘਾ ਲੈਂਦੇ ਹਨ।

ਅਸੱਭਤਾ ਦਾ ਸਮਾਂ ਗੁਜ਼ਰ ਗਿਆ ਤੇ ਮਨੁੱਖ ਨੂੰ ਕੁਦਰਤ ਨੇ ਹਰ ਇਕ ਚੀਜ਼ ਨੂੰ ਰਿੰਨ੍ਹ ਪਕਾ ਕੇ ਖਾਣ ਦੀ ਸਮਝ ਦੇ ਦਿਤੀ। ਇਸ ਲਈ ਮਾਸ ਤਾਂ ਕਿਤੇ ਰਿਹਾ ਹੁਣ ਇਹ ਕਣਕ, ਛੋਲੇ, ਮਕਈ ਅਤੇ ਮੋਠ, ਬਾਜਰਾ ਵੀ ਪੀਹ ਪਕਾ ਕੇ ਹੀ ਖਾਂਦਾ ਹੈ।

ਇਸ ਦੇ ਉਲਟ ਘੋੜੇ ਟੱਟੂ ਤੇ ਗਧੇ 'ਛੋਲੇ' ਸਾਬਤ ਅਰ ਕੱਚੇ ਹੀ ਚੱਬ ਜਾਂਦੇ ਹਨ। ਮਨੁੱਖ ਦੇ ਦੰਦ ਇਨ੍ਹਾਂ ਨੂੰ ਕੱਚੇ ਚਬਾ ਜਾਣ ਦੇ ਸਮਰੱਥ ਨਹੀਂ ਹਨ। ਜੇ ਇਹ ਮਨੁੱਖ ਛੋਲੇ ਕੱਚੇ ਚੱਬ ਨਹੀਂ ਸਕਦਾ ਤਾਂ ਕੀ ਇਸ ਤੋਂ ਇਹ ਨਤੀਜਾ ਕਢਿਆ ਜਾ ਸਕਦਾ ਹੈ ਕਿ ਛੋਲੇ

ਗਧਿਆਂ ਅਤੇ ਟੱਟੂਆਂ ਵ੍ਹਾਸਤੇ ਬਣੇ ਹਨ? ਅੰਨਖੋਰੇ ਬਣਨ ਦਾ ਫਖਰ ਕਰਨ ਵਾਲੇ ਭਾਈ ਸਾਹਿਬ ਨੇ ਤਾਂ ਛੋਲੇ ਚੱਬਣ ਵੇਲੇ ਕਿਸੇ ਕੋਲੋਂ ਮੂੰਹ ਮੰਗ ਕੇ ਨਹੀਂ ਸੀ ਲਿਆ।

ਅਸੀਂ ਖਖੜੀ, ਖਰਬੂਜਾ, ਨਾਸ਼ਪਾਤੀ ਤੇ ਸੇਉ ਆਦਿਕ ਫਲਾਂ ਨੂੰ ਚਾਕੂਆਂ ਨਾਲ ਚੀਰ ਕੇ ਖਾਂਦੇ ਹਾਂ, ਇਸ ਤੋਂ ਬਿਨਾਂ ਸਾਨੂੰ ਕਾਫੀ ਤਕਲੀਫ ਪ੍ਰਤੀਤ ਹੁੰਦੀ ਹੈ। ਪਰ ਬਾਂਦਰ ਤੇ ਗਿੱਦੜ ਆਪਣੀਆਂ ਲੰਮੀਆਂ ਬੂਥੀਆਂ ਨਾਲ ਇਨ੍ਹਾਂ ਨੂੰ ਸੌਖਾ ਹੀ ਖਾ ਪੀ ਸਕਦੇ ਹਨ। ਭਾਈ ਸਾਹਿਬ ਵੀ ਫਲ ਖਾਂਦੇ ਸਨ। ਅਸੀਂ ਉਹਨਾਂ ਦੇ 'ਚੋਜ ਵਿਡਾਣੀ' ਦਰਸ਼ਨ ਕੀਤੇ ਹੋਏ ਹਨ, ਪਰ ਉਹਨਾਂ ਦੀ ਗਿੱਦੜਾਂ ਅਰ ਬਾਂਦਰਾਂ ਵਾਲੀ ਬੂਥੀ ਅਸਾਂ ਨਹੀਂ ਵੇਖੀ। ਇਸ ਲਈ ਉਹ ਇਸ ਕੁਦਰਤ ਦੇ ਨਿਯਮ ਦੀ ਉਲੰਘਣਾ ਕਰਕੇ ਹੀ ਫਲਾਂ ਦੀ ਵਰਤੋਂ ਕਰਦੇ ਰਹੇ ਹਨ।

ਪਸ਼ੂਆਂ ਨੂੰ ਜਦ ਅਸੀਂ ਖੇਤਾਂ ਵਿਚ ਛਡਦੇ ਹਾਂ ਤਾਂ ਓਹ ਕਣਕ, ਛੋਲੇ, ਮੱਕੀ, ਕਮਾਦ, ਚਰ੍ਹੀ, ਜਵਾਰ ਤੇ ਸਰ੍ਹੋਂ, ਗੋਂਗਲੂ ਆਦਿਕ ਫਸਲਾਂ ਨੂੰ ਉਸੇ ਤਰ੍ਹਾਂ ਬੁਰਕ ਮਾਰ ਕੇ ਵੱਢ ਵੱਢ ਖਾਈ ਜਾਂਦੇ ਹਨ। ਪਰ ਆਦਮੀ ਪਾਸੋਂ ਐਸਾ ਨਹੀਂ ਹੋ ਸਕਦਾ। ਇਹ ਇਨ੍ਹਾਂ ਚੀਜ਼ਾਂ ਨੂੰ ਆਪਣੇ ਹਥਿਆਰਾਂ ਨਾਲ ਕੱਟ ਕੇ ਤੇ ਬਣਾ ਸਵਾਰ ਕੇ ਤੇ ਰਿੰਨ੍ਹ ਪਕਾ ਕੇ ਖਾਂਦਾ ਹੈ। ਪਰ ਸਾਨੂੰ ਕੁੱਤਿਆਂ ਵਾਲੇ ਮੂੰਹ ਦੱਸਣ ਵਾਲੇ ਸੱਜਣ ਕਿਉਂ ਨਹੀਂ ਝੋਟਿਆਂ ਤੇ ਮੱਝਾਂ ਵਰਗੇ ਬੂਥੇ ਬਣਾ ਲੈਂਦੇ, ਤਾਂ ਕਿ ਉਹ ਇਸ ਗੱਲ ਨੂੰ ਸਾਬਤ ਕਰ ਸਕਣ ਕਿ ਇਹ ਸਾਰੇ ਖੇਤ ਖਲਵਾੜ ਮਨੁੱਖ ਦੀ ਕੁਦਰਤੀ ਖੁਰਾਕ ਹਨ।

ਮਨੁੱਖ ਪਰੰਪਰਾ ਤੋਂ ਹੀ ਮਾਸ ਖਾਂਦਾ ਚਲਿਆ ਆ ਰਿਹਾ ਹੈ ਜਿਸ ਨੂੰ ਲੱਖਾਂ ਬਰਸ ਬੀਤ ਚੁੱਕੇ ਹਨ। ਸਾਰੀ ਦੁਨੀਆਂ ਵਿਚ ਜੋ ਤਵਾਰੀਖਾਂ ਅੱਜ ਤਕ ਪੜ੍ਹੀਆਂ ਪੜ੍ਹਾਈਆਂ ਜਾਂਦੀਆਂ ਹਨ ਸਭ ਵਿਚ ਇਹ ਸਬੂਤ ਮੌਜੂਦ ਹੈ। ਇਥੋਂ ਤਕ ਕਿ ਜੋ ਅੱਗ ਦੀ ਕਾਢ ਵੀ ਮਾਸ ਦੇ ਟੁਕੜੇ ਦੀ ਸਹਾਇਤਾ ਨਾਲ ਹੀ ਕੀਤੀ ਗਈ।

ਮੇਰਾ ਤਾਂ ਖਿਆਲ ਹੈ ਕਿ ਜੇ ਇਹ ਉਸ ਸਮੇਂ ਮਾਸ ਨਾਂ ਖਾਂਦਾ ਤਾਂ ਇਸਨੇ ਜਮਦੇ ਹੀ ਮਰ ਜਾਣਾ ਸੀ ਤੇ ਅਸ਼ਰਫੁਲ ਮਖਲੂਕਤਾ (**ਉਤਮ ਜਨਮ ਮਾਣਸ ਦੇਹੀ**) ਦਾ ਸਰਵ ਨਾਸ਼ ਹੋ ਜਾਣਾ ਅਸੰਭਵ ਨਹੀਂ ਸੀ। ਉਸ ਵੇਲੇ ਜੰਗਲਾਂ ਵਿਚ ਲੱਖਾਂ ਦੀ ਗਿਣਤੀ ਵਿਚ ਹਿੰਸਕ ਜਾਨਵਰਾਂ ਦਾ ਹੋਣਾ ਸੰਭਵ ਸੀ। ਉਹਨਾਂ ਪਾਸੋਂ ਹੋਰ ਜਾਨਵਰ ਤਾਂ ਭਜ ਨੱਸਕੇ ਜਾਂ ਲੁਕ ਛਿਪਕੇ ਬਚ ਸਕਦੇ ਸਨ ਪਰ ਆਦਮੀ ਪਾਸ ਇਸ ਤੋਂ ਬਗੈਰ ਕੋਈ ਚਾਰਾ ਨਹੀਂ ਸੀ ਕਿ ਉਹ ਹਥਿਆਰਾਂ ਨਾਲ ਉਹਨਾਂ ਦਾ ਟਾਕਰਾ ਕਰਦਾ। ਬੇਹਿਥਆਰੇ ਆਦਮੀ ਨੂੰ ਤਾਂ ਕੁਤਾ ਵੀ ਗਲੀ ਵਿਚ ਪਾੜ ਕੇ ਖਾ ਜਾਂਦਾ ਹੈ। ਉਥੇ ਤਾਂ ਸ਼ੇਰਾਂ, ਬਘਿਆੜਾਂ ਤੇ ਚਿਤਰਿਆਂ ਦਾ ਮੁਕਾਬਲਾ ਸੀ।

ਅਸੀਂ ਇਹ ਗੱਲ ਯਕੀਨ ਨਾਲ ਕਹਿ ਸਕਦੇ ਹਾਂ ਕਿ ਉਸ ਵੇਲੇ ਭਾਈ ਰਣਧੀਰ ਸਿੰਘ ਜੀ ਦੀ ਰੂਹ ਨੇ ਮਨੁਖੀ ਜਾਮੇ ਵਿਚ ਪ੍ਰਵੇਸ਼ ਨਹੀਂ ਸੀ ਕੀਤਾ, ਨਹੀਂ ਤਾਂ ਇਨ੍ਹਾਂ ਸਰਬ ਜੀਅ ਦਇਆ ਦਾ ਝੰਡਾ ਖੜਾ ਕਰਕੇ ਮਨੁਖਾਂ ਨੂੰ ਅਹਿੰਸਾ ਦਾ ਉਪਦੇਸ਼ ਦੇਣਾ ਸੀ ਤੇ ਹਿੰਸਕ ਜਾਨਵਰਾਂ ਨੇ ਇਨ੍ਹਾਂ ਨੂੰ ਪਾੜਕੇ ਖਾ ਜਾਣਾ ਸੀ।

ਦੁਨੀਆਂ ਦੀ, ਵੇਦਕ, ਯੂਨਾਨੀ ਤੇ ਐਲੋਪੈਥੀ ਜਾਂ ਡਾਕਟਰੀ ਦੀ ਹਰ ਇਕ ਕਿਤਾਬ ਨੇ ਮਾਸ ਨੂੰ (ਅੰਨ ਦੇ ਨਾਲ ਹੀ) ਮਨੁਖ ਦੀ ਖੁਰਾਕ ਸਿੱਧ ਕੀਤਾ ਹੈ। ਕਿਸੇ

ਸਮੇਂ ਮਨੁੱਖ ਨੇ ਹਰ ਇਕ ਚੀਜ਼ ਨੂੰ ਆਪਣੀ ਰਸਨਾਂ ਉਤੇ ਰਖਕੇ ਪਹਿਲੇ ਉਸਦੇ ਸਵਾਦ ਦੀ ਪਰਖ ਕੀਤੀ। ਜਿਹੜੀ ਇਸਦੀ ਖੁਰਾਕ ਨਹੀਂ ਸੀ ਉਸਨੂੰ ਇਸਦੀ ਜ਼ਬਾਨ ਨੇ ਉਸੇ ਵੇਲੇ ਥੁਕ ਦਿੱਤਾ। ਇਸਦੇ ਉਲਟ ਜਿਹੜੀ ਧੱਕੇ ਨਾਲ ਅੰਦਰ ਕੀਤੀ ਗਈ ਉਸਨੂੰ ਇਹਦੇ ਮਿਹਦੇ ਨੇ ਮੂੰਹ ਦੇ ਰਸਤੇ ਬਾਹਰ ਮਾਰਿਆ, ਦਸਤਾਂ ਦੀ ਰਾਹੀਂ ਖਾਰਜ ਕਰ ਦਿੱਤਾ ਯਾ ਜਾਨੋਂ ਹੀ ਮਾਰ ਦਿੱਤਾ।

ਜੇਹੜੀ ਚੀਜ਼ ਇਸ ਨੂੰ ਸਵਾਦ ਲਗੀ, ਅੰਦਰ ਜਾ ਕੇ ਹਜ਼ਮ ਹੋ ਗਈ, ਦੇਹ ਨੂੰ ਪੁਸ਼ਟ ਕੀਤਾ, ਬਲ ਬੀਰਜ ਵਿਚ ਵਾਧਾ ਕੀਤਾ, ਉਹ ਮਨੁਖ ਦੀ ਖੁਰਾਕ ਸਾਬਤ ਹੋ ਗਈ, ਭਾਵੇਂ ਉਹ ਮਾਸ ਸੀ ਤੇ ਭਾਵੇਂ ਘਾਸ।

ਇਸ ਵੇਲੇ ਅੱਧੀ ਤੋਂ ਵਧ ਦੁਨੀਆਂ ਮਾਸ ਖਾ ਕੇ ਜਿਊਂਦੀ ਹੈ। ਇਸ ਦੇ ਨਾਲ ਮਨੁੱਖ ਦੀ ਹੱਡੀ, ਲੰਮੀ, ਮੋਟੀ ਤੇ ਪੱਕੀ ਹੁੰਦੀ ਹੈ, ਹਰ ਇਕ ਮਨੁੱਖ ਅਜੇਹੇ ਗੁਣਾਂ ਵਾਲਾ ਭੋਜਨ ਚਾਹੁੰਦਾ ਹੈ।

ਜੇ ਮਾਸ ਮਨੁੱਖ ਦੀ ਖੁਰਾਕ ਨਾ ਹੁੰਦੀ ਤਾਂ ਇਸ ਦਾ ਮਿਹਦਾ ਇਸ ਨੂੰ ਪਚਾ ਨਾ ਸਕਦਾ। ਇਸ ਦੇ ਖਾਣ ਨਾਲ ਕੈ, ਦਸਤ ਜਾਂ ਮਰੋੜ ਲਗ ਜਾਂਦੇ ਜਾਂ ਸੂਲ ਨਾਲ ਤੜਫ ਕੇ ਮਰ ਜਾਂਦਾ। ਜੇ ਮਨੁੱਖ ਭੇਡ, ਬੱਕਰੀ, ਮੱਝ ਜਾਂ ਊਠ, ਘੋੜੇ, ਹਾਥੀ ਅਤੇ ਗਧਿਆਂ ਵਾਂਗੂ ਘਾਸ-ਹਾਰੀ ਹੁੰਦਾ ਤਾਂ ਇਹ ਵੀ ਉਹਨਾਂ ਵਾਂਗੂ ਮਾਸ ਨੂੰ ਸੁੰਘ ਕੇ ਪਿਛਾਂ ਹਟ ਜਾਂਦਾ।

ਅੰਦਰੂਨੀ ਸਰੀਰਕ ਬਨਾਵਟ ਦੇ ਲਿਹਾਜ ਨਾਲ ਮਨੁੱਖ ਮਾਸ ਤੇ ਘਾਸ ਦੋਹਾਂ ਤਰ੍ਹਾਂ ਦੀ ਖੁਰਾਕ ਖਾਣ ਵਾਲਾ ਸਾਬਤ ਹੁੰਦਾ ਹੈ। ਨਿਰਾ ਮਾਸ ਖਾਣ ਵਾਲੇ ਜਾਨਵਰਾਂ (ਸ਼ੇਰ ਆਦਿਕਾਂ) ਦੀ ਆਂਦਰ ਛੋਟੀ ਹੁੰਦੀ ਹੈ। 'ਪਸ਼ੂ' ਜੋ ਘਾਸ ਫੂਸ ਖਾਂਦੇ ਹਨ ਉਹਨਾਂ ਦੀ ਆਂਦਰ ਮਾਸਾਹਾਰੀਆਂ ਨਾਲੋਂ ਛੇ ਗੁਣਾਂ, ਪਰ ਦੋਹਾਂ ਕਿਸਮਾਂ ਦੀ ਖੁਰਾਕ ਖਾਣ ਵਾਲਾ ਹੋਣ ਕਰਕੇ ਮਨੁੱਖ ਦੀ ਆਂਦਰ ਵਿਚਲੇ ਦਰਜੇ ਦੀ ਹੁੰਦੀ ਹੈ।

ਘਾਹ ਖਾਣ ਵਾਲੇ ਪਸ਼ੂਆਂ ਦੇ ਦੰਦ ਦੋ ਕਿਸਮ ਦੇ ਹਨ, ਅੰਦਰ ਦੀਆਂ, ਹੇਠਲੀਆਂ, ਉਤਲੀਆਂ ਦਾਹੜਾਂ ਬਿਲਕੁਲ ਇਕ ਸਾਰ ਹੁੰਦੀਆਂ ਹਨ। ਜਿਨ੍ਹਾਂ ਨਾਲ ਉਹ ਉਗਾਲੀ ਕਰਕੇ ਆਪਣੀ ਖੁਰਾਕ ਨੂੰ ਪੀਂਹਦੇ ਹਨ। ਅਗਲੇ ਪਾਸੇ ਸਿਰਫ ਹੇਠਲੇ ਦੰਦ ਕੁਹਾੜਿਆਂ ਵਾਂਗ ਜਾਂ ਵੱਟਾਂ ਪਾਉਣ ਵਾਲੇ ਜੰਦਰੇ ਦੀਆਂ ਕਿੱਲੀਆਂ ਵਰਗੇ ਹੁੰਦੇ ਹਨ, ਜਿਨ੍ਹਾਂ ਨਾਲ ਉਹ ਹੇਠੋਂ ਹੁਝਕਾ ਮਾਰ ਕੇ ਬਨਾਸਪਤੀ ਨੂੰ ਕੱਟ ਕੇ ਖਾਂਦੇ ਹਨ, ਪਰ ਉਹਨਾਂ ਦੇ ਮੂੰਹ ਵਿਚ 'ਸੂਆ' ਕੋਈ ਨਹੀਂ ਹੁੰਦਾ। ਭੇਡ, ਬੱਕਰੀ, ਹਰਨ, ਘੋੜਾ ਤੇ ਖੋਤਾ ਵਗੈਰਾ ਦੇ ਅਗਲੇ ਜਬਾੜਿਆਂ ਵਿਚ ਹੇਠਾਂ ਉਤੇ ਦੋਹੀਂ ਪਾਸੀਂ ਦੰਦ ਹੁੰਦੇ ਹਨ ਜਿਨ੍ਹਾਂ ਨਾਲ ਉਹ ਘਾਹ ਪੱਠਾ ਤੋੜਦੇ ਹਨ, ਪਰ ਸੂਏ ਨਾਮ ਦੇ ਦੰਦ ਇਨ੍ਹਾਂ ਦੇ ਵੀ ਕੋਈ ਨਹੀਂ ਹੁੰਦੇ। ਮਾਸਾਹਾਰੀ ਜਾਨਵਰਾਂ ਦੇ ਸੂਇਆਂ ਵਾਂਗ ਲੰਮੇ ਅਰ ਤਿਖੇ ਦੰਦ ਵੀ ਹੁੰਦੇ ਹਨ। ਇਨ੍ਹਾਂ ਦੇ ਦੰਦਾਂ ਦੀਆਂ ਵੀ ਅੱਡ-ਅੱਡ ਕਿਸਮਾਂ ਹਨ। ਇਸੇ ਤਰ੍ਹਾਂ ਮਨੁੱਖ ਦੇ ਦੰਦਾਂ ਦੀਆਂ ਵੀ ਕਿਸਮਾਂ ਹਨ। ਦਾਹੜਾਂ, ਅਗਲੇ ਕੱਟਣ ਵਾਲੇ ਦੰਦ ਤੇ ਚਾਰ ਸੂਏ ਦੰਦ ਜੋ ਅਗਲਿਆਂ ਪਿਛਲਿਆਂ ਦੰਦਾਂ ਨਾਲੋਂ ਤਿਖੇ ਹੁੰਦੇ ਹਨ। ਇਹ ਨਿਸ਼ਾਨੀ ਇਸ ਨੂੰ ਮਾਸਾਹਾਰੀ ਸਾਬਤ ਕਰਨ ਲਈ ਚਿਹਨ ਮਾਤਰ ਹੈ।

ਅਗਲੇ ਪਾਸੇ ਦੇ ਅਠੇ ਦੰਦ ਗਾਜਰ, ਮੂਲੀ, ਗੋਂਗਲੂ ਤੇ ਫਲ ਵਗੈਰਾ ਨੂੰ ਚੱਕ ਵੱਢ ਕੇ ਖਾਣ ਲਈ ਹਨ। ਦਾਹੜਾਂ ਪੀਹਣ ਵਾਸਤੇ ਅਤੇ ਸੂਏ ਲੋੜ ਅਨੁਸਾਰ ਚੀਰਨ ਵਾਸਤੇ।

ਇਸ ਲਈ ਜੋ ਸ਼ਰਤ ਭਾਈ ਸਾਹਿਬ ਨੇ ਮਾਸਾਹਾਰੀ ਜਾਨਵਰ ਸਾਬਤ ਕਰਨ ਲਈ ਮਾਸਾਹਾਰੀ ਜਾਨਵਰਾਂ ਵਰਗੇ ਦੰਦ ਲੁਆਉਣ ਵਾਲੀ ਲਾਈ ਹੈ ਉਸਨੂੰ ਆਦਮੀ ਦੇ ਸੂਏ ਨਾਮ ਦੇ ਚਾਰ ਦੰਦ (ਜਿਨ੍ਹਾਂ ਨੂੰ ਆਯੁਰਵੇਦੀ ਗ੍ਰੰਥਾਂ ਵਿਚ 'ਭੇਦਕ' ਯਾ 'ਰਦਕ' ਲਿਖਿਆ ਹੋਇਆ ਹੈ) ਪੂਰਿਆਂ ਕਰ ਦੇਂਦੇ ਹਨ।

ਯਥਾ:- 'ਚਾਰ ਛੇਦਕ ਦਾਂਤੋਂ ਮੇਂ ਬੀਚਕੇ ਦੋ 'ਮਧਮ ਛੇਦਕ' ਔਰ ਅਗਲ ਬਗਲ ਵਾਲੇ 'ਬਾਹਯ ਛੇਦਕ' ਕਹਿਲਾਤੇ ਹੈ। ਬਾਹਯ ਛੇਦਕ ਦਾਤੋਂ ਕੇ ਬਾਦ ਕਾਨ ਕੀ ਓਰ ਏਕ ਏਕ ਨੁਕੀਲਾ ਦਾਂਤ ਕੁੱਤੇ, ਬਿੱਲੀ ਯਾ ਸ਼ੇਰ ਕੇ ਦਾਤੋਂ ਕੇ ਸਮਾਨ ਅਹਾਰੀ ਦ੍ਰਵਯ ਮੇ ਛੇਦ ਕਰਨੇ ਯਾ ਫਾੜਨੇ ਲਿਏ ਕੇ ਉਪਯੋਗ ਹੋਤੇ ਹੈਂ। ਇਸੇ ਭੇਦਕ ਯਾ ਰਦਨਕ ਕਹਿਤੇ ਹੈਂ।

*(ਪੁਸਤਕ ਸ਼ਰੀਰ ਪਰਿਚਯ, ਲੇਖਕ ਪੰਡਤ ਜਗਨ ਨਾਥ ਪ੍ਰਸ਼ਾਦ ਸ਼ੁਕਲ, ਪ੍ਰਯਾਗ)*

ਪਰ, ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ। ਇਹ ਮਨੁੱਖ ਮਾਸ ਨੂੰ ਖਾ ਸਕਦਾ ਹੈ, ਪਚਾ ਸਕਦਾ ਹੈ ਤੇ ਇਸ ਨੂੰ ਖਾ ਕੇ ਜਿਉਂਦਾ ਰਹਿ ਸਕਦਾ ਹੈ, ਬੇਸ਼ੱਕ ਕਿਸੇ ਵੇਲੇ ਇਸ ਨੂੰ ਅੰਨ ਵੀ ਨਾ ਮਿਲੇ। ਦਸੋ, ਇਸ ਤੋਂ ਵਧ ਇਸ ਦੇ ਸੰਬੰਧ ਵਿਚ ਕੀ ਸਬੂਤ ਪੇਸ਼ ਕੀਤਾ ਜਾ ਸਕਦਾ ਹੈ?

# ਕੀ ਮਾਸ ਖਾਣ ਨਾਲ ਦੰਦ ਖਰਾਬ ਹੁੰਦੇ ਹਨ ?

ਭਾਈ ਰਣਧੀਰ ਸਿੰਘ ਜੀ ਤੇ ਉਹਨਾਂ ਦੇ ਖਿਆਲਾਂ ਦੇ ਹੋਰ ਕਈ ਮਾਸ ਵਿਰੋਧੀ ਸੱਜਣ ਇਹ ਗੱਲ ਵੀ ਕਰਦੇ ਹਨ ਕਿ ਮਾਸ ਖਾਣ ਨਾਲ ਦੰਦ ਖਰਾਬ ਹੁੰਦੇ ਹਨ। ਇਹ ਗੱਲ ਵੀ ਉਸੇ ਤਰ੍ਹਾਂ ਹੀ ਗਲਤ ਹੈ ਜਿਵੇਂ ਉਹਨਾਂ ਦੀਆਂ ਹੋਰ ਯੁਕਤੀਆਂ। ਵਿਚਾਰ ਦ੍ਰਿਸ਼ਟੀ ਨਾਲ ਦੇਖਣ ਤੋਂ ਪਤਾ ਲਗਦਾ ਹੈ ਕਿ ਮਾਸ ਖਾਣ ਨਾਲ ਦੰਦ ਪੱਕੇ ਹੁੰਦੇ ਹਨ। ਡਾਕਟਰੀ ਅਤੇ ਵੈਦਕ ਦੇ ਸਾਰੇ ਗ੍ਰੰਥਾਂ ਵਿਚ ਇਹੋ ਕੁਝ ਲਿਖਿਆ ਮਿਲਦਾ ਹੈ ਕਿ ਮਾਸ, ਹੱਡੀ ਨੂੰ ਮੋਟੀ ਲੰਮੀ ਤੇ ਪੱਕੀ ਕਰਨ ਵਿਚ ਸਹਾਇਕ ਹੁੰਦਾ ਹੈ। ਦੰਦ ਵੀ ਮਨੁੱਖੀ ਹੱਡੀਆਂ ਵਿਚ ਸ਼ਾਮਲ ਹਨ। ਜੇ ਦੂਜੀਆਂ ਹੱਡੀਆਂ ਮਾਸ ਖਾਣ ਨਾਲ ਪੁਸ਼ਟ ਹੁੰਦੀਆਂ ਹਨ ਤਾਂ ਦੰਦਾਂ ਦਾ ਪੁਸ਼ਟ ਹੋਣਾ ਵੀ ਲਾਜ਼ਮੀ ਹੈ। ਨਿਰੋਲ ਮਾਸਾਹਾਰੀ ਜਾਨਵਰਾਂ ਦੇ ਦੰਦ ਘਾਹ ਖਾਣ ਵਾਲੇ ਜਾਨਵਰਾਂ ਨਾਲੋਂ ਪੱਕੇ ਹੁੰਦੇ ਹਨ। ਦੰਦਾਂ ਦੀ ਖਰਾਬੀ ਦਾ ਕਾਰਨ ਮਾਸ ਦਾ ਘੱਟ ਜਾਂ ਉੱਕਾ ਹੀ ਨਾ ਖਾਣਾ ਹੈ, ਦੰਦਾਂ ਦੀ ਸਫਾਈ ਨਾ ਕਰਨੀ ਵੀ ਦੰਦਾਂ ਦਾ ਨਾਸ ਕਰਦੀ ਹੈ। ਅੰਜਾਣ ਲੋਕ ਦੰਦਾਂ ਵਿਚ ਮਾਸ ਦੇ ਕੁਝ ਰੇਸ਼ੇ ਫਸ ਜਾਣ ਤੋਂ ਇਹ ਅੰਦਾਜ਼ਾ ਲਾਉਂਦੇ ਹਨ ਕਿ ਮਾਸ ਨਾਲ ਇਹ ਖਰਾਬ ਹੁੰਦੇ ਹਨ। ਜੇ ਇਸ ਗੱਲ ਤੋਂ ਦੰਦਾਂ ਦੀ ਖਰਾਬੀ ਦਾ ਭਾਵ ਲਿਆ ਜਾਏ ਤਾਂ ਹੋਰ ਅਨੇਕਾਂ ਰੇਸ਼ੇਦਾਰ ਚੀਜ਼ਾਂ ਇਸ ਦਾਇਰੇ ਅੰਦਰ ਆ ਜਾਣਗੀਆਂ। ਜਿਹਾ ਕਿ ਕੁਝ ਪਕੇਰੀਆਂ ਸਬਜ਼ੀਆਂ ਅਤੇ ਫਲ।

ਜਦੋਂ ਉਹਨਾਂ ਦੇ ਰੇਸ਼ੇ ਸਾਡੇ ਦੰਦਾਂ ਵਿਚ ਫਸਦੇ ਹਨ ਤਾਂ ਅਸੀਂ ਉਹਨਾਂ ਨੂੰ ਛਿੜ ਆਦਿਕ ਨਾਲ ਬਾਹਰ ਕਢ ਦੇਂਦੇ ਹਾਂ। ਇਸੇ ਤਰ੍ਹਾਂ ਮਾਸ ਨੂੰ ਵੀ ਕਢ ਲਿਆ ਜਾਂਦਾ ਹੈ, ਵੈਸੇ ਇਸ ਦੇ ਵਿਚ ਐਸਾ ਕੋਈ ਐਸਡ ਮੌਜੂਦ ਨਹੀਂ ਜਿਸ ਦਾ ਦੰਦਾਂ ਉਤੇ ਮਾੜਾ ਅਸਰ ਪੈ ਸਕਦਾ ਹੋਵੇ। ਇਸ ਦੇ ਨਾਲੋਂ ਅੰਨ ਅਤੇ ਮਿੱਠੇ ਵਿਚ ਅਜੇਹਾ ਤੱਤ ਕਾਫੀ ਮਿਕਦਾਰ ਵਿਚ ਮੌਜੂਦ ਹੈ। ਅਤਿ ਗਰਮ ਚਾਹ ਅਤੇ ਬਰਫ ਦੰਦਾਂ ਉਤੇ ਹਦ ਤੋਂ ਵਧ ਭੈੜਾ ਅਸਰ ਪਾਉਂਦੇ ਹਨ। ਦੰਦਾਂ ਦੀ ਖਰਾਬੀ ਦਾ ਦੋਸ਼ ਅਰੋਪ ਕੇ ਮਹਾਂ ਪ੍ਰਸ਼ਾਦ (ਮਾਸ) ਦਾ ਤਿਆਗ ਕਰਨ ਵਾਲੇ ਸੱਜਣ ਜ਼ਰਾ ਸੋਚ ਕੇ ਚਲਣ ਤੇ ਭਾਈ ਰਣਧੀਰ ਸਿੰਘ ਜੀ ਦੇ ਇਸ ਗਲਤ ਫਲਸਫੇ ਦੇ ਪਿੱਛੇ ਲਗ ਕੇ ਉਕਾਈ ਨਾਂ ਖਾਣ।

# ਹਰ ਪ੍ਰਕਾਰ ਦਾ ਮਾਸ

ਭਾਈ ਸਾਹਿਬ ਜੀ ਉਚਰਦੇ ਹਨ ਕਿ 'ਜੇ ਮਾਸ ਖਾਣਾ ਠੀਕ ਹੈ ਤਾਂ ਹਰ ਪ੍ਰਕਾਰ ਦਾ ਮਾਸ ਖਾ ਲੈਣਾ ਚਾਹੀਦਾ ਹੈ। ਇਸਦਾ ਜਵਾਬ ਇਤਨਾ ਹੀ ਕਾਫ਼ੀ ਹੈ ਕਿ ਜੇ ਘਾਸ-ਫੂਸ ਤੇ ਬਨਸਪਤੀ ਖਾਣੀ ਹੀ ਧਰਮ ਹੈ ਤਾਂ ਹਰ ਪ੍ਰਕਾਰ ਦੀ ਬਨਸਪਤੀ ਅੱਕ, ਧਤੂਰਾ, ਨਿੰਮ, ਧਰੇਕ ਅਤੇ ਤਮਾਕੂ ਵੀ ਖਾ ਜਾਣਾ ਚਾਹੀਦਾ ਹੈ।

ਪਰ ਇਹ ਗੱਲ ਇਉਂ ਨਹੀਂ, ਕਈ ਜਾਨਵਰ ਮਾਸ ਤੇ ਹੀ ਜਿਉਂਦੇ ਹਨ ਪਰ ਹਰ ਪ੍ਰਕਾਰ ਦਾ ਮਾਸ ਉਹਨਾਂ ਦੇ ਵੀ ਮੁਆਫਕ ਨਹੀਂ। ਜੇ ਆਦਮੀ ਵੀ ਇੱਲ, ਕਾਂ, ਗਲਿੰਝ, ਉਲੂ, ਬਾਜ, ਸ਼ਿਕਰਾ, ਕੂਹੀ, ਨੀਲਕੰਠ, ਭਾਸ (ਇਕ ਪ੍ਰਕਾਰ ਦੀ ਗਲਿੰਝ) ਆਦਿਕ ਜੀਵਾਂ ਦਾ ਮਾਸ ਖਾਏ ਤਾਂ ਇਸ ਨੂੰ ਭਸਮਕ, ਸੋਜ ਤੇ ਪਾਗਲਪਨ ਆਦਿਕ ਰੋਗ ਹੋ ਜਾਂਦੇ ਹਨ, ਬੀਰਜ ਖੀਣ ਹੁੰਦਾ ਹੈ। [ਦੇਖੋ ਭਾਵ ਪ੍ਰਕਾਸ਼ ਨਿਘੰਟੂ, ਮਾਂਸ ਵਰਗ, ਸ਼ਲੋਕ ੨੪-੨੫]

ਇਨ੍ਹਾਂ ਤੋਂ ਬਿਨਾਂ ਸਰਵ ਪ੍ਰਕਾਰ ਦੇ ਮਾਸ (ਜਿਨ੍ਹਾਂ ਖਾਣ ਯੋਗ ਮਾਸਾਂ ਦਾ ਜ਼ਿਕਰ ਗ੍ਰੰਥਕਾਰ ਕਰਦਾ ਹੈ- ਵਾਤ ਨਾਸ਼ਕ, ਪੁਸ਼ਟੀ ਕਾਰਕ, ਬਲ ਵਰਧਕ, ਤ੍ਰਿਪਤੀ ਦਾਇਕ, ਭਾਰੀ, ਹਿਰਦੇ ਨੂੰ ਪਿਆਰੇ, ਰਸ ਅਤੇ ਪਾਕ ਵਿਚ ਮਿਠੇ ਹਨ। [ਭਾਵ ਪ੍ਰਕਾਸ਼, ਮਾਸ ਵਰਗ, ਸ਼ਲੋਕ ੧]

ਇਸ ਕਿਸਮ ਦੇ ਬੇਅੰਤ ਹਵਾਲੇ ਪੇਸ਼ ਕੀਤੇ ਜਾ ਸਕਦੇ ਹਨ, ਜਿਨ੍ਹਾਂ ਤੋਂ ਸਾਬਤ ਹੋ ਸਕਦਾ ਹੈ ਕਿ ਮਾਸ ਦਾ ਖਾਣਾ ਮਨੁੱਖੀ ਜੀਵਨ ਦਾ ਹਰ ਤਰ੍ਹਾਂ ਸਹਾਇਕ ਹੈ।

ਦੁਨੀਆਂ ਵਿਚ ਐਸੇ ਐਸੇ ਟਿਕਾਣੇ ਵੀ ਮੌਜੂਦ ਹਨ ਜਿੱਥੇ ਛੇ ਮਹੀਨੇ ਦੀ ਰਾਤ ਅਤੇ ਛੇ ਮਹੀਨੇ ਦਾ ਦਿਨ ਹੁੰਦਾ ਹੈ। ਓਹ ਹਨ 'ਬਹਿਰਾ ਮੁੰਜ ਮਿਦ ਸ਼ਮਾਲੀ ਅਤੇ ਬਹਿਰਾ ਮੁੰਜ ਮਿਦ ਜਨੂਬੀ।'[1] ਉਥੋਂ ਦੇ ਮਨੁੱਖਾਂ ਦੀ ਖੁਰਾਕ ਉਥੇ ਪੈਦਾ ਹੋਣ ਵਾਲੇ ਰੇਂਡੀਅਰ ਨਾਮ ਦੇ ਜਾਨਵਰ ਦਾ ਮਾਸ ਹੈ। ਉਸੇ ਦੀ ਖੱਲ ਨੂੰ ਕਪੜੇ ਦੇ ਤੌਰ ਤੇ ਪਹਿਨਦੇ ਹਨ। ਉਹਨਾਂ ਦੇ ਜੀਵਨ ਦਾ ਆਧਾਰ ਇਕ ਇਹੋ ਜਾਨਵਰ ਹੈ। ਉਥੇ ਦਾ ਜਿਹੜਾ ਮਨੁੱਖ ਰੇਂਡੀਅਰ ਦਾ ਮਾਸ ਨਾ ਖਾਏ, ਜਿਉਂਦਾ ਨਹੀਂ ਰਹਿ ਸਕਦਾ।

ਹੁਣ ਅਸੀਂ ਆਪਣੇ ਅਹਿੰਸਾਵਾਦੀ ਭਰਾਵਾਂ ਨੂੰ ਪੁਛਦੇ ਹਾਂ ਕਿ ਜੇ ਤੁਹਾਨੂੰ ਅਕਾਲ ਪੁਰਖ ਉਸ ਧਰਤੀ ਤੇ ਜਨਮ ਦੇ ਦੇਵੇ ਤਾਂ ਤੁਹਾਡਾ ਜੀਵਨ ਕਿਵੇਂ ਚਲੇ? ਕਿਉਂਕਿ ਨਾ ਉਥੇ ਮੁੰਗੀ, ਨਾ ਮੋਠ ਅਤੇ ਨਾ ਬਾਸਮਤੀ ਦੇ ਚਾਵਲ ਹੀ ਹੁੰਦੇ ਹਨ। ਫਿਰ, 'ਖੂਬ ਖਾਣਾ ਖੀਚਰੀ' ਦੇ ਗੱਫੇ ਤੁਹਾਨੂੰ ਕੌਣ ਲੁਆਵੇਗਾ? ਕੜਾਹ ਪ੍ਰਸ਼ਾਦ ਦੀ ਤਾਂ ਗੱਲ ਹੀ ਕੀ ਕਰਨੀ ਹੈ। ਕੀ ਉਸ ਵੇਲੇ ਤੁਸੀਂ ਆਪਣੇ ਆਪ ਨੂੰ ਮਨੁੱਖ ਸਮਝੋਗੇ ਜਾਂ ਸ਼ੇਰ, ਬਘਿਆੜ, ਚਿਤਰੇ,

---

1. ਉੱਤਰੀ ਅਤੇ ਦੱਖਣੀ ਧਰੁਵ?

ਰਿੱਛ ਜਾਂ ਗਿੱਦੜਾਂ ਤੇ ਕੁੱਤਿਆਂ ਦਾ ਭਾਈਚਾਰਾ ?

ਮਨੁੱਖੀ ਭੋਜਨ ਵਿਚ ਆਟਾ, ਤੇਲ, ਖੰਡ, ਘਿਉ ਤੇ ਲੂਣ ਆਦਿਕ ਪਦਾਰਥਾਂ ਦਾ ਹੋਣਾ ਜ਼ਰੂਰੀ ਹੈ ਪਰ ਸਭ ਤੋਂ ਵਧ ਲੋੜ ਪਰੋਟੀਨ ਦੀ ਹੈ। ਜਿਸ ਚੀਜ਼ ਵਿਚ ਪਰੋਟੀਨ ਦੀ ਬਹੁਲਤਾ ਹੈ ਉਹੋ ਮਨੁੱਖ ਦੀ ਵਧੀਆ ਖੁਰਾਕ ਹੈ। ਦਾਲਾਂ ਵਿਚ ਵੀ ਪਰੋਟੀਨ ਮੌਜੂਦ ਹੈ ਪਰ ਉਹਨਾਂ ਵਿਚੋਂ ਪਰੋਟੀਨ ਪੈਦਾ ਕਰਨ ਲਈ ਮਿਹਦੇ ਨੂੰ ਆਪ ਖੇਚਲ ਕਰਨੀ ਪੈਂਦੀ ਹੈ। ਬਨਾਸਪਤੀ ਪਰੋਟੀਨ ਵਿਚੋਂ 'ਸੈਲੂਲੋਜ' ਤੋਂ ਬਣੀ ਘਟੀਆ ਪਰੋਟੀਨ ਤਾਂ ਹਜਮ ਹੀ ਨਹੀਂ ਹੁੰਦੀ। ਪਸ਼ੂ ਪਰੋਟੀਨ ਦੀਆਂ ਬਣੀਆਂ ਵਸਤੂਆਂ (ਮਾਸ, ਦੁੱਧ ਅਤੇ ਆਂਡੇ) ੯੦ ਫੀ ਸਦੀ ਨਾਲੋਂ ਵੀ ਵਧੇਰੇ ਹਜਮ ਹੋ ਜਾਂਦੀਆਂ ਹਨ।

ਪਰੋਟੀਨ ਦੀ ਜੀਵਨ ਸੰਬੰਧੀ ਕੀਮਤ ਇਸ ਗੱਲ ਤੋਂ ਨਾਪੀ ਜਾਂਦੀ ਹੈ ਕਿ ਸੌ 'ਗ੍ਰੀਨ ਪਰੋਟੀਨ ਭੋਜਨ ਤੋਂ' ਕਿੰਨੀ ਪਰੋਟੀਨ ਸਰੀਰ ਦੀ ਪਰੋਟੀਨ ਦਾ ਭਾਗ ਬਣ ਸਕਦੀ ਹੈ। ਇਉਂ ਲਗਦਾ ਹੈ ਕਿ ਪਸ਼ੂ ਪਰੋਟੀਨ (ਮਾਸ, ਆਂਡੇ ਅਤੇ ਦੁੱਧ) ਦੀ ਜੀਵਨ ਸੰਬੰਧੀ ਕੀਮਤ ਜ਼ਿਆਦਾ ਹੈ ਕਿਉਂਕਿ ਇਹ ੭੦ ਤੋਂ ੯੫ ਫੀ ਸਦੀ ਸਰੀਰ ਦਾ ਹਿੱਸਾ ਬਣ ਜਾਂਦੀ ਹੈ ਤੇ ਫੋਗ ਇਸ ਵਿਚ ਬਹੁਤ ਘਟ ਰਹਿ ਜਾਂਦਾ ਹੈ, ਜਦ ਕਿ ਬਨਾਸਪਤੀ ਪਰੋਟੀਨਾ (ਅਲਸੀ, ਕਣਕ, ਮਕਈ ਅਤੇ ਦਾਲਾਂ, ਆਦਿ) ਦੀ ਜੀਵਨ ਸੰਬੰਧੀ ਕੀਮਤ ਘਟ ਹੈ ਕਿਉਂਕਿ ਇਹ ਸਿਰਫ ੬੦ ਤੋਂ ੬੫ ਫੀ ਸਦੀ ਹੀ ਮਨੁੱਖੀ ਜੀਵਨ ਦਾ ਭਾਗ ਬਣਦੀਆਂ ਹਨ ਤੇ ਬਾਕੀ ਮਲ ਮੂਤ੍ਰ ਦੇ ਰਸਤੇ ਖਾਰਜ ਹੋ ਜਾਂਦੀਆਂ ਹਨ। (ਦੇਖੋ, ਟੈਕਸਟ ਬੁਕ ਆਫ਼ ਜ਼ਿਆਲੋਜ਼ੀ, ਐਡਿਟ ਕਰਦਾ : ਕੇ.ਐਮ. 'ਬਾਈਕੋਬ', *(ਸਫਾ ੩੦੮)*

ਇਹ ਉਹਨਾਂ ਸਾਇੰਸਦਾਨਾਂ ਦੀ ਰਾਇ ਹੈ ਜਿਨ੍ਹਾਂ ਏਸ ਮਸਲੇ ਉਤੇ ਵਾਲ ਦੀ ਖੱਲ ਲਾਹਕੇ ਵਿਖਾਈ ਹੈ। ਇਹੋ ਕਾਰਨ ਹੈ ਕਿ ਅਜ ਦੇ ਭਾਰਤਵਾਸੀ ਆਪਣੇ ਮੌਜੂਦਾ ਪਾਣੀ ਨੂੰ ਮੱਛੀਆਂ ਪਾਲਣ ਲਈ ਵਰਤਣ ਤਾਂ ਸਾਡੇ ਅਜਕਲ੍ਹ ਦੇ ਖਾਣੇ ਦੇ ਪਰੋਟੀਨ ਦੀ ਘਾਟ ਪੂਰੀ ਹੋ ਸਕਦੀ ਹੈ ਅਤੇ ਭਾਰਤ ਨੂੰ ਆਪਣੀ ਖੁਰਾਕ ਲਈ ਦਰ ਦਰ ਝੋਲੀ ਅਡੀ ਫਿਰਨ ਦੀ ਲੋੜ ਨਹੀਂ ਰਹਿ ਜਾਂਦੀ। ਇਸ ਲਈ ਇਹ ਆਖਣਾ ਕਿ ਮਾਸ ਮਨੁੱਖ ਦੀ ਖੁਰਾਕ ਨਹੀਂ 'ਮਹਾਂ ਮਿਥਿਆ ਹੈ।'

ਭਾਈ ਸਾਹਿਬ ਨੇ ਇਹ ਸਾਬਤ ਕਰਨ ਲਈ ਕਿ ਮਨੁੱਖ ਮਾਸਾਹਾਰੀ ਨਹੀਂ, ਹੇਠ ਲਿਖਿਆ ਸਲੋਕੁ ਪੇਸ਼ ਕੀਤਾ ਹੈ।

**ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥**
**ਇਕਿ ਮਿਟੀਆ ਮਹਿ ਮਿਟੀਆ ਖਾਹਿ ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥**
**ਇਕ ਨਿਰੰਕਾਰੀ ਨਾਮ ਆਧਾਰਿ ॥ ਜੀਵੈ ਦਾਤਾ ਮਰੈ ਨ ਕੋਇ ॥**
**ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥** *(ਪੰਨਾ ਨੰ: 144)*

ਭਾਈ ਸਾਹਿਬ ਇਨ੍ਹਾਂ ਤੁਕਾਂ ਤੋਂ ਇਹ ਸਮਝ ਬੈਠੇ ਹਨ ਕਿ ਇਹ ਸਿਧਾਂਤ ਸਾਰੇ ਜਾਨਵਰਾਂ ਉਤੇ ਲਾਗੂ ਹੁੰਦਾ ਹੈ।

ਇਹ ਸ਼ਬਦ ਜੀਵਾਂ ਦੀਆਂ ਖੁਰਾਕਾਂ ਦੀ ਕਤਈ ਵੰਡ ਦਸਣ ਲਈ ਨਹੀਂ ਉਚਾਰਿਆ

ਗਿਆ, ਇਸ ਵਿਚ ਸਿਧਾਂਤਕ ਗੱਲ ਇਹ ਹੈ ਕਿ ਜੇਹੜੇ ਲੋਕ ਖਾਣ ਪੀਣ ਦੇ ਫਿਕਰ ਵਿਚ ਪੈ ਕੇ ਰੱਬ ਨੂੰ ਭੁੱਲ ਜਾਂਦੇ ਹਨ, ਇਹ ਉਹਨਾਂ ਦੀ ਭਾਰੀ ਭੁੱਲ ਹੈ, ਕਿਉਂਕਿ ਪ੍ਰਮਾਤਮਾ ਨੇ ਸਾਰੇ ਜੀਵਾਂ ਦੇ ਖਾਣ ਪੀਣ ਦਾ ਭਲੀ ਪ੍ਰਕਾਰ ਪਰਬੰਧ ਕਰ ਛਡਿਆ ਹੈ। ਜੇਹੜੇ ਜਾਨਵਰ ਮਾਸ ਖਾਣ ਦੇ ਆਦੀ ਹਨ ਉਹਨਾ ਨੂੰ ਮਾਸ, ਘਾਹ ਖਾਣ ਵਾਲਿਆਂ ਨੂੰ ਘਾਹ, ਮਿੱਟੀ ਖਾਣ ਵਾਲਿਆਂ ਨੂੰ ਮਿੱਟੀ, ਨਾਨਾ ਪ੍ਰਕਾਰ ਦੇ ਸਵਾਦੀ ਭੋਜਨ ਖਾਣ ਵਾਲਿਆਂ ਨੂੰ ਸਵਾਦੀ ਭੋਜਨ ਵੀ ਮਿਲ ਜਾਂਦੇ ਹਨ। ਕਿਉਂਕਿ ਸਭ ਪ੍ਰਾਣੀਆਂ ਨੂੰ ਰਿਜਕ ਦੇਣ ਵਾਲਾ ਦਾਤਾ ਸਦਾ ਜਿਊਂਦਾ ਹੈ। ਪਰ ਜਿਨ੍ਹਾਂ ਨੂੰ ਖਾਣ ਪੀਣ ਦਾ ਖਿਆਲ ਰੱਬ ਨੂੰ ਮਨ ਅੰਦਰ ਟਿਕਾਣਾ ਨਹੀਂ ਦੇਣ ਦੇਂਦਾ ਓਹ ਠੱਗੇ ਜਾ ਰਹੇ ਹਨ। ਆਪ ਇਸ ਸ਼ਬਦ ਤੋਂ ਇਹ ਸਿਧ ਕਰਨਾ ਚਾਹੁੰਦੇ ਹਨ ਕਿ ਮਨੁੱਖ ਛੱਤੀ ਅੰਮ੍ਰਿਤ ਖਾਣ ਵਾਲਾ ਜੀਵ ਹੈ ਇਸ ਲਈ ਇਸ ਨੂੰ ਮਾਸ ਖਾਣ ਦਾ ਹੱਕ ਨਹੀਂ ਤੇ ਜੇਹੜੇ ਮਾਸਾਹਾਰੀ ਜਾਨਵਰ ਹਨ ਉਹਨਾਂ ਦਾ ਸੰਬੰਧ ਛੱਤੀ ਅੰਮ੍ਰਿਤ (ਭੋਜਨਾਂ) ਨਾਲ ਨਹੀਂ ਪਰੰਤੂ ਉਹਨਾਂ ਦਾ ਇਹ ਸਿਧਾਂਤ ਸਭ ਪ੍ਰਾਣੀਆਂ ਉਤੇ ਨਹੀਂ ਘਟਦਾ।

ਅਨੇਕਾਂ ਜੀਵ ਐਸੇ ਪੇਸ਼ ਕੀਤੇ ਜਾ ਸਕਦੇ ਹਨ ਕਿ ਜੇਹੜੇ ਮਾਸ ਵੀ ਤੇ ਅੰਨ ਵੀ ਖਾ ਜਾਂਦੇ ਹਨ। ਰਿੱਛ ਮਾਸ ਵੀ ਖਾਂਦਾ ਹੈ ਤੇ ਰੋਟੀਆਂ ਵੀ ਖਾਈ ਜਾਂਦਾ ਹੈ। ਗਿੱਦੜ, ਲੂੰਬੜ, ਕਾਂ, ਕੁੱਤੇ ਆਦਿਕ ਜੰਗਲੀ ਜਾਨਵਰ ਮਾਸ ਵੀ ਖਾਂਦੇ ਹਨ ਤੇ ਬਾਹਰ ਖਖੜੀ ਖਰਬੂਜਾ ਤੇ ਮਕਈ ਦੀਆਂ ਛਲੀਆਂ ਵੀ ਰਗੜ ਜਾਂਦੇ ਹਨ। ਜੇਹੜੇ ਛੱਤੀ ਅੰਮ੍ਰਿਤ ਮਨੁੱਖਾਂ ਲਈ ਦਸਦੇ ਹਨ ਉਹਨਾਂ ਨੂੰ ਚਿੜੀ, ਅਤੇ ਹੋਰ ਜਨੌਰ ਚੂਹੇ ਬਿੱਲੀਆਂ ਕੁਕੜ ਕਬੂਤਰ ਤੇ ਕੀੜੇ ਮਕੌੜੇ ਸਭ ਖਾ ਜਾਂਦੇ ਹਨ। ਛੱਤੀ ਅੰਮ੍ਰਿਤ ਦਾ ਮਤਲਬ ਹੈ ਕਈ ਪ੍ਰਕਾਰ ਦੇ ਖਾਣੇ, ਜੇਹੜੇ ਕਈਆਂ ਗ੍ਰੰਥਾਂ ਵਿਚ ਲਿਖੇ ਹੋਏ ਹਨ। ਉਹਨਾਂ ਦੀ ਗਿਣਤੀ ਸਿਰਫ ਛੱਤੀ ਹੀ ਨਹੀਂ, ਇਹ ਕੇਵਲ ਮੁਹਾਵਰਾ ਹੈ। ਖਾਣੇ (ਭੋਜਨ) ਬੇਅੰਤ ਹਨ। ਉਹਨਾਂ ਵਿਚੋਂ ਕਈ ਭੋਜਨ ਐਸੇ ਹਨ ਜੇਹੜੇ ਨਿਰੇ ਮਾਸ ਤੋਂ ਬਣਦੇ ਹਨ ਤੇ ਬਾਕੀ ਅੰਨ ਵਗੈਰਾ ਤੋਂ। ਮਾਸ ਤੋਂ ਤਿਆਰ ਹੋਣ ਵਾਲੇ ੯ ਅੰਮ੍ਰਿਤ ਭੋਜਨ ਤੁਹਾਨੂੰ ਲਿਖ ਕੇ ਵਿਖਾਉਂਦੇ ਹਾਂ-

੧. ਸ਼ੁਧ ਮਾਸ, ੨. ਵੇਸ਼ਵਰ, ੩. ਸਹਰਵਾਂਸੂ, ੪. ਅਖਨੀ, ੫. ਹਰੀਸਾ (ਆਸ), ੬. ਤਲਤ ਮਾਂਸ, ੭. ਸ਼ੂਲਯ ਪਲਮ (ਸੀਖਾਂ ਵਾਲਾ ਮਾਸ), ੮. ਮਾਂਸ ਕਾ ਸਿੰਹਾੜਾ, ੯. ਮੁਰਬਾ (ਮਾਸ-ਰਸ)।

ਇਨ੍ਹਾਂ ਵਿਚੋਂ ਸੀਖਾਂ ਦੇ ਮਾਸ ਨੂੰ ਅੰਮ੍ਰਿਤ ਤੁਲ ਲਿਖਿਆ ਹੈ ਜੈਸਾ ਕਿ- 'ਸ਼ੂਲਯੰ ਪਲੰ ਸੁਧਾ ਤੁਲਯੰ ਰੁਚਯੰ ਵਨ੍ਹਿ ਕਰੰ ਲਘੂ'।

ਅਰਥ- ਸ਼ੂਲਯੰ (ਸੀਖਾਂ ਦਾ) ਪਲੰ (ਮਾਸ), ਸੁਧਾ (ਅੰਮ੍ਰਿਤ), ਰੁਚਯੰ (ਰੁਚੀ ਕਾਰਕ), ਵਨ੍ਹਿ (ਅਗਨੀ ਕਾਰਕ), ਲਘੂ (ਹਲਕਾ) ਹੈ। (ਭਾਵ ਪ੍ਰਕਾਸ਼, ਕ੍ਰਿਤਅੰਨ ਵਰਗ, ਸ਼ਲੋਕ ੯੦)

ਜੇ ਕੋਈ ਇਨ੍ਹਾਂ ਭੋਜਨਾਂ ਦਾ ਵੇਰਵਾ ਅਰ ਪੂਰੇ ਪੂਰੇ ਗੁਣ ਵੇਖਣਾ ਚਾਹੇ ਤਾਂ ਭਾਵ ਪ੍ਰਕਾਸ਼ ਨਿਘੰਟੂ ਦਾ ਕ੍ਰਿਤਾਨ ਵਰਗ ਪੜ੍ਹ ਕੇ ਵੇਖ ਲਵੇ। ਮਦਨ ਪਾਲ ਨਿਘੰਟੂ ਵਿਚ ਪਰਿਸ਼ੁਸ਼ਕ ਔਰ ਪਰਿਦਾਗਧ ਮਾਸ ਦੇ ਲਖਸ਼ਣ ਤੇ ਗੁਣ ਇਸ ਪ੍ਰਕਾਰ ਵਰਣਨ ਕੀਤੇ ਗਏ ਹਨ।

ਯਥਾ- ਹੀਂਗ ਸੇ ਪਕੇ, ਧੀਮੇ ਭੂਨੇ ਹੁਏ ਮਾਂਸ ਕੋ ਚਲਾ ਕਰ ਪ੍ਰਮਾਣ ਸੇ ਪਾਣੀ ਡਾਲ ਬੁਧਿਮਾਨ ਵੈਦ ਭਲੀ ਭਾਂਤ ਪਕਾਵੇ। ਉਸ ਮੇਂ ਮਿਰਚ ਔਰ ਅਧਰਕ ਮਿਲਾ ਕਰ ਸੁਗੰਧਿਤ ਦਰੱਵੋਂ ਸੇ ਵਾਸਿਤ ਕਰੇ, ਯਹ ਪਰਿਸ਼ੁਸ਼ਕ ਅੰਮ੍ਰਿਤ ਕੇ ਸਮਾਨ ਹੈ। ਯਹ ਵਾਤ ਕੋ ਜੀਤਤਾ ਹੈ। ਬਲ ਕੋ ਬੜ੍ਹਾਤਾ ਹੈ, ਭਾਰੀ ਔਰ ਵੀਰਯ ਵਰਧਕ ਹੋਤਾ ਹੈ।

ਛੱਤੀ ਭੋਜਨ ਜਾਂ ਛੱਤੀ ਅੰਮ੍ਰਿਤ ਸ਼ਬਦ ਭਾਈ ਗੁਰਦਾਸ ਦੀਆਂ ਵਾਰਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈਆਂ ਤੁਕਾਂ ਵਿਚ ਆਇਆ ਹੈ। ਯਥਾ- 'ਖਟ ਰਸ ਮਿਠ ਰਸ ਮੇਲਿਕੇ ਛਤੀਹ ਭੋਜਨ ਹੋਨਿ ਰਸੋਈ।' 'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ' ਆਦਿਕ। ਪਰ ਇਨ੍ਹਾਂ ਦੀ ਗਿਣਤੀ ਦਾ ਵੇਰਵਾ ਕਿਤੋਂ ਨਹੀਂ ਮਿਲਦਾ। ਇਨ੍ਹਾਂ ਦਾ ਵੇਰਵਾ ਸੰਸਕ੍ਰਿਤ ਜਾਂ ਹਿੰਦੀ ਗ੍ਰੰਥਾਂ ਵਿਚੋਂ ਹੀ ਮਿਲ ਸਕਦਾ ਹੈ। ਜਿੱਥੇ ਕਿਤੇ ਭੋਜਨਾਂ ਦਾ ਵਰਣਨ ਕੀਤਾ ਗਿਆ ਹੈ ਉਥੇ ਮਾਸ ਦਾ ਜ਼ਿਕਰ ਜ਼ਰੂਰ ਹੈ। ਇਸ ਲਈ ਛੱਤੀ ਅੰਮ੍ਰਿਤ ਛਕਣ ਵਾਲੇ ਸੱਜਣ ਇਸ ਨੂੰ ਵੱਖਰਾ ਨਹੀਂ ਕਰ ਸਕਦੇ।

ਜਿਹੜਾ ਭੋਜਨ ਬਹੁਤ ਸਵਾਦੀ ਹੋਵੇ ਉਸੇ ਨੂੰ ਅੰਮ੍ਰਿਤ ਆਖਿਆ ਜਾਂਦਾ ਹੈ, ਮਾਸ ਦਾ ਸਵਾਦੀ ਹੋਣਾ ਸਭ ਲੋਕ ਮੰਨਦੇ ਹਨ ਇਸ ਗੁਣ ਦੇ ਕਾਰਨ ਇਸ ਨੂੰ ਗ੍ਰੰਥਕਾਰਾਂ ਅੰਮ੍ਰਿਤ ਆਖਿਆ ਹੈ। ਭਾਈ ਸਾਹਿਬ ਨੇ ਮਾਸ ਨੂੰ 'ਭ੍ਰਿਸ਼ਟਿ ਭ੍ਰਿਸ਼ਟਿ' ਕਹਿ ਕੇ ਬੜੀ ਡੰਡ ਪਾਈ ਹੈ ਪਰ ਬਾਣੀ ਵਿਚੋਂ ਕੋਈ ਤੁਕ ਐਸੀ ਕੱਢ ਕੇ ਨਹੀਂ ਵਿਖਾਈ ਜਿਸ ਵਿਚ ਇਉਂ ਲਿਖਿਆ ਹੋਵੇ ਕਿ-

**'ਮਾਸ ਮਲੇਛੋਂ ਕਾ ਹੈ ਖਾਣਾ। ਗੁਰੂ ਸਿੱਖ ਇਸ ਨਿਕਟ ਨਾ ਜਾਣਾ।**
**ਮਾਸੇ ਕਾ ਰਸ ਮਹਾਂ ਭ੍ਰਿਸ਼ਟ। ਮਾਸ ਖਾਏ ਸੋ ਭਾਰਾ ਦੁਸ਼ਟ।'**

ਲੋਕ ਇਸ ਨੂੰ ਗ੍ਰਿਹਸਤੀਆਂ ਵਾਸਤੇ ਪਵਿੱਤਰ ਮੰਨਦੇ ਸਨ। ਇਸ ਲਈ ਭਾਈ ਗੁਰਦਾਸ ਜੀ ਨੇ ਵੀ ਇਸ ਪ੍ਰਸਿਧ ਲੋਕਕ ਖਿਆਲ ਦੇ ਅਨੁਸਾਰ **'ਮਾਸੁ ਪਵਿਤ ਗ੍ਰਿਹਸਤ ਨੋ'** ਲਿਖਿਆ ਹੈ।

# ਕੀ ਇਹ ਮਲੇਛਾਂ ਦਾ ਖਾਣਾ ਹੈ ?

ਪਹਿਲੇ ਆਪ ਇਹ ਸਾਬਤ ਕਰਦੇ ਹਨ ਕਿ ਮਾਸ ਮਨੁੱਖ ਦੀ ਖੁਰਾਕ ਨਹੀਂ। ਫਿਰ ਇਹ ਵੀ ਕਹਿ ਦਿੰਦੇ ਹਨ ਕਿ ਇਹ ਮਲੇਛਾਂ ਦਾ ਖਾਣਾ ਹੈ। ਮੈਂ ਪੁਛਦਾ ਹਾਂ ਕਿ ਜਿਨ੍ਹਾਂ ਨੂੰ ਭਾਈ ਸਾਹਬਿ ਮਲੇਛ ਕਹਿੰਦੇ ਹਨ। ਓਹ ਮਨੁੱਖ ਹੈਨ ਕਿ ਜਾਨਵਰ? ਜੇ ਉਹਨਾ ਨੂੰ ਇਹ ਮਾਸ ਅਨਕੂਲ ਹੈ ਤਾਂ ਅਸੀਂ ਵੀ ਇਸ ਨੂੰ ਖਾ ਕੇ ਕੋਹੜੇ ਨਹੀਂ ਹੋ ਚਲੇ। ਗੁਰੂ ਗ੍ਰੰਥ ਸਾਹਿਬ ਜਾਂ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਕਿਤੇ ਵੀ ਲਿਖਿਆ ਨਹੀਂ ਮਿਲਦਾ ਕਿ ਮਾਸ ਮਲੇਛਾਂ ਜਾਂ ਰਾਖਸ਼ਾਂ ਦਾ ਖਾਣਾ ਹੈ। ਆਪ ਆਪਣੇ ਮਨੋਮਈ ਢਕੌਂਸਲੇ ਨਾਲ ਹੀ ਕਲਮ ਘਸੀਟੀ ਗਏ ਹਨ।

ਜਿਹੜੇ ਹਿੰਦੂ ਲੋਕ ਮੁਸਲਮਾਨਾਂ ਨੂੰ ਮਲੇਛ ਆਖਦੇ ਸਨ ਉਹਨਾਂ ਦੇ ਆਪਣੇ ਧਰਮ ਅਨੁਸਾਰ ਇਹ ਦੇਵੀ ਦੇਵਤਿਆਂ, ਦੇਵਲੋਕ ਵਾਸੀ ਪਿੱਤਰਾਂ ਅਤੇ ਉਤਮ ਕੁਲ ਬ੍ਰਾਹਮਣਾਂ ਦਾ ਖਾਣਾ ਸਿੱਧ ਹੁੰਦਾ ਹੈ।

ਮਨੂੰ ਸਿੰਮਰਤੀ ਹਿੰਦੂਆਂ ਦਾ ਪ੍ਰਸਿਧ ਧਰਮ ਸ਼ਾਸਤਰ ਹੈ। ਉਹ ਕਿਸੇ ਮਲੇਛ ਦੀ ਲਿਖੀ ਹੋਈ ਨਹੀਂ। ਸਗੋਂ ਮਹਾਂ ਉਤਮ ਕੁਲ ਮਨੂੰ ਜੀ ਦੀ ਰਚਨਾ ਹੈ। ਉਹ ਸਰਾਧਾਂ ਵਿਚ ਬ੍ਰਾਹਮਣਾਂ ਨੂੰ ਮਾਸ ਖੁਆ ਕੇ ਪਿਤਰਾਂ ਨੂੰ ਤ੍ਰਿਪਤ ਕਰਨਾ ਦਸਦੀ ਹੈ। ਦੇਖੋ ਮਨੂੰ ਸਿੰਮਰਤੀ ਸਲੋਕ ੨੬੮ ਤੋਂ ੨੭੧ ਤਕ।

ਉਥੇ ਦਸਿਆ ਹੈ ਕਿ ਜੇ ਸਰਾਧਾਂ ਵਿਚ ਬ੍ਰਾਹਮਣਾਂ ਨੂੰ ਹੇਠ ਲਿਖੇ ਤਰੀਕੇ ਨਾਲ ਮਾਸ ਖੁਆਇਆ ਜਾਵੇ ਤਾਂ ਖੁਆਉਣ ਵਾਲਿਆਂ ਦੇ ਪਿਤਰ ਇੰਨਾ ਚਿਰ 'ਤ੍ਰਿਪਤ' ਰਹਿ ਸਕਦੇ ਹਨ। ਯਥਾ–

ਮੱਛੀ ਦੇ ਮਾਸ ਨਾਲ ੨ ਮਹੀਨੇ, ਹਰਨ ਦੇ ਮਾਸ ਨਾਲ ੩ ਮਹੀਨੇ, ਭੇਡ ਦੇ ਮਾਸ ਨਾਲ ੪ ਮਹੀਨੇ, ਪੰਛੀਆਂ ਦੇ ਮਾਸ ਨਾਲ ੫ ਮਹੀਨੇ, ਬੱਕਰੇ ਦੇ ਮਾਸ ਨਾਲ ੬ ਮਹੀਨੇ, ਚਤਰ ਮਿਰਗ ਦੇ ਮਾਸ ਨਾਲ ੭ ਮਹੀਨੇ, ਏਣ ਮਿਰਗ ਦੇ ਮਾਸ ਨਾਲ ੮ ਮਹੀਨੇ, ਰੌਰਵ ਮਿਰਗ ੯ ਮਹੀਨੇ, ਜੰਗਲੀ ਸੂਰ ਤੇ ਝੋਟਾ ੧੦ ਮਹੀਨੇ, ਕੱਛੂ ਕੁਮਾਂ ਤੇ ਖਰਗੋਸ਼ ੧੧ ਮਹੀਨੇ ਤੇ ਜਿਸ ਬੱਕਰੇ ਦਾ ਰੰਗ ਚਿੱਟਾ, ਕੰਨ ਲੰਮੇ ਤੇ ਖੱਸੀ ਕਰਕੇ ਪਾਲਿਆ ਗਿਆ ਹੋਵੇ, ਉਸਦਾ ਮਾਸ ਸਰਾਧਾਂ ਵਿਚ ਬ੍ਰਾਹਮਣਾਂ ਨੂੰ ਖੁਆਉਣ ਨਾਲ ਸਵਰਗ (ਦੇਵ ਪੁਰੀ) ਵਿਚ ਵੱਸਣ ਵਾਲੇ ਪਿਤਰ ੧੨ ਬਰਸ ਰੱਜੇ ਰਹਿੰਦੇ ਹਨ। ਇਹ ਵੀ ਲਿਖਿਆ ਹੈ ਕਿ ਜਿਹੜਾ ਬ੍ਰਾਹਮਣ ਸਰਾਧਾਂ ਵਿਚ ਮਾਸ ਨਾ ਖਾਵੇ ਓਹ ੨੧ ਜਨਮ ਪਸ਼ੂ ਦੇ ਪ੍ਰਾਪਤ ਕਰਦਾ ਹੈ।

ਯਜੁਰ ਵੇਦ ਦੀ, ਬ੍ਰਿਹਦਾਰਣਯਕ ਉਪਨਿਸ਼ਦ ਅਧਯਾਯ ੬ ਵਿਚ ਪੁੱਤਰ ਦੀ ਇੱਛਾ ਵਾਲੇ ਇਸਤਰੀ ਪੁਰਖਾਂ ਨੂੰ ਮਾਸ ਤੇ ਚੌਲ ਪਕਾ ਕੇ ਖਾਣੇ ਦਸੇ ਹਨ।

'ਜੈਮਨੀ ਅਸ਼੍ਵ ਮੇਧ ਜੱਗ' ਵਿਚ, ਜੋ ਅਨੇਕ ਪ੍ਰਕਾਰ ਦੇ ਮਾਸ ਕ੍ਰਿਸ਼ਨ ਜੀ ਨੇ ਖਾਧੇ ਹਨ ਉਹਨਾਂ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਯਥਾ- ਸਹੇ, ਰੋਹਕ ਮਿਰਗ, ਚਿਤਰ ਮਿਰਗ, ਭੇਡ, ਮੱਛੀ, ਭਟਿਟਰ ਅਤੇ ਤਿਤਰ ਆਦਿਕ। ਸਲੋਕ ੫੬-੫੭।

ਕ੍ਰਿਸ਼ਨ ਜੀ ਸ਼ਿਕਾਰ ਵੀ ਖੇਡਦੇ ਸਨ। ਦਸਮ ਗ੍ਰੰਥ ਦੇ ਕ੍ਰਿਸ਼ਨਾ ਅਵਤਾਰ ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ। ਯਥਾ ਸਵੈਯਾ:-

**ਪਾਰਥ ਕੋ ਸੰਗ ਲੈ ਪ੍ਰਭ ਜੂ, ਬਨ ਮੈਂ ਧਸ ਕੇ ਬਹੁਤੇ ਮ੍ਰਿਗ ਘਾਏ।**
**ਏਕ ਹਨੇ, ਕਰ ਵਾਰਨ ਸੋ ਤਕ, ਏਕਨ ਕੇ ਤਨ ਬਾਨ ਲਗਾਏ।**
**ਅਸ੍ਵਨ ਕੋ ਦਵਰਾਇ ਭਜਾਇ ਕੈ, ਕੂਕਰ ਤੇਊ ਹਨੇ. ਜੁ ਪਰਾਏ।**
**ਸ੍ਰੀ ਬ੍ਰਿਜ ਨਾਥ ਕੇ ਅਗ੍ਰਜ ਜੇ, ਉਠ ਭਾਜਤ ਭੇ, ਤੇਊ ਜਾਨ ਨਪਾਏ।**

*(ਛੰਦ ੨੦੮)*

**ਪਾਰਥ ਏਕ ਹਨੇ ਮ੍ਰਿਗਵਾ ਇਕ, ਆਪਹਿ ਸ੍ਰੀ ਬ੍ਰਿਜ ਨਾਇਕ ਘਾਏ।**
**ਜੇ ਉਠ ਭਾਜਤ ਭੇ ਬਨ ਮੈਂ ਸੋਊ, ਕੂਕਰ ਡਾਰ ਸਬੈ ਗਹਿਵਾਏ।**
**ਤੀਤਰ ਜੇ ਉਡ ਕੇ ਨਭ ਓਰ ਗਏ, ਤਿਨ ਕੋ ਪ੍ਰਭੁ ਬਾਜ ਚਲਾਏ।**
**ਚੀਤਨ ਏਕ ਮ੍ਰਿਗਾ ਗਹਿ ਕੇ ਕਬਿ, ਸਯਾਮ ਕਹੇ ਜਮ ਲੋਕ ਪਠਾਏ।**

ਹੋਰ, ਸ੍ਰੀ ਰਾਮ ਚੰਦਰ ਜੀ ਦਾ ਸੋਨੇ ਦਾ ਮ੍ਰਿਗ ਮਾਰਨਾ ਵੀ ਸ਼ਿਕਾਰ ਖੇਡਣਾ ਸਬੂਤ ਹੈ। ਇਨ੍ਹਾਂ ਦੇ ਪਿਤਾ ਤਾਂ ਪ੍ਰਤੱਖ ਹੀ ਸ਼ਿਕਾਰ ਖੇਡਦੇ ਸਨ। ਤਾਹੀਏਂ ਤਾਂ ਜਾਨਵਰ ਦੇ ਭੁਲੇਖੇ ਉਨ੍ਹਾਂ ਤੋਂ ਸਰਵਣ ਨੂੰ ਤੀਰ ਵਜ ਗਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਵਾਸਤੇ ਹੀ ਤਾਂ ਬ੍ਰਾਹਮਣਾਂ ਨੂੰ ਆਖਿਆ ਸੀ ਕਿ '**ਅਖੇਰ ਬਿਰਤ ਛਤਰਨ ਨੇ ਕਰਨੀ। ਕਥਾ ਜੁਗਨ ਚਾਰੋ ਮੈ ਬਰਨੀ**' ਅਤੇ 'ਚੰਹੁ ਜੁਗਿ ਮਾਸੁ ਕਮਾਣਾ' ਦਾ ਸਬੂਤ ਦੇ ਕੇ ਇਹ ਆਖਿਆ ਸੀ ਕਿ ਦੇਵਤਿਆਂ ਦਾ ਸੁਭਾਉ ਮਾਸ ਖਾਣ ਦਾ ਹੋਣ ਕਰਕੇ ਉਹਨਾਂ ਨਮਿਤ ਗੈਂਡਾ ਮਾਰ ਕੇ ਹੋਮ ਜਗ ਕੀਤੇ ਜਾਂਦੇ ਸਨ 'ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆਂ ਕੀ ਬਾਣੇ'।

ਸੋ ਸਜਣੋਂ ਗੁਰੂ ਘਰ ਦੀ ਕਿਸੇ ਲਿਖਤ ਤੋਂ ਵੀ ਮਾਸ ਮਲੇਛਾਂ ਜਾਂ ਰਾਖਸ਼ਾਂ ਦਾ ਖਾਣਾ ਸਾਬਤ ਨਹੀਂ ਹੋ ਸਕਦਾ ਤੇ ਸਾਰੇ ਹਿੰਦੂ ਗ੍ਰੰਥ ਇਸ ਨੂੰ ਦੇਵਤਿਆਂ ਦਾ ਖਾਣਾ ਦਸਦੇ ਹਨ ਇਸ ਲਈ ਭਾਈ ਸਾਹਿਬ ਦੇ ਇਸ ਫੋਕੇ ਮੰਤਕ ਦਾ ਵੀ ਭਾਵ ਸਮਝਿਆ ਜਾਵੇ ?

# ਕੀ ਇਸਦੇ (ਮਾਸ) ਖਾਣ ਨਾਲ ਬੁਧੀ ਭ੍ਰਿਸ਼ਟ ਹੁੰਦੀ ਹੈ ?

ਇਸ ਨੂੰ ਸਿੱਧ ਕਰਨ ਲਈ ਆਪ ਦੇ ਪਾਸ ਗੁਰਮਤ ਜਾਂ ਅਨਮੱਤ ਦੇ ਕਿਸੇ ਗ੍ਰੰਥਾਂ ਦਾ ਸਬੂਤ ਨਹੀਂ ਤੇ ਨਾ ਹੀ ਅਮਲੀ ਤੌਰ ਤੇ ਜੋ ਕੁਝ ਸਾਹਮਣੇ ਦਿਸ ਰਿਹਾ ਹੈ ਉਸ ਦੇ ਅਨੁਸਾਰ ਹੀ ਠੀਕ ਹੈ। ਇਹ ਯੁਕਤੀ ਨਿਰੀ ਪੁਰੀ ਉਹਨਾਂ ਦੀ ਮਨਮਤ ਦਾ ਹੀ ਉਦਘਾਟਨ ਹੈ।

ਦੇਖੋ ਜਦ ਗੁਰੂ ਕਲਗੀਧਰ ਪਿਤਾ ਨੇ ਪਹਾੜੀ ਰਾਜਿਆਂ ਨੂੰ ਸਿੱਖ ਬਣਨ ਲਈ ਆਖਿਆ ਤਾਂ ਉਹਨਾਂ ਇਨਕਾਰ ਕਰ ਦਿੱਤਾ। ਫਿਰ ਮਹਾਰਾਜ ਨੇ ਇਹ ਕਿਹਾ ਕਿ ਮੈਂ ਹੁਣ ਗਰੀਬ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਤੁਰਕਾਂ ਨਾਲ ਜੰਗ ਕਰਾਵਾਂਗਾ ਅਰ ਰਾਜੇ ਬਣਾਵਾਂਗਾ। ਇਸ ਗੱਲ ਨੂੰ ਸੁਣ ਕੇ,

ਭੀਮ ਚੰਦ ਸੁਣ ਮਾਨ ਅਚੰਭਾ ॥
ਕਹਿਣ ਲਗਿਓ ਇਹ ਬਾਤ ਅਸੰਭਾ ॥
ਇਕ ਇਕ ਛਾਂਗ[1] ਲੇਤ ਇਕ ਖਾਹੀਂ ॥
ਵੇਤੇ ਸ਼ਸਤ੍ਰਨ ਵਿਦਿਆ ਮਾਹੀਂ ॥
ਵਲ ਦੀਰਘ ਅਰ ਬੁਧਿ ਮਹਾਨੇ ॥
ਰਾਜ ਸਾਜ ਗਿਣਤੀ ਨਹਿ ਜਾਨੇ ॥ *(ਸੂਰਜ ਪ੍ਰਕਾਸ਼ ਵਿਚੋਂ)*

'ਰਾਜਾ ਭੀਮ ਚੰਦ ਇੱਥੇ ਇਹ ਕਹਿ ਰਿਹਾ ਹੈ ਕਿ ਮੁਗਲ ਤੇ ਪਠਾਣ ਸਾਡੇ ਨਾਲੋਂ ਬਲ ਵਿਚ ਤਕੜੇ ਹਨ ਤੇ ਅਕਲ ਵੀ ਸਾਡੇ ਨਾਲੋਂ ਉਹਨਾਂ ਵਿਚ ਬਹੁਤੀ ਹੈ। ਕਿਉਂਕਿ ਉਹ ਇਕ ਇਕ ਬੱਕਰਾ ਇਕ ਇਕ ਪਠਾਣ ਖਾ ਜਾਂਦਾ ਹੈ, ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਜੇ ਮਾਸ ਖਾਣ ਨਾਲ ਬੁੱਧੀ ਭ੍ਰਿਸ਼ਟ ਹੋ ਸਕਦੀ ਹੁੰਦੀ ਤਾਂ ਉਹਨਾਂ ਦੀ ਤਾਂ ਅਸਲੋਂ ਮਤ ਮਾਰੀ ਜਾਣੀ ਸੀ। ਇੱਥੇ ਤਾਂ ਵੈਸ਼ਨੋ ਭਗਤ ਆਪਣੇ ਆਪ ਨੂੰ ਮੂਰਖ ਸਿੱਧ ਕਰ ਰਹੇ ਹਨ।

ਆਯੁਰ ਵੇਦਕ ਗ੍ਰੰਥਾਂ ਵਿਚ ਤਾਂ ਇਸ ਨੂੰ ਬੁੱਧੀ-ਵਰਧਕ ਵੀ ਲਿਖਿਆ ਹੈ। ਉਥੇ ਤਲਿਤ ਮਾਂਸ (ਤਲੇ ਹੋਏ ਮਾਸ) ਦੇ ਗੁਣ ਇਸ ਤਰ੍ਹਾਂ ਵਰਣਨ ਕੀਤੇ ਹਨ। ਤਲਿਤ ਮਾਂਸ-ਤ੍ਰਿਪਤੀ ਕਾਰਕ, ਹਲਕਾ, ਬਹੁਤ ਸਨਿਗਧ (ਚਿੰਧਾ), ਰੁਚੀ ਕਾਰਕ, ਸ਼ਰੀਰ ਕੋ ਦ੍ਰਿੜ੍ਹ (ਮਜ਼ਬੂਤ) ਕਰਨੇ ਵਾਲਾ ਔਰ ਬਲ, ਬੁਧਿ, ਅਗਨਿ (ਹਾਜਮਾ), ਮਾਸ, ਓਜ (ਤੇਜ) ਤਥਾ ਵੀਰਯ-ਵਰਧਕ ਹੈ। (ਭਾਵ ਪ੍ਰਕਾਸ਼, ਮਾਸ ਕ੍ਰਿਤਾਨ ਵਰਗ, ਸਲੋਕ ੮੭-੮੮)

---

੧. ਬਕਰਾ

# ਪਰਿਸ਼ੁਸ਼ਕ ਮਾਸ ਦੇ ਗੁਣ

ਰਖਾ ਹੁਆ ਮਾਂਸ ਪਰਿਸ਼ੁਸ਼ਕ ਕਹਾਤਾ ਹੈ। ਯਹ ਚਿਕਨਾਂ ਔਰ ਰੁਚਿ-ਦਾਇਕ ਹੈ। ਤ੍ਰਿਪਤੀ-ਕਾਰਕ (ਭੁੱਖ ਦੂਰ ਕਰਨ ਵਾਲਾ) ਭਾਰੀ ਹੈ। ਬਲ ਬੁਧਿ, ਅਗਨਿ, ਮਾਂਸ ਔਰ ਵੀਰਯ ਕੋ ਬੜ੍ਹਾਤਾ ਹੈ। (ਮਦਨ ਪਾਲ ਨਿਘੰਟੂ, ਗਿਆਹਰਵਾਂ ਵਰਗ)

ਇਨ੍ਹਾਂ ਆਯੁਰ-ਵੇਦੀ ਗ੍ਰੰਥਾਂ ਦੇ ਪਰਮਾਣਾਂ ਅਨੁਸਾਰ ਮਾਸ ਬੁਧੀ-ਵਰਧਕ ਸਾਬਤ ਹੁੰਦਾ ਹੈ ਤੇ ਅਮਲੀ ਤੌਰ ਤੇ ਇਹ ਗੱਲ ਠੀਕ ਪ੍ਰਤੀਤ ਹੋ ਰਹੀ ਹੈ। ਮਾਸ, ਸਰੀਰ ਵਿਚ ਬਲ ਪੈਦਾ ਕਰਦਾ ਹੈ, ਸਰੀਰ ਨੂੰ ਰਿਸ਼ਟ ਪੁਸ਼ਟ ਅਰ ਤੰਦਰੁਸਤ ਬਣਾਉਂਦਾ ਹੈ। ਜਿਸ ਦਾ ਸਰੀਰ ਭੈੜੀਆਂ ਖੁਰਾਕਾਂ ਖਾਣ ਦੇ ਕਾਰਨ ਨਿਰਬਲ ਅਰ ਰੋਗੀ ਹੋ ਚੁਕਾ ਹੋਵੇ ਉਸ ਦਾ ਦਿਮਾਗ ਵੀ ਕਮਜ਼ੋਰ ਅਰ ਰੋਗੀ ਹੋਣਾ ਚਾਹੀਦਾ ਹੈ, ਇਸ ਦੇ ਮੁਤਲਕ ਅੰਗਰੇਜ਼ੀ ਵਿਚ ਇਕ ਕਹਾਵਤ ਹੈ- *'ਏ ਸਾਊਂਡ ਮਾਈਂਡ ਇਨ ਏ ਸਾਊਂਡ ਬਾਡੀ'* ਇਸਦਾ ਅਰਥ ਹੈ ਕਿ ਸਿਹਤਮੰਦ ਸਰੀਰ ਵਿਚ ਹੀ ਸਿਹਤਮੰਦ ਦਿਮਾਗ ਹੋ ਸਕਦਾ ਹੈ।

ਸਰੀਰ ਨੂੰ ਸਿਹਤਮੰਦ ਰਖਣ, ਮੋਟਾ ਤਾਜ਼ਾ ਕਰਨ, ਚਿਕਨਾਈ (ਥਿੰਧਾ ਪਨ) ਤੇ ਬਲ ਬੁਧੀ ਪੈਦਾ ਕਰਨ ਵਿਚ ਮਾਸ ਦਾ ਇਕ ਵਡਾ ਗੁਣ ਹੈ। ਇੱਥੇ ਮਾਸ ਨੂੰ ਸਰੀਰ ਵਿਚ ਥਿੰਧਿਆਈ ਪੈਦਾ ਕਰਨ ਵਾਲਾ ਕਥਨ ਕੀਤਾ ਹੈ। ਜੇ ਸਰੀਰ ਵਿਚੋਂ ਥਿੰਧਾਪਨ ਉਡ ਜਾਵੇ ਤਾਂ ਮਨੁੱਖ ਫੌਰਨ ਪਾਗਲ ਹੋ ਸਕਦਾ ਹੈ। ਇਸ ਲਈ ਮਾਸ ਬੁਧੀ ਨੂੰ ਭ੍ਰਿਸ਼ਟ ਨਹੀਂ, ਸਗੋਂ ਉੱਜਲ ਕਰਦਾ ਹੈ।

ਇਸ ਵੇਲੇ ਤਕ ਸਾਇੰਸ ਵਿਚ ਜਿਤਨੀ ਤਰੱਕੀ ਹੋਈ ਹੈ ਉਹ ਸਭ ਮਾਸ ਖਾਣ ਵਾਲੇ ਪੱਛਮੀ ਲੋਕਾਂ ਨੇ ਹੀ ਕੀਤੀ ਹੈ। ਰੇਲ, ਤਾਰ, ਬਿਜਲੀ, ਮੋਟਰ, ਹਵਾਈ ਜਹਾਜ਼, ਗਰਾਮੋਫੋਨ ਤੇ ਰਾਕਟ ਆਦਿਕ ਸਭ ਮਾਸਾਹਾਰੀਆਂ ਦੀਆਂ ਹੀ ਕਾਢਾਂ ਹਨ, ਪਰ ਸਾਡੇ ਮਾਸ-ਤਿਆਗੀ ਪੰਡਤਾਂ ਨੂੰ ਤਾਂ ਅਜੇ ਇਤਨੀ ਵੀ ਸਮਝ ਨਹੀਂ ਆਈ ਕਿ ਬੇਰ ਦਾ ਮੂੰਹ ਕਿਹੜੇ ਪਾਸੇ ਹੈ। ਕੀ ਇਹੋ ਇਨ੍ਹਾਂ ਦੀ ਬੁਧੀ-ਮੱਤਾ ਦਾ ਪ੍ਰਮਾਣ ਹੈ ?

# ਸਿੱਖ ਇਤਿਹਾਸ ਅਤੇ ਮਾਸ

ਭਾਈ ਸਾਹਿਬ ਨੇ ਇਹ ਵੀ 'ਮਿਥਿਆ' ਭਾਖੀ ਹੈ ਕਿ 'ਸਿੱਖ ਇਤਿਹਾਸ ਵਿਚੋਂ ਮਾਸ ਖਾਣ ਦਾ ਵਿਧਾਨ ਨਹੀਂ ਮਿਲਦਾ' ਇਸ ਦੇ ਉੱਤਰ ਵਿਚ ਮੈਂ ਇਹ ਦਾਹਵਾ ਕਰਦਾ ਹਾਂ ਕਿ ਅੱਜ ਤਕ ਜਿਤਨੀਆਂ ਪੁਸਤਕਾਂ ਸਿੱਖ ਇਤਿਹਾਸ ਦੇ ਸੰਬੰਧ ਵਿਚ ਮਿਲਦੀਆਂ ਹਨ ਸਾਰੀਆਂ ਵਿਚ ਹੀ ਗੁਰੂਆਂ ਅਤੇ ਸਿੱਖਾਂ ਦੇ ਮਾਸ ਖਾਣ ਦਾ ਵਿਧਾਨ ਮਿਲਦਾ ਹੈ। ਸਿੱਖ ਇਤਿਹਾਸ ਦੀ ਕੋਈ ਪੁਸਤਕ ਵੀ ਇਸ ਸਬੂਤ ਤੋਂ ਖਾਲੀ ਨਹੀਂ। ਉਹ ਭਾਵੇਂ ਕਿਸੇ ਸਿੱਖ ਦੀ ਲਿਖੀ ਹੋਈ ਹੋਵੇ ਤੇ ਭਾਵੇਂ ਕਿਸੇ ਹਿੰਦੂ, ਮੁਸਲਮਾਨ ਯਾ ਈਸਾਈ ਦੀ। ਪਰ ਆਪ ਸਿਰਫ 'ਹਮ ਨਾ ਮਾਨੇਂ" ਦੀ ਪੱਟੀ ਹੀ ਪੜ੍ਹੇ ਹੋਏ ਸਨ। ਪਰ, ਮਰ ਗਏ ਤੇ ਮੁਕਰ ਗਏ ਦਾ ਕੋਈ ਇਲਾਜ ਨਹੀਂ। ਉਹਨਾ ਨੂੰ ਇਹ ਗੱਲ ਨਹੀਂ ਸੀ ਆਖਣੀ ਚਾਹੀਦੀ ਕਿ ਸਿੱਖ ਇਤਿਹਾਸ ਵਿਚ ਮਾਸ ਖਾਣ ਦਾ ਵਿਧਾਨ ਨਹੀਂ ਮਿਲਦਾ, ਸਗੋਂ ਇਹ ਕਹਿਣਾ ਸੀ ਕਿ ਸਿੱਖ ਇਤਿਹਾਸ ਕੋਈ ਹੈ ਹੀ ਨਹੀਂ, ਜਿਹੜਾ ਹੈ ਉਹ ਸਿਰ ਤੋਂ ਪੈਰਾਂ ਤਕ ਝੂਠ ਹੈ ਤੇ ਇਸ ਦੇ ਲਿਖਣ ਵਾਲੇ ਸਾਰੇ ਲਿਖਾਰੀ ਬੇਈਮਾਨ ਅਰ ਖਾਣ ਦੇ ਕੁੱਤੇ ਸਨ।

ਪਰ ਸਾਨੂੰ ਐਹੋ ਜੇਹੇ ਮੁਕਰ-ਪੰਥੀਆਂ ਨੂੰ ਸਮਝਾਉਣ ਦੀ ਲੋੜ ਨਹੀਂ। ਅਸੀਂ ਤਾਂ ਖੋਜੀ ਸੱਜਣਾਂ ਦੀ ਗਿਆਤ ਹਿਤ ਸਿੱਖ ਇਤਿਹਾਸ ਦੇ ਹਵਾਲੇ ਪੇਸ਼ ਕਰਦੇ ਹਾਂ। ਸੋ, ਧਿਆਨ ਨਾਲ ਸੁਣੋ।

(੧) 'ਪੁਰਾਤਨ ਜਨਮ ਸਾਖੀ' ਵਿਚ ਗੁਰੂ ਨਾਨਕ ਦੇਵ ਜੀ ਦੀ ਦੂਸਰੀ ਉਦਾਸੀ ਦਾ ਹਾਲ ਲਿਖਿਆ ਹੈ। ਉਸ ਵੇਲੇ ਸੈਦੋ ਤੇ ਸੀਹੋਂ ਨਾਮ ਦੇ ਦੋ ਜੱਟ ਸਿੱਖ ਗੁਰੂ ਜੀ ਦੇ ਨਾਲ ਸਨ। ਉਹਨਾਂ ਦੀ ਬਾਬਤ ਇਸ ਤਰ੍ਹਾਂ ਲਿਖਿਆ ਹੈ।

"ਏਕ ਦਿਨ ਇਕਿ ਰਾਤ ਕਉ ਦੇਖਨ ਤਾਂ ਇਕ ਮਰਦ ਚਲਿਆ ਆਂਵਦਾ। ਹਥਿ ਮੱਛੀ ਹੈਸੁ... ਤਬ ਸੈਦੋ ਪੁਛਿਆ ਜੀ ਤੁਸੀਂ ਕਉਣ ਹਉ ? ਕਿੱਥੇ ਜਾਵਹੁਗੇ ਤਾਂ ਓਹ ਮਰਦ ਬੋਲਿਆ ਜੋ ਮੈਂ ਖੁਆਜਾ ਹਾਂ। ਗੁਰੂ ਪਾਸ ਜਾਂਦਾ ਹਾਂ। ਨਿਤ ਪ੍ਰਤੀ ਇਸ ਵੇਲੇ ਸੇਵਾ ਕਰਣਿ। ਅੱਜ ਮਛਲੀ ਭੇਟ ਲੈ ਚਲਿਆ ਹਾਂ।" (ਦੇਖੋ ਸਾਖੀ ਨੰਬਰ ੪੨) ਇਸ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਗੁਰੂ ਜੀ ਮੱਛੀ ਖਾਣੀ ਬੁਰੀ ਨਹੀਂ ਸਨ ਸਮਝਦੇ।

(੨) ਇਸੇ ਪੁਸਤਕ ਵਿਚ ਅਨਭੀ ਸਰੇਵੜੇ ਦੇ ਮੇਲ ਦਾ ਜ਼ਿਕਰ ਹੈ-

'ਅਨਭੀ ਸਰੇਵੜੇ ਪੁਛਿਆ ਜੋ ਤੂੰ ਅੰਨ ਨਵਾਂ ਪੁਰਾਣਾ ਖਾਵਤਾ ਹੈਂ, ਅਤੇ ਚਣਿ ਭੁੰਨਿ ਖਾਵਤਾ ਹੈਂ, ਅਤੇ ਪਾਣੀ ਠੰਢਾ ਪੀਵਤਾ ਹੈ, ਬਿਨੁ ਛਣਿਆਂ, ਬਨਿ ਭੂਣਿ ਭੂਣਿ ਖਾਂਦਾ ਹੈਂ, ਅਤੇ ਗੁਰੂ ਕਹਾਵਦਾ ਹੈਂ। ਸੋ ਤੈਂ ਕਿਆ ਗੁਣ ਪਾਇਆ ਹੈ ਜੋ ਨਿਤਾ ਪ੍ਰਤਿ ਜੀਆਂ ਮਾਰਦਾ ਹੈਂ।'

ਗੁਰੂ ਜੀ ਨੇ ਉਹਨਾਂ ਦੀ ਇਸ ਵਹਿਮ ਭਰੀ ਜੀਅ ਦਇਆ ਦੇ ਸੰਬੰਧ ਵਿਚ ਮਾਝ ਦੀ ਵਾਰ ਦੀ ੩੧ ਪਉੜੀ ਵਿਚ ਇਹ ਉੱਤਰ ਦਿੱਤਾ ਕਿ **'ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਦੂਜਾ ਰਖੈ॥ ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥'**

**(੩) ਨਾਨਕ ਪ੍ਰਕਾਸ਼ -**

ਇਕ ਵਾਰ ਕਿਸੇ ਵੈਸ਼ਨੋ ਪੰਡਤ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਾਸ ਖਾਂਦਿਆਂ ਵੇਖ ਕੇ ਇਹ ਸ਼ੰਕਾ ਕੀਤੀ, ਯਥਾ ਚੌਪਈ–

**ਬੋਲਿਓ ਬਹੁਰੋ ਬਚਨ ਦੁਰਾਸ਼ਾ॥**
**ਸੰਤ ਹੋਇ ਕਿਉ ਖਾਵਤ ਮਾਸਾ॥**
**ਕਿਉਂ ਤਨ ਊਪਰ ਚਰਮੰ ਲੀਨਾ॥**
**ਇਹ ਤੁਮ ਕਰਮ ਵਿਪਰਜੇ ਕੀਨਾ॥**

ਇਸ ਦੇ ਉੱਤਰ ਵਿਚ ਗੁਰੂ ਜੀ ਨੇ **'ਪੜਿ ਪੜਿ ਗਡੀ ਲਦੀਅਹਿ'** ਵਾਲਾ ਸ਼ਬਦ ਉਚਾਰਨ ਕੀਤਾ ਤੇ ਭਾਵ ਇਹ ਪ੍ਰਗਟ ਕੀਤਾ ਕਿ ਹੇ ਪੰਡਤ ਜੀ! ਤੁਸੀਂ ਪੜ੍ਹੇ ਹੋਏ ਤਾਂ ਬੜੇ ਹੋ ਤੇ ਗੱਡਿਆਂ ਦੇ ਗੱਡੇ ਗ੍ਰੰਥਾਂ ਦੇ ਲੱਦੀ ਫਿਰਦੇ ਹੋ ਪਰ ਤੁਹਾਨੂੰ ਅਜੇ ਗੁਰੂ ਦੀ ਪ੍ਰਾਪਤੀ ਨਹੀਂ ਹੋਈ, ਜਿਸ ਕਰਕੇ ਤੁਸੀਂ ਗ੍ਰਹਿਣ ਤਿਆਗਣ ਦਾ ਸਿਧਾਂਤ ਨਹੀਂ ਸਮਝ ਸਕੇ। ਜਿਹਾ ਕਿ:-

**ਪੂਰਨ ਪੁੰਨ ਪੁੰਜ ਜਬ ਹੋਇ॥**
**ਮਿਲਹਿ ਗੁਰੂ ਉਪਦੇਸਹਿੰ ਸੋਇ॥**
**ਸਾਰ ਅਸਾਰ ਲਖਾਵੈ ਜਬੈ॥**
**ਗ੍ਰਹਿਨ ਤਿਯਾਗਨੋ ਜਾਨੇ ਤਬੈ॥**

*(ਸ੍ਰੀ ਨਾਨਕ ਪ੍ਰਕਾਸ਼ ਉਤਰਾਰਧ, ਅਧਿਆਇ ੧੪)*

ਸੋ ਗੁਰੂ ਜੀ ਦਾ ਇਨ੍ਹਾਂ ਸ਼ਬਦਾਂ ਦੇ ਕਹਿਣ ਤੋਂ ਇਹੋ ਭਾਵ ਨਿਕਲਦਾ ਹੈ ਕਿ ਹੇ ਪੰਡਤ ਜੀ! ਤੁਸੀਂ ਮਾਸ ਦਾ ਤਿਆਗ ਕਰੀ ਫਿਰਦੇ ਹੋ ਇਹ ਤੁਹਾਡੀ ਅਗਿਆਨਤਾ ਹੈ। ਤੁਹਾਨੂੰ ਸਾਰ, ਅਸਾਰ ਦੀ ਕੋਈ ਸਮਝ ਨਹੀਂ ਕਿਉਂਕਿ ਤੁਹਾਨੂੰ ਸਮਝਾਉਣ ਵਾਲਾ ਪੂਰਾ ਗੁਰੂ ਅਜੇ ਨਹੀਂ ਮਿਲਿਆ। ਇਸ ਦਾ ਸਿਧਾਂਤ ਵੀ **'ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ'** ਨਾਲ ਹੂ-ਬ-ਹੂ ਮਿਲਦਾ ਹੈ।

ਪਰ, ਇੱਥੇ ਇਹ ਗੱਲ ਖਾਸ ਤੌਰ ਤੇ ਨੋਟ ਕਰਨ ਵਾਲੀ ਹੈ ਕਿ ਇੱਥੇ ਕੁਰਖੇਤਰ ਦੀ ਤਰ੍ਹਾਂ **ਮਾਸ ਦੀ ਖੀਰ ਕੋਈ ਨਹੀਂ ਬਣੀ।**

(੪) ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਿਲਾਪ ਲਈ ਜਦ ਸ੍ਰੀ ਗੁਰੂ ਅਮਰਦਾਸ ਜੀ ਆਏ, ਉਸ ਵੇਲੇ ਦੀ ਸਾਖੀ ਨੂੰ, ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ:-

**ਪਹਿਤ[1] ਭਾਤ, ਬਰਤਯੋ ਪ੍ਰਥਮ ਪੁਨ ਆਮਿਖ[2] ਆਵਾ।**
**ਇਕ ਦਿਸ ਪੰਕਤ ਮਹਿ ਦਯੋ ਤਬ ਇਨ ਦਰਸਾਵਾ।**
**ਬਹੁ ਗਿਲਾਨ ਠਾਨੀ ਰਿਦੇ ਇਮਿ ਕਰਤਿ ਬਿਚਾਰਾ।**
**ਮੈ ਆਮਿਖ ਖਾਯੋ ਨ ਕਬਿ ਕਰਿ ਅੰਨ ਅਹਾਰਾ।**

1. ਦਾਲ-ਚੌਲ 2. ਮਾਸ

ਪੰਕਤ ਮੈ ਅਬ ਬੈਠਗਾ ਕਿਮ ਹੋਇ ਬਚਾਊ।
ਨਹਿ ਲੇਵੈਂ ਅਪਮਾਨ ਹੀ ਕਿਉਂ ਬੈਠਯੋ ਆਊ।
ਆਇਓ ਸਤਿਗੁਰ ਕਰਨ ਕੋ ਬਿਗੜਹਿ ਇਮ ਬਾਤੀ।
ਸਿਖ ਨ ਕਰਹੈਂ ਮੋਹਿ ਕੋ ਮਨ ਹਟਿ ਇਸ ਭਾਤੀ।
ਅਪਰ ਜਤਨ ਅਬ ਕੋ ਨਹੀਂ, ਜੇ ਅੰਤਰਜਾਮੀ।
ਸੂਪਕਾਰ ਕੋ ਬਰਜ ਹੈਂ ਆਪਹਿ ਗੁਰ ਸੁਆਮੀ।
ਇਕਤੋ ਮੇਰੋ ਧਰਮ ਰਹਿ ਪੁਨ ਹੋਇ ਪ੍ਰਤੀਤਾ।
ਜਗ ਤੇ ਕਰਹਿੰ ਉਧਾਰ ਮਮ ਸਰਬਗ ਪੁਨੀਤਾ।
ਇਮ ਕੀਨੋ ਸੰਕਲਪ ਕੋ ਸ੍ਰੀ ਗੁਰ ਨੇ ਜਾਨਾਂ।
ਸੂਪਕਾਰ ਕੋ ਬਰਜਯੋ ਮੁਖ ਬਾਕ ਬਖਾਨਾ।
ਪੰਕਤ ਮਹਿੰ ਜੋ ਨਵੋਂ ਨਰ ਤਿਸ ਦੇਹੁ ਅਹਾਰਾ।
ਆਮਿਖ ਨਾਹਿ ਪਰੋਸੀਏ ਤਿਨ ਧਰਮ ਬਿਚਾਰਾ।
ਨਹੀਂ ਦਇਓ ਤਬ ਮਾਸ ਕੋ ਸਭ ਸੰਗਤ ਖਾਇਓ।
ਤ੍ਰਿਪਤ ਭਏ ਪੰਕਤ ਉਠੀ ਜਲ ਪਾਨ ਕਰਾਇਓ।

*(ਸੂਰਜ ਪ੍ਰਕਾਸ਼, ਅੰਸੂ ੧੫)*

ਇਸ ਸਾਖੀ ਵਿਚ ਸਵਾਏ ਸ੍ਰੀ ਗੁਰੂ ਅਰਮਦਾਸ ਜੀ ਦੇ ਸਾਰੀ ਸੰਗਤ ਦਾ ਮਾਸ ਖਾਣਾ ਸਿੱਧ ਹੁੰਦਾ ਹੈ।

(੫) **ਮਹਿਮਾ ਪ੍ਰਕਾਸ਼।** ਇਹ ਗ੍ਰੰਥ ਬਾਵਾ ਸਰੂਪ ਚੰਦ ਭਲੇ ਦਾ ਲਿਖਿਆ ਹੋਇਆ ਹੈ। ਇਸ ਦੇ ਲਿਖਣ ਦਾ ਸੰਮਤ ੧੯੩੩ ਬਿਕਰਮੀ ਹੈ। ਬਾਵਾ ਜੀ, ਸ੍ਰੀ ਗੁਰ ਅਮਰਦਾਸ ਜੀ ਦੇ ਬੰਸ ਦੇ ਪ੍ਰਸਿਧ ਮਾਨਨੀਕ ਸਾਹਿਬਜਾਦੇ ਸਨ। ਉਪਰੋਕਤ ਸਾਖੀ ਨੂੰ ਬਾਵਾ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਅੰਕਤ ਕੀਤਾ ਹੈ :

**ਚੌਪਈ -**

ਪੂਛਤ ਮਗ ਕੁਸਲ ਛੇਮ ਸੰਬਾਦ।
ਤਬ ਲਗ ਭਇਓ ਸਿਧ ਪ੍ਰਸਾਦਿ।
ਲੈ ਚਲੇ ਸਾਥ ਲੰਗਰ ਕੇ ਮਾਂਹਿ॥
ਸੰਗੀ ਸਗਲ ਬੁਲਾਏ ਤਾਂਹਿ॥
ਅਜਾ[1] ਮਾਸ ਭਇਓ ਸਿੱਧ ਰਸੋਈ॥
ਅਵਰ ਦਾਲ ਭਾਤ ਭੀ ਹੋਈ॥
ਦੇਖ ਮਾਸ ਕੀਨਾਂ ਵਿਸਵਾਸ॥
ਜੋ ਸਤਿਗੁਰ ਦਿਆਲ ਨਾਂ ਦੇਵੇਂ ਮਾਸ।

**ਸੋਰਠਾ-**

ਗੁਰ ਅੰਤਰਜਾਮੀ ਦਿਆਲ, ਬੂਝੀ ਬਿਰਤ ਮਨ ਕੀ ਕਹਿਓ,
ਇਸ ਪੁਰਖ ਪਰੋਸੋ ਦਾਲ, ਮਾਸ ਭੋਜਨ ਦੇਣਾ ਨਹੀਂ।

*(ਸਫਾ ੩੫੩ ਛੰਦ ੫੬)*

---

1. ਬੱਕਰੇ ਦਾ

(੬) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸ਼ਿਕਾਰ ਖੇਡਣਾ ਭਾਈ ਗੁਰਦਾਸ ਜੀ ਨੇ ਆਪਣੀ ੨੬ਵੀਂ ਵਾਰ ਵਿਚ **'ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ।'** ਲਿਖ ਕੇ ਉਹਨਾਂ ਦਾ ਸ਼ਿਕਾਰ ਖੇਡਣਾ ਸਿੱਧ ਕਰ ਦਿੱਤਾ ਹੈ, ਪਰ ਇਸ ਦਾ ਪ੍ਰਯੋਜਨ **ਜੀਵਾਂ ਦੀ ਕਲਿਆਣ ਨਮਿਤ** ਦਾ ਜ਼ਿਕਰ ਭਾਈ ਜੀ ਨੇ ਨਹੀਂ ਕੀਤਾ। ਭਾਈ ਜੀ ਦੀ ਇਹ ਬੀਜ ਮਾਤਰ ਤੁਕ ਉਤੇ ਜੋ ਸ਼ਿਕਾਰ ਦਾ ਮਹਾਨ ਦਰਖਤ ਪੈਦਾ ਹੋਇਆ, ਸਿੱਖ ਇਤਿਹਾਸਕਾਰਾਂ ਨੇ, ਉਸ ਦਾ ਇਸ ਪ੍ਰਕਾਰ ਵਰਣਨ ਕਰਕੇ ਦਸਿਆ ਹੈ। ਯਥਾ ਚੌਪਈ-

**ਕੰਧੇ ਧਨਖ ਕਠੋਰ ਕਰਾਲਾ।**
**ਭਏ ਤਿਆਰ ਸਤਿਗੁਰ ਤਤਕਾਲਾ।**
**ਚੰਚਲ ਬਲੀ ਕੁਮੈਤ ਸੁ ਬਾਜਿ।**
**ਆਰੋਹੇ ਗਹਿ ਕਰ ਧਰ ਬਾਜ।**
**ਜੁਰਰੇ, ਕੁਹੀ, ਸ੍ਵਾਨ ਬਲਵੰਤੇ।**
**ਮੀਰ ਸ਼ਕਾਰ ਸੰਗ ਗਮਨੰਤੇ।**
**ਦੁਇ ਤ੍ਰੈ ਕੋਸ ਫਿਰੇ ਬਨ ਗਾਹਤਿ।**
**ਹਨਥੇ ਸੂਕਰ ਸਸੇ ਉਮਾਹਤਿ।**
**ਤੀਤਰ ਲਵੇ ਬਟੇਰ ਸੰਘਾਰੇ।**
**ਸੂਕਰ, ਸਸੇ ਬਿਲੋਕ ਪ੍ਰਹਾਰੇ।**
**ਹਯਨ ਪਲਾਵਤਿ ਪਾਛੈ ਪਰੈਂ।**
**ਮ੍ਰਿਗਨ ਥਕਾਇ ਜੀਅਤ ਕੋ ਧਰੈਂ।**
**ਸ੍ਵਮਤ ਭਏ ਸ੍ਰੀ ਹਰਿਗੋਬਿੰਦ।**
**ਕਰੈ 'ਅਖੇਰ ਬ੍ਰਿਤ'[1] ਹਿਤ ਬ੍ਰਿੰਦ।**

*(ਸੂਰਜ ਪ੍ਰਕਾਸ਼ ਰਾਸ ੬ ਅੰਸੂ ੩)*

**ਹੈ ਅਰੂਢ ਭਏ ਤਬ ਪ੍ਰੇਰਾ। ਹੇਰਤ ਖੇਲ ਅਖੇਰ ਘਨੇਰਾ[2]।**

*(ਰਾਸ ੭ ਅੰਸੂ ੧੨)*

(੭) ਦੋਹਿਰਾ-

**ਸ਼ਾਹ ਨਿਕਟ ਜਾਵੈਂ ਗੁਰੂ ਜਬੈ ਸ਼ਾਹ ਕਰ ਯਾਦ।**
**ਪੁਨ ਸ਼ਕਾਰ ਖੇਲੈਂ ਪ੍ਰਭੂ ਪਰਸ਼ੋਤਮ ਮ੍ਰਿਜਾਦ।**

---

੧. 'ਸ਼ਿਕਾਰ ਦੀ ਉਪਜੀਵਕਾ' ਅਰਥਾਤ, ਸ਼ਿਕਾਰ ਮਾਰ ਕੇ ਖਾਣਾ। ਦੂਜਾ ਸ਼ਬਦ ਹੈ 'ਹਿਤ ਬ੍ਰਿੰਦ' ਇਸ ਦਾ ਅਰਥ ਹੈ ਸਾਰਿਆਂ ਸਿੱਖਾਂ ਵਾਸਤੇ। ਇਸ ਦਾ ਸਾਫ ਮਤਲਬ ਹੈ ਕਿ ਇਹ ਸ਼ਿਕਾਰ ਸਾਰੀ ਸੰਗਤ ਦੇ ਮਾਸ ਖਾਣ ਨਮਿਤ ਖੇਡਿਆ ਗਿਆ ਸੀ। ਇੱਥੇ ਕਿਸੇ **ਬੇਕਲਿਆਣੇ ਸਿੱਖ ਦੀ ਕਲਿਆਣ ਦਾ ਮਨੋਰਥ ਪ੍ਰਗਟ ਨਹੀਂ ਹੁੰਦਾ।**

੨. ਘਨੇਰਾ ਸ਼ਬਦ ਤੋਂ ਪਤਾ ਲਗਦਾ ਹੈ ਕਿ ਓਹ ਕਿਸੇ ਇਕ-ਅਧੇ ਬੇਕਲਿਆਣੇ ਸਿੱਖ ਦੀ ਕਲਿਆਣ ਲਈ ਸ਼ਿਕਾਰ ਨਹੀਂ ਖੇਡ ਰਹੇ। ਜੇ ਇੱਥੇ ਕਲਿਆਣ ਨਮਿਤ ਸ਼ਿਕਾਰ ਖੇਡਣਾ ਮੰਨਿਆ ਜਾਵੇ ਤਾਂ ਇਸ ਦਾ ਇਹ ਮਤਲਬ ਹੋਇਆ ਕਿ ਪਹਿਲੇ ਗੁਰੂਆਂ ਦੀ ਸਿੱਖੀ ਦਾ ਆਵਾ ਹੀ ਊਤ ਗਿਆ ਸੀ।

ਚੌਪਈ-

ਸ੍ਰੀ ਗੁਰੂ ਅਗਰ ਸ਼ਿਕਾਰ ਖਿਲਾਵੈਂ।
ਬਨ ਕੇ ਜੀਵ ਜੰਤ ਬਹੁ ਘਾਵੈਂ।
ਦੋਹਿਰਾ- ਸ੍ਰੀ ਗੁਰੂ ਮਾਰਤ ਜੀਵ ਕਉ ਦਇਆ ਨ ਮਨ ਮੈਂ ਧਾਰ।

*(ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ੬)*

**(ਦ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਿਕਾਰ ਪ੍ਰੋਗਰਾਮ-**

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਗਾਰਚੀ ਨੂੰ ਆਖਿਆ ਕਿ ਇਕ ਨਗਾਰਾ ਤਿਆਰ ਕਰੋ ਤਾਂ ਕਿ ਸ਼ਿਕਾਰ ਚੜ੍ਹਨ ਵੇਲੇ ਉਸ ਨੂੰ ਵਜਾਇਆ ਜਾਇਆ ਕਰੇ। ਕਿਉਂਕਿ ਬਿਨਾਂ ਨਗਾਰਾ ਵਜਾਏ ਸ਼ਿਕਾਰ ਚੜ੍ਹਨਾ ਸੋਭਾ ਨਹੀਂ ਪਾਉਂਦਾ।

ਜਦ ਇਹ ਗੱਲ ਮਸੰਦਾਂ ਨੇ ਸੁਣੀ ਤਾਂ ਉਹ ਬਹੁਤ ਘਬਰਾਏ। ਮਾਤਾ ਗੁਜਰੀ ਜੀ ਪਾਸ ਜਾ ਕੇ ਲਗੇ ਪੁਕਾਰ ਕਰਨ। ਯਥਾ ਚੌਪਈ

ਏਹੀ ਬਾਤ ਮਸੰਦ ਨ ਸੁਨੀ।
ਮਾਤਾ ਤੀਰ ਬੇਗ ਜਾ ਭਨੀ।
ਹੇ ਮਾਤਾ ਨਾਤੀ ਸਮਝਾਵਉ।
ਰਾਜਨ ਸੋਂ ਮਤ ਰਾਰ ਬਢਾਵਉ।
ਹਮਹੈਂ ਜਗਤ ਪੂਜ ਨਿਰਵਾਦੀ।
ਹਮ ਕਉ ਬਨਤ ਨਾ ਐਸੀ ਸ਼ਾਦੀ।
ਰਾਜਾ ਰਾਤ ਕਲੂਰ ਸੋ ਆਇਓ।
ਏ ਸਭ ਭੇਵਹਿ ਮੈ ਸੁਨਿ ਪਾਯੋ।
ਵਹਿ ਜੋ ਸੁਨ ਹੈ ਬਜਤ ਨਗਾਰਾ।
ਕਰੇ ਬਿਨਾਂ ਨਹਿ ਰਹਿ ਹੈ ਰਾਰਾ।
ਤਾਂ ਤੇ ਯਾ ਗੁਰਕੋ ਸਿਖ ਦੀਜੈ।
ਯਾ ਅਖੇਟ ਮੈ ਚਿਤ ਨਾ ਕੀਜੈ।
ਯਾ ਮਾਤਾ ਸੁਨਿ ਸਿਖ ਬੁਲਾਯੋ।
ਸਰਬ ਭੇਵ ਕਹਿ ਕੇ ਸਮਝਾਯੋ।

ਮਾਤਾ ਜੀ ਨੇ ਨਗਾਰਚੀ ਨੂੰ ਨਗਾਰਾ ਮੜ੍ਹਨ ਤੋਂ ਰੋਕ ਦਿੱਤਾ। ਜਦ ਇਸ ਸਾਰੀ ਵਾਰਤਾ ਦਾ ਪਤਾ ਗੁਰੂ ਜੀ ਨੇ ਲਗਾ ਤਾਂ ਬੜੇ ਜੋਸ਼ ਵਿਚ ਆ ਕੇ ਔਰ ਗੱਜ ਕੇ ਇਸ ਤਰ੍ਹਾਂ ਬੋਲੇ।

ਚੌਪਈ -

ਕਾ ਹਮ ਰਾਜਨ ਤੇ ਡਰ ਪੈਹੈ।
ਤਾਂਕੇ ਤ੍ਰਾਸ ਨਾ ਨਾਦ ਬਜੈਹੈਂ।
ਕਹਾਂ ਭਇਓ ਜੋ ਰਾਜਾ ਆਯੋ।
ਹਮ ਤਾਕੋ ਕਛੁ ਮੁਲਕ ਛਿਨਾਯੋ।
ਜੌਂ ਪੈ ਯੋਂਹੀ ਕਰਹੈ ਰਾਰਾ।
ਆਗੇ ਕਹਾਂ ਨਾਰ ਤਨ ਧਾਰਾ।

ਫਿਰ ਗੁਰੂ ਜੀ ਨੇ ਨਗਾਰਾ ਤਿਆਰ ਕਰਵਾਇਆ ਤੇ ਉਸ ਦਾ ਨਾਮ 'ਰਣਜੀਤ ਨਗਾਰਾ' ਰਖਿਆ। ਉਸ ਨੂੰ ਵਜਾਉਂਦੇ ਹੋਏ ਜਿਸ ਸ਼ਾਨ ਨਾਲ ਗੁਰੂ ਜੀ ਸ਼ਿਕਾਰ ਚੜ੍ਹਦੇ ਹਨ ਉਸ ਦਾ ਇਸ ਤਰ੍ਹਾਂ ਵਰਣਨ ਕੀਤਾ ਗਿਆ ਹੈ। ਯਥਾ ਸਵੈਯਾ –

**ਕਾਨਨ ਮਹਿ ਪ੍ਰਵੇਸ਼ ਕੀਓ, ਜਹ ਸਿੰਘ ਸਸੇ ਕਛੁ ਅੰਤ ਨਾਂ ਪਾਰੀ।**
**ਤਬ ਸ੍ਰੀ ਗੁਰੂ ਬਾਜਿ ਅਰੂਢ ਭਏ, ਅਤਿ ਸੁੰਦਰ ਕਾਂਤਿ ਲਸੇ ਤਨ ਧਾਰੀ।**
**ਜੀਨ ਜਿਗਾ ਕਲਗੀ ਅਤਿ ਰਾਜਤ, ਬਾਰਜ ਅੰਗ ਉਤੰਗ ਅਸਾਰੀ।**
**ਰੋਝ ਅਰ ਰੀਛ ਝੰਖਾਰ ਅਪਾਰ, ਸੁ ਅਰਨੇ ਅਰ ਗੈਂਡੇ ਕੋ ਅੰਤ ਨ ਪਾਰੀ॥**
**ਆਇਸ[1] ਸੈਨ ਦਈ ਸੁ ਸੁਕਾਰਹਿ, ਮਾਰਤ ਰੀਛ ਅਰ ਰੋਝ ਸਸਾਹੀ।**
**ਜੋ ਨਭ ਮੈ ਧਰ ਮੈ ਲਖ ਪਾਵਤ, ਬਾਜ ਸੁ ਕੂਕਰ ਤੋਂ ਹਨਵਾਹੀ।**
**ਤੀਤਰ ਔਰ ਬਟੇਰ ਘਨੇ ਤਾਹਿ ਮਾਰਿ ਫਿਰੈ ਅਤਿ ਹੀ ਸੁਖ ਪਾਯੋ।**
**ਤੀਰ ਸਤਦ੍ਰਵ ਆਨ ਖਰੇ, ਜਹਿ ਰਾਜਤ ਨੀਰਜ ਪੰਕਤ ਭਾਯੋ।**
**ਸੰਗ ਲਏ ਬਰ ਸੂਰ ਅਪਾਰ ਕਰੇ ਸੁਖ, ਤਾਂ ਮਨ ਭੋਜਨ ਖਾਯੋ।**

*(੭੭–੫੦ ਛੰਦ)*

ਸ਼ਿਕਾਰ ਖੇਡਣ ਦੇ ਬਾਅਦ ਵਾਪਸ ਆ ਕੇ ਭੋਜਨ ਖਾਣ ਦਾ ਮਤਲਬ ਹੈ ਕਿ ਉਸ ਸ਼ਿਕਾਰ ਦੇ ਮਾਸ ਨਾਲ ਭੋਜਨ ਖਾਧਾ ਗਿਆ ਸੀ।

(੯) ਚੌਪਈ-

**ਪੁਨ ਬੀਰਨ ਸੰਗ ਲੈ ਕਿਰਪਾਲਾ।**
**ਖੇਲ ਅਖੇਟ ਕਰੈ ਹਤਭਾਲਾ।**
**ਸ਼ੇਰ ਬਰਾਹ, ਰੋਝ ਗਨ ਮਾਰੈਂ।**
**ਸੂਕਰ, ਗੈਂਡੇ ਸਸਾ ਅਪਾਰੈਂ।**

*(ਛੰਦ ੫੭੯)*

**(੧੦) ਤਾਂ ਕਾਨਨ ਮੈ ਪ੍ਰਭ ਨਿਸ ਵਾਸੀ।**
**ਪਸੁ, ਖਗ ਮਾਰਤ ਕਰਤ ਬਿਲਾਸੀ।**

*(ਛੰਦ ੫੮੦)*

**(੧੧) ਖੀਰ ਅਜਾਸੁਤ[2] ਰਸਤ ਲਿਆਵਤ।**
**ਆਨ ਹਜ਼ੂਰ ਦੇਗ ਮੈਂ ਪਾਵਤ।**

*(ਧਿਆ ੧੮, ਛੰਦ ੧੧੯)*

---

੧. ਸਾਰੀ ਦੀ ਸਾਰੀ ਫੌਜ ਦੇ ਸ਼ਿਕਾਰ ਲਈ ਚੜ੍ਹਨਾ, ਧਰਤੀ ਅਤੇ ਅਕਾਸ਼ ਵਿਚ ਵਿਚਰਨ ਵਾਲੇ ਜਾਨਵਰਾਂ ਨੂੰ ਕੁੱਤਿਆਂ ਤੇ ਬਾਜਾਂ ਕੋਲੋਂ ਮਰਵਾਉਣਾ। ਬਹੁਤ ਸਾਰੇ ਤਿਤਰਾਂ ਤੇ ਬਟੇਰਿਆਂ ਦਾ ਸੰਘਾਰਨਾ। ਕਲਿਆਣ ਨਮਿਤ ਸ਼ਿਕਾਰ ਖੇਡਣਾ ਸਿੱਧ ਨਹੀਂ ਕਰਦਾ। ਐਤਨੀਆਂ ਫੌਜਾਂ ਲੈ ਕੇ ਚੜ੍ਹਨਾ, ਸਾਰਾ ਦਿਨ ਜੰਗਲਾਂ ਵਿਚ ਘੋੜੇ ਭਜਾਈ ਫਿਰਨਾ ਤੇ ਮਾਰਨਾ ਇਕ ਤਿਤਰ ਕਲਿਆਣ ਦੀ ਖਾਤਰ। ਇਹ ਤਾਂ 'ਪੁਟਿਆ ਪਹਾੜ ਤੇ ਨਿਕਲਿਆ ਚੂਹਾ' ਵਾਲੀ ਗੱਲ ਹੋਈ।

੨. ਅਜਾ ਸੁਤ ਦਾ ਅਰਥ ਬੱਕਰਾ ਹੈ। ਇਸ ਨੂੰ ਝਟਕਾ ਕੇ ਦੇਗ ਵਿਚ ਪਾਉਣਾ ਸਾਫ ਸਿੱਧ ਹੈ। ਦਸੋ ਮਾਸ ਖਾਣ ਦਾ ਵਿਧਾਨ ਹੋਰ ਕਿਸ ਬਲਾ ਦਾ ਨਾਮ ਹੈ ? ਜੇ ਬੱਕਰਾ ਦੇਗ ਵਿਚ ਪੈ ਸਕਦਾ ਹੈ ਤਾਂ ਜਿਨ੍ਹਾਂ ਜਾਨਵਰਾਂ ਨੂੰ ਮਾਰਨ ਵਾਸਤੇ ਫੌਜਾਂ ਦੀਆਂ ਫੌਜਾਂ ਹੀ ਚੜ੍ਹੀਆਂ ਫਿਰਦੀਆਂ ਸਨ ਉਹਨਾਂ ਦਾ ਹੋਰ ਕੀ ਬਣਾਉਣਾ ਸੀ ?

ਨੋਟ- ਉਪਰੋਕਤ ਸਭ ਹਵਾਲੇ, ਨੰ: ੮ ਤੋਂ ੧੧ ਤਕ, ਭਾਈ ਮਨੀ ਸਿੰਘ ਵਾਲੇ ਗੁਰਬਿਲਾਸ ਵਿਚੋਂ ਲਏ ਗਏ ਹਨ। ਇਹ ਗ੍ਰੰਥ ੧੮੦੮ ਬਿਕਰਮੀ ਦੀ ਲਿਖਤ ਸਹੀ ਹੁੰਦਾ ਹੈ ਤੇ ਇਸ ਦਾ ਇਕ ਲਿਖਤੀ ਉਤਾਰਾ ਸ਼੍ਰੋਮਣੀ ਕਮੇਟੀ ਦੀ ਰੈਫਰੈਂਸ ਲਾਇਬਰੇਰੀ ਵਿਚ ਮੌਜੂਦ ਹੈ; ਛਾਪੇ ਵਿਚ ਨਹੀਂ ਆਇਆ।

(੧੨) **ਗੁਰ ਬਿਲਾਸ ਭਾਈ ਸੁਖਾ ਸਿੰਘ**

**ਦੋਹਿਰਾ- ਰੋਝ, ਰੀਛ, ਝੰਖਾਰ, ਸਸ, ਕੇਲ, ਏਣ, ਪਸ ਰਾਇ।**
**ਮਾਰਤ ਚਹੁੰ-ਦਿਸ ਬੀਰ ਬਰ, ਲੈ ਆਵਤ ਕਰ ਚਾਇ।**

**ਚੌਪਈ-**

**ਤੀਤਰ, ਲਵੇ, ਬਟੇਰ ਅਪਾਰਾ।**
**ਲੈ ਆਵਤ ਗਹਿ ਕਰ ਅਸਵਾਰਾ।**
**ਘੋਰਨ ਊਪਰ ਜੀਨ ਪਵਾਇ।**
**ਕਰੇ ਸ਼ਕਾਰ ਸੁ ਮਨ ਪਰਚਾਇ।**
**ਹੀਰਾ ਘਾਟ ਸ਼ਕਾਰ[੧] ਸੁ ਘਾਟ।**
**ਉਤਰੇ ਤਹੀਂ ਭੋਰ ਲੈ ਬਾਟ।**

**(ਛੰਦ ੫੮੦-੧੧੩-੧੪੪)**

(੧੩) **ਸੂਰਜ ਪ੍ਰਕਾਸ਼ ਵਿਚ।**

**ਦੋਹਿਰਾ - ਪ੍ਰਿਥਮ ਸਮੇ ਸ੍ਰੀ ਗੁਰੂ ਜੀ ਧਰਮ ਪਰੀਛਾ ਹੇਤ।**
**ਕਰਯੋ ਜੱਗ ਨਿਵਤਾ ਦਯੋ ਭੋਜਨ ਕਯੋ ਸੰਕੇਤ।**
**ਭਾਖਯੋ ਹੁਤੋ ਸੁਨਾਇਕੈ ਮਾਸ ਖਾਇ ਦਿਜ ਜੋਇ।**
**ਸ਼ਰਫੀ ਇਕ ਦਛਣਾ ਤਿਸੈ ਲੈ ਗਮਨੇ ਘਰ ਸੋਇ।**
**ਖੰਡ ਖੀਰ ਕੋ ਭੋਗਤਾ ਏਕ ਰੁਪਯਾ ਪਾਇ।**
**ਖਾਇ ਚੁਕੇ ਬਹੁ ਲੋਭ ਕਰ ਮਾਸ ਅਹਾਰੀ ਆਇ।**
**ਖੀਰ ਅਹਾਰੀ ਮੁਹਰ ਦੈਂ ਮਾਸ ਰੁਪਯਾ ਦੀਨ।**
**ਬਾਕ ਕਹਿਓ ਸ੍ਰੀ ਗੁਰ ਤਬੈ ਧਨ ਲੋਭੀ ਧਰਮ ਹੀਨ॥**

ਇਸ ਸਾਖੀ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਐਡੇ ਵਡੇ ਭਾਰੀ ਜੱਗ ਵਿਚ ਮਣਾਂ ਮੂੰਹੀ ਮਾਸ ਰਿਧਾ ਗਿਆ ਸੀ ਜਿਸ ਦੇ ਵਾਸਤੇ ਹਜਾਰਾਂ ਨਹੀਂ ਤਾਂ ਸੈਂਕੜੇ ਜੰਗਲੀ ਜਾਨਵਰ ਸ਼ਿਕਾਰ ਕੀਤੇ ਗਏ ਹੋਣਗੇ। ਜੇ ਇਨ੍ਹਾਂ ਸਾਰਿਆਂ ਨੂੰ ਕਲਿਆਣ ਦੀ ਖਾਤਰ ਮਾਰਿਆ ਜਾਣਾ ਮੰਨਿਆ ਜਾਵੇ ਤਾਂ ਇਹ ਗੱਲ ਨਾਲ ਹੀ ਮੰਨਣੀ ਪਵੇਗੀ ਕਿ ਪਹਿਲੇ ਗੁਰੂਆਂ ਦੇ ਵੇਲੇ ਦੀ ਸਿੱਖੀ ਦੇ ਵਾੜੇ ਦੇ ਸਾਰੇ ਹੀ ਖਰਬੂਜੇ ਗਲ ਗਏ ਸਨ। ਹੋਰ, ਦੂਜੀ

---

੧. ਗੁਦਾਵਰੀ ਨਦੀ ਦੇ ਕਿਨਾਰੇ ਸ਼ਕਾਰ ਘਾਟ ਨਾਮ ਦਾ ਗੁਰਦੁਆਰਾ ਹੁਣ ਤਕ ਮੌਜੂਦ ਹੈ, ਜੋ ਕਿ ਦਸਮੇਸ਼ ਪਿਤਾ ਜੀ ਦੀ ਸ਼ਕਾਰ ਖੇਡਣ ਦੀ ਯਾਦਗਾਰ ਵਿਚ ਬਣਾਇਆ ਗਿਆ ਸੀ। ਇੱਥੇ ਬਹਾਦਰ ਸ਼ਾਹ ਪਾਤਸ਼ਾਹ ਨਾਲ ਮਿਲ ਕੇ ਮਹਾਰਾਜ ਸ਼ਕਾਰ ਖੇਡਦੇ ਰਹੇ ਹਨ। ਪਰ ਇੱਥੇ ਵੀ ਕਿਸੇ ਬੇਕਲਿਆਣੇ ਸਿੱਖ ਦੀ ਕਲਿਆਣ ਦਾ ਜ਼ਿਕਰ ਨਹੀਂ ਆਇਆ।

ਗੱਲ ਇਹ ਕਿ ਗੁਰੂ ਜੀ ਮਾਸ ਖਾਣ ਵਾਲੇ ਨੂੰ ਨਹੀਂ ਸਗੋਂ ਧਨ ਦੇ ਲੋਭੀ ਨੂੰ ਧਰਮ ਹੀਣ ਕਹਿ ਰਹੇ ਹਨ।

**(੧੪) ਅੰਮ੍ਰਿਤ ਸਮੇਂ ਦੀ ਰਹਿਤ ਦਾ ਉਪਦੇਸ਼।** (ਪਰੇਮ ਸੁਮਾਰਗ ਵਿਚੋਂ, ਲਿਖਤ ੧੮੮੦-੮੫ ਬਿਕ੍ਰਮੀ)

**ਲੇ ਤੁਰਕਨ ਤੇ ਮਾਸ ਜੁ ਖਾਵੈ। ਬਿਨ ਗੁਰ ਸ਼ਬਦ ਬਚਨ ਜੁ ਗਾਵੈ।**
**ਕੁਠਾ, ਹੁਕਾ, ਚਰਸ, ਤਮਾਕੂ, ਗਾਂਜਾ, ਟੋਪੀ, ਤਾੜੀ, ਖਾਕੂ।**
**ਇਨਕੀ ਓਰ ਨਾਂ ਕਬਹੂੰ ਦੇਖੈ। ਰਹਿਤਵੰਤ ਸੋ ਸਿੰਘ ਵਸੇਖੈ।**

ਇਸ ਤੋਂ ਅੱਗੇ ਇਉਂ ਵਾਰਤਕ ਸ਼ੁਰੂ ਹੁੰਦੀ ਹੈ : "ਜੋ ਇਸ ਬਸਤੂਆਂ ਮੇਂ ਆਪਨੀ ਦੇਹੀ ਮਾਫਕ ਹੋਵੇ ਸੋ ਸਭ ਖਾਏ। ਮਾਸ ਮਛੀ ਮੈਂ ਭੀ ਬੀਚਾਰ ਹੈ ਕਿ ਅਖੇੜ ਬ੍ਰਿਤਿ[੧] ਕਰ ਖਾਏ। ਜਿਸ ਨੂੰ ਹਥਿਆਰ ਕਰ ਮਾਰੇ ਉਸੀ ਕੋ ਪਵਿਤ੍ਰ ਕਰ ਜਾਣੇਂ। ਅਰ ਜੋ ਸ਼ਿਕਾਰ ਕਰ ਨਾਂ ਸਕੇ ਤਾਂ ਝਟਕਾ ਖਾਏ।"

**(੧੫) ਸੰਗਤਾਂ ਵਲੋਂ ਪ੍ਰਸ਼ਨ ਉੱਤਰ।** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸੇਵਾ ਵਿਚ ਇਕ ਵਾਰ ਸਿੱਖਾਂ ਨੇ ਧਰਮ ਸੰਬੰਧੀ ਪ੍ਰਸ਼ਨ ਪੁਛੇ ਜਿਨ੍ਹਾਂ ਦੇ ਉੱਤਰ ਵਿਚ ਗੁਰੂ ਜੀ ਨੇ ਐਸਾ ਕਥਨ ਕੀਤਾ। ਭਾਈ ਸਿੱਖੋ ਇਹ ਤਨਖਾਹਾਂ ਬਡੀ ਹੈਂ। (੧) ਕੇਸਾਂ ਦੀ ਬੇਅਦਬੀ, (੨) ਤਮਾਕੂ ਵਰਤਣਾ, (੩) ਵੇਸ਼ਯਾਗਾਮੀ ਹੋਣਾ, (੪) ਕੁਠਾ ਖਾਣਾ।

ਇੱਥੇ ੧੪-੧੫ ਨੰਬਰ ਵਿਚ ਕੁਠਾ ਸ਼ਬਦ ਦਾ ਅਰਥ ਮੁਸਲਮਾਨੀ ਮਾਸ ਹੈ। ਹੇਰਾ ਫੇਰੀ ਦੀ ਕੋਈ ਗੁੰਜਾਇਸ਼ ਨਹੀਂ ਰਹਿਣ ਦਿਤੀ ਗਈ। ਹੋਰ ਝਟਕੇ ਦਾ ਵਿਧਾਨ ਤਾਂ ਬਹੁਤ ਹੀ ਸਪਸ਼ਟ ਹੋ ਜਾਂਦਾ ਹੈ।

(੧੬) ਰਹਿਤ ਦਾ ਉਪਦੇਸ਼ ਦੇਣ ਵੇਲੇ ਗੁਰੂ ਜੀ ਨੇ 'ਕੁਸਿਆ ਮਾਸ ਨਾ ਖਾਈਐ ਪਾਲਿਆ ਖਾਇ ਨਾਂ ਸੂਰ' ਆਖਿਆ ਸੀ। ਇਸ ਦੇ ਉਲਟ ਜੰਗਲੀ ਸੂਰ ਦਾ ਸ਼ਿਕਾਰ ਕਰਕੇ ਖਾ ਜਾਣਾ ਸੁਤੇ ਸਿਧ ਹੈ। ਕੁਸਿਆ ਮਾਸ ਤੋਂ ਮਤਲਬ ਮੁਸਲਮਾਨਾਂ ਮਾਸ ਹੈ। ਜੇ ਮਾਸ ਖਾਣ ਦੀ ਮਨਾਹੀ ਕਰਨੀ ਹੁੰਦੀ ਤਾਂ 'ਕੁਸਿਆ ਮਾਸ' ਤੇ 'ਪਾਲਿਆ ਸੂਰ' ਸ਼ਬਦ ਵਰਤਣ ਦੀ ਕੋਈ ਲੋੜ ਨਹੀਂ ਸੀ।

(੧੭) **ਪ੍ਰਾਚੀਨ ਪੰਥ ਪ੍ਰਕਾਸ਼,** ਰਚਿਤ ਸਰਦਾਰ ਰਤਨ ਸਿੰਘ ਜੀ ਭੰਗੂ। ਆਪ ਜੀ ਨੇ ਖਾਲਸਾ ਪੰਥ ਦੀ ਉਤਪਤੀ ਵੇਲੇ ਗੁਰੂ ਜੀ ਵਲੋਂ ਸਿੱਖਾਂ ਨੂੰ ਦਿਤੇ ਗਏ ਰਹਿਤ ਸੰਬੰਧੀ ਉਪਦੇਸ਼ ਆਪਣੇ ਬਜ਼ੁਰਗਾਂ ਪਾਸੋਂ ਸੁਣ ਕੇ ਤੇ ਪੁਰਾਣੇ ਗ੍ਰੰਥਾਂ ਵਿਚ ਲਿਖੇ ਵੇਖ ਕੇ ਇਸ ਤਰ੍ਹਾਂ ਕਥਨ ਕੀਤੇ ਹਨ।

**ਚੌਪਈ॥**

**ਦੋਇ ਵੇਲੇ ਉਠ ਬੰਧਿਓ ਦਸਤਾਰੇ।**
**ਪਹਿਰ ਆਠ ਰਖਿਓ ਸ਼ਸਤਰ ਸੰਭਾਰੇ।**
**ਪੀਓ ਸੁਧਾ ਅਰ ਖੇਲੋ ਸ਼ਿਕਾਰ।**

---

੧. 'ਅਖੇੜ ਬ੍ਰਿਤਿ' ਦੇ ਅਰਥ ਸਪਸ਼ਟ ਸਮਝ ਵਿਚ ਪਏ ਆਉਂਦੇ ਹਨ।

ਸ਼ਸਤ੍ਰ[1] ਵਿਦਿਆ ਜਿਮ ਹੋਇ ਸੰਭਾਰ[1]।
ਕਰ ਝਟਕੇ ਬਕਰਨ ਕੋ ਖਈਓ।
ਮੁਰਦੇ ਕੁਠੇ ਕੇ ਨਿਕਟ ਨਾ ਜਈਓ।

*(ਸਫਾ ੨੦)*

(੧੮) ਇਕ ਵੇਰ ਸ੍ਰੀ ਅਕਾਲ ਤਖਤ ਦੇ ਸਾਹਮਣੇ ਤਤ ਖਾਲਸੇ ਅਤੇ ਬੰਦਈ ਸਿੰਘਾਂ ਦੀ ਲੜਾਈ ਹੋਈ। ਤਤ ਖਾਲਸਾ ਜਿਤਿਆ ਤੇ ਬੰਦਈ ਖਾਲਸਾ ਹਾਰਿਆ, ਉਸ ਤੋਂ ਉਪਰੰਤ ਇਕ ਹੋਰ ਸ਼ਰਤ ਲਾਈ ਗਈ ਕਿ ਦੋਹਾਂ ਦਲਾਂ ਵਲੋਂ ਇਕ ਇਕ ਪਹਿਲਵਾਨ ਮੈਦਾਨ ਵਿਚ ਆ ਕੇ ਘੁਲੇ। ਜਿਸਦਾ ਪਹਿਲਵਾਨ ਢਹਿ ਜਾਵੇ ਉਹ ਆਪਣਾ ਪੰਥ ਛੱਡ ਕੇ ਦੂਜੇ ਪੰਥ ਵਿਚ ਸ਼ਾਮਲ ਹੋ ਕੇ ਉਸ ਦੀ ਮ੍ਰਯਾਦਾ ਨੂੰ ਮੰਨੇ।

ਇਸ ਲਈ ਤਤ ਖਾਲਸੇ ਵਲੋਂ ਬਾਬੇ ਕਾਹਨ ਸਿੰਘ ਦਾ ਪੁੱਤਰ ਮੀਰੀ ਸਿੰਘ ਤੇ ਬੰਦਈਆਂ ਵਲੋਂ ਲਾਹੌਰਾ ਸਿੰਘ ਬੰਦਈ ਦਾ ਪੁੱਤਰ ਸੰਗਤ ਸਿੰਘ ਘੁਲੇ। ਮੀਰੀ ਸਿੰਘ ਨੇ ਸੰਗਤ ਸਿੰਘ ਨੂੰ ਢਾਹ ਲਿਆ। ਇਸ ਲਈ ਸੰਗਤ ਸਿੰਘ ਨੂੰ ਤਤ ਖਾਲਸਾ ਬਨਾਉਣ ਲਈ ਮਹਾਂ ਪ੍ਰਸ਼ਾਦ (ਝੱਟਕਾ) ਖੁਆਇਆ ਗਿਆ। ਇਸ ਬਾਰੇ ਭਾਈ ਰਤਨ ਸਿੰਘ ਭੰਗੂ ਇਸ ਤਰ੍ਹਾਂ ਲਿਖਦੇ ਹਨ-

ਮੀਰੀ ਸਿੰਘ ਜਦ ਹਥ ਛੁਹਾਇਆ।
ਤੁਰਤ ਸੰਗਤ ਸਿੰਘ ਹੇਠਾਂ ਆਇਆ।
ਝਟ[2] ਕਰ ਝਟਕੋ ਲਇਓ ਮੰਗਾਇ।
ਸੂਰ ਡਲਾ ਮੁਖ ਛਡਿਓ ਪਾਇ।

(੧੯) ਜਦ ਬਾਬਾ ਤਾਰਾ ਸਿੰਘ ਜੀ ਵਾਂਈਏਂ ਉਤੇ ਲਾਹੌਰੋਂ ਮੁਸਲਮਾਨੀ ਫੌਜ ਚੜ੍ਹੀ ਤਾਂ ਉਹਨਾਂ ਸੋਚਿਆ ਕਿ ਨਗਾਰੇ ਬਿਨਾਂ ਜੁਧ ਦਾ ਕੋਈ ਸੁਆਦ ਨਹੀਂ ਆਉਂਦਾ। ਇਸ ਲਈ ਉਨ੍ਹਾਂ ਬੱਕਰਾ ਝਟਕਾ ਕੇ ਨਗਾਰਾ ਮੜ੍ਹਿਆ।

ਭੰਗੂ ਜੀ ਇਸ ਤਰ੍ਹਾਂ ਲਿਖਦੇ ਹਨ-

ਝਟਕਿਓ ਬਕਰਾ ਛੁਟਿਓ ਮਾਟਾ।
ਖਲ ਕਢਾਇ ਦੁੰਧਭ ਬਡ ਠਾਟਾ।

ਇੱਥੋਂ ਇਹ ਸਿੱਧ ਹੋਇਆ ਕਿ ਖਲ ਨਾਲ ਤਾਂ ਨਗਾਰਾ ਮੜ੍ਹਿਆ ਤੇ ਜੁਧ ਤੋਂ ਪਹਿਲਾਂ ਉਸ ਬੱਕਰੇ ਦਾ ਮਹਾਂ ਪ੍ਰਸ਼ਾਦ ਸਿੰਘਾਂ ਛਕਿਆ, ਚੰਗੀ ਤਰ੍ਹਾਂ ਰਜ ਕੇ ਜੁਧ ਦੀ ਤਿਆਰੀ ਕੀਤੀ। *(ਰਤਨ ਸਿੰਘ ਭੰਗੂ, ਸਫਾ ੧੧੬)*

**(੨੦) ਬੰਦੇ ਤੇ ਤਤ ਖਾਲਸੇ ਦਾ ਅਡ ਹੋਣਾ।**

**ਦੋਹਿਰਾ॥**

**ਤਬ ਬੰਦੇ ਪੰਥ ਖੁਦ ਰਚਿਓ ਖਾਲਸੇ ਸੌਂ ਕਰ ਬਾਦ।**
**ਸਿੰਘਨ ਵੇਖ ਸੁ ਨਹਿ ਸਕੈ ਕਰੈਸੁ ਬਹੁਤ ਬਿਖਾਦ।** (੩੧)

---

੧. 'ਸ਼ਸਤ੍ਰ ਵਿਦਿਆ ਜਿਮ ਹੋਇ ਸੰਭਾਰ।' ਤੋਂ ਸਪਸ਼ਟ ਹੁੰਦਾ ਹੈ ਕਿ ਸ਼ਿਕਾਰ ਖੇਡਣ ਦਾ ਨਮਿਤ ਜੀਵਾਂ ਦੀ ਕਲਿਆਣ ਨਹੀਂ ਸੀ। ਸਗੋਂ ਸ਼ਸਤ੍ਰ ਵਿਦਿਆ ਦੀ ਸਿਖਲਾਈ ਦਾ ਇਕ ਜ਼ਰੂਰੀ ਅੰਗ ਸੀ।

੨. ਇਸ ਤੋਂ ਸਿੱਧ ਹੋਇਆ ਕਿ ਮਾਸ ਤਿਆਗੀ ਸਿੰਘ ਉਹਨਾਂ ਚਿਰ ਤਤ ਖਾਲਸਾ ਕਹਾਉਣ ਦੇ ਹੱਕਦਾਰ ਨਹੀਂ ਜਿੰਨਾ ਚਿਰ ਝਟਕਾ ਨਹੀਂ ਛਕ ਲੈਂਦੇ।

ਚੌਪਈ॥

ਸੂਹੋ ਥੋ ਜੋ ਗੁਰੂ ਹਟਾਇਓ। ਸੋਊ ਜ਼ਿਦ ਕਰ ਉਨ ਪਹਿਰਾਯੋ।
ਵਾਹਿਗੁਰੂ ਕੀ ਫਤੇ ਹਟਾਈ। ਦਰਸ਼ਨ ਫਤੇ ਉਸ ਆਪ ਠਹਿਰਾਈ। (੩੨)
ਨੀਲ ਪਹਿਰਨ ਤੇ ਦੂਰ ਕਰਾਯੋ। ਸਮਰਾ ਸੂਹਾ ਸੀਸ ਬੰਧਾਯੋ।
ਮਹਾਂ ਪ੍ਰਸ਼ਾਦ ਕੇ ਨੇੜੇ ਨ ਜਾਵੇ। ਧੋਕੈ ਲਕੜੀ ਚੌਂਕੇ ਪਾਵੈ! (੩੩)
ਭਜੰਗਨ[1] ਰੀਤ ਸੁ ਦਈ ਹਟਾਇ। ਵਖਤ ਭੀੜ ਮੈਂ ਜੋ ਥੀ ਸੁਖਦਾਇ।
ਵਖਤ ਕੁਵਖਤ ਥੋ ਗੁਰੂ ਬੀਚਾਰਯਾ। ਦੂਰਹਿ ਤੇ ਸੋ ਥੋ ਗੁਰੂ ਸੰਭਾਰਯਾ। (੩੪)
ਭੁਖ ਭੀੜ ਉਨਸਿਰ ਨਹਿ ਜਾਨੀ। ਰਾਜਨੀਤ ਕੋ ਹੁਤੋ ਨ ਗਯਾਨੀ।
ਭੁਖ ਭੀੜ ਕੋ ਜਤਨ ਨ ਲਖਾ। ਪੰਥ ਕਰਨ ਚਹਿਯੋ ਉਨ ਵਖਾ। (੩੫)

ਦੋਹਿਰਾ॥

ਸਤਿਗੁਰ ਖੂਬ ਬਿਚਾਰ ਥੀ ਕਰੀ ਸਰਬੰਗੀ ਰੀਤ।
ਚਾਰੋਂ ਬਰਨ ਮਿਲਾਇਕੇ ਕਰੀ ਪਾਂਚਵੀ ਰੀਤ। (੩੬)
ਜੰਗ ਦੌੜਯੋ ਸੌੜ ਮੈਂ ਭੁਖ ਭੀੜ ਬਹੁ ਹੋਇ। (੩੭)
ਤਹਿ ਬਿਸ਼ਨੋਈ ਕਿਮ ਚਲੈ ਜਹਾਂ ਜੁਧ ਨਿਤ ਹੋਇ। *(ਰਤਨ ਸਿੰਘ ਭੰਗੂ)*

ਨੋਟ- ਸ. ਰਤਨ ਸਿੰਘ ਜੀ ਭੰਗੂ ਭਾਈ ਮਹਿਤਾਬ ਸਿੰਘ ਸ਼ਹੀਦ ਮੀਰਾਂ ਕੋਟੀਏ ਦੇ ਪੋਤਰੇ ਤੇ ਸ. ਸ਼ਾਮ ਸਿੰਘ, ਜਥੇਦਾਰ ਕਰੋੜੀਆ ਮਿਸਲ, ਦੇ ਦੋਹਤਰੇ ਸਨ।

(੨੧) ਮਹਿਮਾ ਪ੍ਰਕਾਸ਼. ਸਫਾ ੭੨੧।

ਅਖੇੜ ਬ੍ਰਿਤ ਕੋ ਨਿਤ ਪ੍ਰਭ ਜਾਵੈਂ।
ਸਿੰਘ ਸੰਬੂਹ ਸੰਗ ਲੈ ਆਵੈਂ।
ਖੇਲ ਸ਼ਿਕਾਰ ਪ੍ਰਭ ਹੋਇ ਪ੍ਰਸੰਨ।
ਆਗਿਆ ਕਾਰੀ ਭਗਤ ਅਨੰਨ।

(੨੨) ਮਹਿਮਾਂ ਪ੍ਰਕਾਸ਼ ਵਿਚੋਂ ਮਾਛੀਵਾੜੇ ਦਾ ਪ੍ਰਸੰਗ।

ਸ਼ਾਮ ਤਕ ਮਾਛੀਵਾੜੇ ਆਇ ਪਹੁੰਚੇ, ਰਾਤ ਕੋ ਉਹਾਂ ਰਹੇ। ...ਬਕਰਾ ਮੰਗਵਾਇਕੇ ਝਟਕਾ ਕਰਵਾਇਆ। ਪ੍ਰਸ਼ਾਦ ਛਕ ਕਰ ਛਿੱਤ੍ਰਾਂ ਉਸ ਦੀਆਂ (ਸੰਖੀਆਂ) ਪਿਛਵਾੜੇ, ਮੁਸਲਮਾਨ ਕਾ ਘਰ ਥਾ, ਉਹਾਂ ਫੈਂਕੀਆਂ। (ਸਫਾ ੭੬੬)

(੨੩) ਇਸ ਪ੍ਰਸੰਗ ਦੀ ਪੁਸ਼ਟੀ ਲਈ, ਭੰਗੂ ਦਾ ਬਿਆਨ।

ਇਕ ਦਿਨ ਗੁਰ ਬਕਰੋ ਮੰਗਵਾਇਓ।
ਸਿੰਘਨ ਤੇ ਝਟਕੋ ਕਰਵਾਯੋ।
ਜਿਮ ਸਤਿਗੁਰ ਝਟਕੋ ਕਰ ਖਾਵਹਿ।
ਸੁਟ ਸੰਖੀਆਂ ਘਰ ਤੁਰਕ ਗਿਰਾਵਹਿ।
ਦੇਖ ਤੁਰਕ ਦੇ ਖਤਰੀ ਗਾਰੈਂ।
ਹਮਰੇ ਘਰ ਤੁਹ ਹਡੀਆਂ ਡਾਰੈਂ।
... ... ... ... ... ... ... ...

---

੧. ਨਿਹੰਗਾਂ ਵਾਲੀ।

ਤੌਂ ਸਤਿਗੁਰ ਦਏ ਰੁਪਏ ਡਾਰ।
ਢੁਗ ਕਾਜ਼ੀ ਰਹਿਓ ਮਸਟ ਮਾਰ।

(੨੪) ਬਾਬਾ ਸੁਮੇਰ ਸਿੰਘ ਜੀ, ਇਸ ਤੇ ਪ੍ਰਵਾਨਗੀ ਦੀ ਮੋਹਰ ਲਾਉਂਦੇ ਹਨ, ਇਹ ਬਾਬਾ ਜੀ ਤਖਤ ਸ੍ਰੀ ਪਟਨਾ ਸਾਹਿਬ ਦੇ ਮਹੰਤ ਸਨ।

ਤਬਹਿ ਗੁਲਾਬਾ ਬਕਰਾ ਲਯਾਯੋ।
ਗੋਰੀ ਸੋਂ ਤਬ ਤਾਹਿੰ ਹਨਾਯੋ।

ਦੋਹਿਰਾ॥

ਭਇਓ ਸਬਦ ਤੁਰਕ ਨ ਲਖਹਿੰ ਡਰਾ ਗੁਲਾਬਾ ਧਾਮ।
ਸਤਿਗੁਰ ਬਡ ਕਾਰਨ ਕਰਨ ਰਾਖਹਿੰ ਮੋਹਿ ਗੁਲਾਮ।

ਚੌਪਈ॥

ਫਿਰ ਚਾਰੋਂ ਚਰਨ ਬਕਰੇ ਕੇ ਲਏ।
ਖਲਰੀ ਮਾਹਿ ਰਾਖ ਪ੍ਰਭ ਦਏ।
ਨਿਕਟ ਬਾਂਗ ਕਾਜ਼ੀ ਜਬ ਦਈ।
ਤਾਂਕੇ ਸੀਸ ਮਾਰ ਪ੍ਰਭ ਦਈ।
ਪਾਗ ਗਿਰੀ ਆਪਹੁ ਗਿਰ ਪਰਾ।
ਖਾਇ ਮੂਰਛਾ ਚੁਪਕਾ ਡਰਾ।
ਪੁਨ ਛਕ ਮਹਾਂ ਪ੍ਰਸ਼ਾਦ ਕ੍ਰਿਪਾਲਾ।
ਸੰਖੀਆਂ ਸੈਯਦ ਗੇਹ ਸੁ ਡਾਲਾ।
ਕਛੁਕ ਬਿਪਰ ਕੇ ਗ੍ਰਹਿ ਗਿਰਾਈ।
ਤਬ ਸਯਦ ਉਹ ਉਰ ਅਕੁਲਾਈ।
ਹਸ ਪੁਨ ਮੁਹਰੇ ਤਿਹ ਗ੍ਰਿਹ ਡਾਰੀ।
ਭਯੋ ਲੋਭ ਤਬ ਸਯਦ ਭਾਰੀ।
ਚੁਪ ਹ੍ਵੈ ਰਹਯੋ ਨ ਬੋਲਿਓ ਕੈਸੇ।
ਚੋਰ ਘੋਰ ਪਰਤਿਆ ਰਤ ਜੈਸੇ।

(ਗੁਰ ਬਿਲਾਸ, ਸਮੇਰ ਸਿੰਘ, ਸਫਾ ੫੨੬, ਛਾਪਾ ਪਥਰ)

ਇਹ ਗ੍ਰੰਥ ਭੀ ਰੈਫਰੈਂਸ ਲਾਇਬਰੇਰੀ ਵਿਚ ਪਿਆ ਹੈ।

(੨੫) ਮਾਛੀਵਾੜੇ ਤੋਂ ਬਾਅਦ, ਜਦ ਦਸਮੇਸ਼ ਜੀ ਚੌਧਰੀ ਲਖਮੀਰ ਤੇ ਸ਼ਮੀਰ ਦੇ ਪਿੰਡ ਗਏ ਤਾਂ ਉਹਨਾਂ ਬੜੀ ਸੇਵਾ ਕੀਤੀ, ਉਸ ਵੇਲੇ ਦੀ ਸਾਖੀ ਮਾਸ ਦੇ ਵਿਧਾਨ ਨੂੰ ਭਲੀ ਪ੍ਰਕਾਰ ਸਪਸ਼ਟ ਕਰ ਦੇਂਦੀ ਹੈ। ਯਥਾ:-

ਚੌਧਰੀ ਲਖਮੀਰ ਸ਼ਮੀਰ ਸੇਵਾ ਗੁਰੂ ਕੀ ਬਹੁਤ ਕਰਦੇ ਰਹੇ, ਇਕ ਦਿਨ ਓਸ ਨੇ ਗੁਰੂ ਕੇ ਥਾਲ ਦਾ ਸੀਤ ਪ੍ਰਸ਼ਾਦ ਮੰਗ ਕੇ ਲੈ ਲੀਤਾ। ਗੁਰੂ ਜੀ ਨੇ ਆਖਿਆ ਕਿ ਏਥੇ ਹੀ ਬੈਠ ਕੇ ਛਕ ਲੈ। ਓਸ ਬੇਨਤੀ ਕੀਤੀ, ਸਚੇ ਪਾਤਸ਼ਾਹ! ਘਰ ਲੈ ਜਾਵਾਂਗਾ ਤਾਂ ਸਾਰਾ ਟੱਬਰ ਵੰਡ

ਕੇ ਖਾਵੇਗਾ, ਓਹਨਾਂ ਦੀ ਬੁਧ ਸੁਧ ਹੋਵੇਗੀ[1]। ਏਹ ਕਹਿ ਕੇ ਥਾਲ ਚੁਕਵਾ ਕਰ ਘਰ ਲੈ ਗਿਆ, ਤਦ ਝਟਕੇ ਦਾ ਮਹਾਂ ਪ੍ਰਸ਼ਾਦ ਦੇਖਦੇ ਸਾਰ ਸ਼ਮੀਰ ਦੇ ਮਾਮੇ ਨੇ ਆਖਿਆ ਜੇ ਕਿਸੇ ਨੇ ਏਹ ਝਟਕਾ ਖਾ ਲੀਤਾ, ਤਾਂ ਸੁਲਤਾਨ ਪੀਰ ਓਸ ਨੂੰ ਪੀੜ ਕੇ ਮਾਰ ਸੁਟੂ, ਅਸੀਂ ਤੁਸੀਂ ਸਭ ਗੁਗੇ ਨੂੰ, ਸੁਲਤਾਨ ਨੂੰ ਮੰਨਣ ਵਾਲੇ ਸੁਲਤਾਨੀਏ ਹਾਂ, ਸ਼ਮੀਰ ਦੀ ਤੀਵੀਂ ਨੇ ਅਜੇਹਾ ਭੜਥੂ ਪਾਇਆ ਕਿ ਕਿਸੇ ਨੂੰ ਨਾ ਖਾਣ ਦਿੱਤਾ, ਜੈਤੋ ਵਾਲੇ ਲਖੇ ਤੋਂ ਟੋਆ ਪੁਟਵਾ ਕੇ ਧਰਤੀ ਵਿਚ ਦਬਵਾ ਦਿੱਤਾ। ਜਦ ਸਵੇਰੇ ਉਠ ਕੇ ਸ਼ਮੀਰ ਫੇਰ ਗੁਰੂ ਕਿਆਂ ਨੂੰ ਮੱਥਾ ਟੇਕਣ ਗਿਆ ਤੇ ਗੁਰੂ ਜੀ ਨੇ ਸੀਤ ਪ੍ਰਸ਼ਾਦ ਛਕਣ ਦਾ ਹਾਲ ਪੁਛਿਆ ਤਾਂ ਓਸ ਨੇ ਡਰਦੇ ਮਾਰੇ ਕੰਬ ਕੰਬ ਕੇ ਅਰਜ ਕੀਤੀ ਸਚੇ ਪਾਤਸ਼ਾਹ, ਓਹ ਪ੍ਰਸ਼ਾਦ ਸਾਡੇ ਮਾਮੇ ਨੇ ਤੇ ਮੇਰੀ ਘਰ ਵਾਲੀ ਨੇ ਕਿਸੇ ਨੂੰ ਨਾਂ ਛਕਣ ਦਿੱਤਾ, ਓਹਨਾਂ ਆਖਿਆ, ਜੇ ਝਟਕਾ ਖਾ ਲੀਤਾ ਤਾਂ ਸੁਲਤਾਨ ਪੀਰ ਕਰੋਧ ਕਰਕੇ ਸਾਡਾ ਧਨ ਧਾਮ ਨਸ਼ਟ ਕਰ ਦੇਵੇਗਾ, ਓਹਨਾਂ ਧਰਤੀ ਵਿਚ ਦਬਾ ਦਿੱਤਾ ਤਾਂ ਭੀ ਓਹਨਾਂ ਤੋਂ ਚੋਰੀ ਸਾਡੀਆਂ ਕੁੜੀਆਂ ਨੇ ਇਵਾਨਤ ਵਿਚ ਥੋੜਾ ਬਹੁਤ ਛਕ ਹੀ ਲੀਤਾ। ਮਹਾਰਾਜ ਬੋਲੇ, ਤੁਹਾਡੇ ਏਡੇ ਵਡੇ ਭਾਗ ਕਿੱਥੋਂ ਸਨ ਜੋ ਛਕ ਲੈਂਦੇ? ਹੁਣ ਤੁਹਾਡੀ ਧਰਤੀ ਤੇ ਬੇਟੀਆਂ ਵਰਸਾਈਆਂ, ਗਲਯ (ਅੰਨ) ਤੋਂ ਖਾਲੀ ਧਰਤੀ, ਸੰਤਾਨ ਤੋਂ ਖਾਲੀ ਤੁਹਾਡੀ ਬੇਟੀ ਕਦੇ ਨਾਂ ਰਹੂ।' (ਤਵਾਰੀਖ ਖਾਲਸਾ, ਗਿਆਨੀ ਗਿਆਨ ਸਿੰਘ, ਹਿਸਾ ੩, ਸਫਾ ੭੨੬)

(੨੬) ਭਾਈ ਸੰਤੋਖ ਸਿੰਘ ਜੀ ਦੀ ਸੂਰਜ ਪ੍ਰਕਾਸ਼ ਵਿਚ ਲਿਖੀ ਹੋਈ ਇਹੋ ਸਾਖੀ, ਗਿਆਨੀ ਗਿਆਨ ਸਿੰਘ ਨਾਲੋਂ, ਇਸ ਵਿਸ਼ੇ ਤੇ, ਵਧੀਕ ਰੋਸ਼ਨੀ ਪਾਉਂਦੀ ਹੈ। ਜੇਹੜਾ ਮਹਾਂ ਪ੍ਰਸ਼ਾਦ ਤੇ ਅੰਨ ਸ਼ਮੀਰ ਦੇ ਜੈਤੋ ਵਾਲੇ ਮਾਮੇ ਲਖੇ ਨੇ ਧਰਤੀ ਵਿਚ ਦਬਾ ਦਿੱਤਾ ਸੀ ਗੁਰੂ ਜੀ ਨੇ ਉਸ ਨੂੰ ਭੋਜਨ ਦੀ ਬੇਅਦਬੀ ਸਮਝਿਆ ਤੇ ਆਖਿਆ ਕਿ ਇਸ ਤਰ੍ਹਾਂ ਭੋਜਨ ਦੀ ਬੇਅਦਬੀ ਦਾ ਸਿਟਾ ਦੁਰਭਿਖ (ਕਾਲ) ਹੁੰਦਾ ਹੈ। ਕਿਸੇ ਸਮੇਂ, ਇੱਥੇ ਹੋ ਚੁਕੇ, ਰਾਜੇ ਭਦਰ ਸੈਨ ਨੇ ਅੰਨ ਦੀ ਬੇਅਦਬੀ ਕੀਤੀ ਸੀ, ਇਸ ਵਾਸਤੇ ਇਹ ਮੁਲਕ ਉਜਾੜ ਹੋ ਗਿਆ ਸੀ। ਇੱਥੇ ਭਿਟਲੀ ਤੇ ਚਿਤ੍ਰਾ ਨਾਮ ਦੀਆਂ ਦੋ ਨਦੀਆਂ ਵਗਦੀਆਂ ਹੁੰਦੀਆਂ ਸਨ। ਇਸ ਤਰ੍ਹਾਂ ਅੰਨ ਦੀ ਬੇਅਦਬੀ ਦੇ ਕਾਰਨ ਓਹ ਸੁਕ ਗਈਆਂ, ਜਿਸ ਕਰਕੇ ਇਹ ਦੇਸ਼ ਜੰਗਲ ਬਣ ਗਿਆ ਹੁਣ ਸਾਡੇ ਇਸ ਦਬਾਏ ਗਏ ਮਹਾਂ ਪ੍ਰਸ਼ਾਦ ਨੇ ਇਹ ਥਾਂ ਮਲ ਲਈ ਹੈ ਜਿਸ ਕਰਕੇ ਓਹ ਹਾਲਤ ਹੁਣ ਬਦਲ ਜਾਵੇਗੀ। ਯਥਾ-

ਹਮਾਰੇ ਸੀਤ ਪ੍ਰਸਾਦ ਨੇ ਰੋਕਿਓ ਇਹ ਥਾਨਾਂ।
ਤੁਮ ਰਯਤ ਹੋਇ ਬਸਹੁਗੇ ਹਮ ਨੇ ਸਭ ਜਾਨਾਂ।
ਅਵਨੀ ਜੰਗਲ ਦੇਸ਼ ਕੀ ਬਹੁ ਅੰਨ ਉਪਾਵੈ।
ਅਬ ਤੇ ਦੁਗਨੇ ਚੌਗਨੇ ਅਠ ਗੁਨੇ ਜਮਾਵੈ।
ਹੋਇ ਹਮਾਰਾ ਮਾਲਵਾ ਜਿਤ ਕਿਤ ਬਿਦਤਾਵੈ।
ਉਪਜਹਿ ਸਿੰਘ ਸਹੰਸਰ ਹੀ ਮਲਵਈ ਕਹਾਵੈਂ।
ਸੁਨੀਅਹਿ ਸਿਖ ਸ਼ਮੀਰ ਭੋ ਚਾਹਤਿ ਹਮ ਦੀਨੋਂ।

---

੧. ਜਿਥੇ ਭਾਈ ਰਣਧੀਰ ਸਿੰਘ ਜੀ ਨੇ ਮਾਸ ਨੂੰ ਬੁਧੀ ਨੂੰ ਭਰਿਸ਼ਟ ਕਰਨ ਵਾਲਾ ਲਿਖਿਆ ਹੈ ਸਿੱਖ ਇਤਿਹਾਸ ਉਸ ਨੂੰ ਬੁਧੀ ਨੂੰ ਸੁਧ ਕਰਨ ਦਾ ਹੇਤੂ ਕਥਨ ਕਰ ਰਿਹਾ ਹੈ।

ਪ੍ਰਥਮ ਰਾਜ ਤੇ ਛੂਛ ਰਹਿ ਅਬ ਛੇਮ ਨਾ ਲੀਨੋਂ।
ਜੋ ਲੈਬੇ ਨਹਿ ਦੇਤ ਹੈ ਸੋ ਰੋਗ ਭੁਗੈਹੈ।
ਆਪ ਕੁਸ਼ਟ ਕੋ ਕਸ਼ਟ ਲਹਿ ਪੁਨ ਬੰਸ ਲਗੈਹੈ।
ਕਹਿ ਕਵਿ ਹਮਨੇਂ ਸੋ ਸੁਨਯੋ ਅਬਲੌ ਬਡ ਰੋਗੁ।
ਚਲਯੋ ਆਇ ਤਿਸ ਬੰਸ ਮਹਿ ਭੋਗਹਿੰ ਦੁਖ ਭੋਗੁ।

*(ਸੂਰਜ ਪ੍ਰਕਾਸ਼, ਰੁਤ ੬, ਅੰਸੂ ੫੬)*

ਗੁਰੂ ਸਾਹਿਬ ਇੱਥੇ ਸਪਸ਼ਟ ਕਰਦੇ ਹਨ ਕਿ ਇਸ ਧਰਤੀ ਦੀ ਓਹ ਕਮਜ਼ੋਰੀ ਤਾਂ ਨਿਕਲ ਜਾਏਗੀ ਪਰ ਜੇਹੜਾ ਸ਼ਮੀਰ ਨੂੰ ਰਾਜਭਾਗ ਪ੍ਰਾਪਤ ਹੋਣਾ ਸੀ ਓਹ ਨਹੀਂ ਹੋ ਸਕੇਗਾ ਤੇ ਰਯਤ ਹੋ ਕੇ ਵਸਣਾ ਪਵੇਗਾ। ਪਰ ਜੇਹੜੇ ਜੈਤੋਂ ਵਾਲੇ ਮਾਮੇ ਨੇ ਇਹ ਦਾਤ ਲੈਣ ਨਹੀਂ ਦਿਤੀ, 'ਜੋ ਲੈਬੇ ਨਹਿ ਦੇਤ ਹੈ' ਰੋਗਾਂ ਨੂੰ ਭੋਗੇਗਾ ਅਰ ਉਸ ਦਾ ਸਰੀਰ ਕੋਹੜਾ ਹੋ ਜਾਵੇਗਾ ਤੇ ਉਸ ਦੀ ਕੁਲ ਵਿਚ ਇਹ ਰੋਗ ਹਮੇਸ਼ਾ ਕਾਇਮ ਰਹੇਗਾ।

ਆਪ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਗ੍ਰੰਥ ੧੯੦੦ ਬਿਕਰਮੀ ਵਿਚ ਸਮਾਪਤ ਕੀਤਾ ਸੀ। ਨਹਿਰ ਰੋਪੜ ੩੯-੪੦ ਸਾਲ ਬਾਅਦ ਵਿਚ ਨਿਕਲੀ ਸੀ ਜਿਸ ਨੇ ਮਾਲਵੇ ਦੀ ਧਰਤੀ ਨੂੰ ਆਬਾਦ ਕੀਤਾ ਹੈ। ਇਸ ਲਈ ਇਹ ਮੰਨਣਾ ਪਵੇਗਾ ਕਿ ਇਹ ਮਹਾਰਾਜ ਦੇ ਕਹੇ ਹੋਏ ਭਵਿਖਤ ਵਾਕ ਸਨ ਜੋ ਭਾਈ ਸੰਤੋਖ ਸਿੰਘ ਜੀ ਨੇ ਪੁਰਾਤਨ ਗ੍ਰੰਥਾਂ ਵਿਚ ਲਿਖੇ ਹੋਏ ਵੇਖ ਕੇ ਤੇ ਬਜ਼ੁਰਗਾਂ ਪਾਸੋਂ ਸੁਣ ਕੇ ਲਿਖੇ ਸਨ ਅਤੇ ਜੋ ਕਿ ਅਖਰ ਅਖਰ ਸਚੇ ਸਾਬਤ ਹੋਏ ਹਨ। ਇਸ ਲਈ ਇਹ ਸਾਖੀ ਸਿੱਖ ਇਤਿਹਾਸ ਵਿਚੋਂ ਮਾਸ ਦਾ ਵਿਧਾਨ ਸਾਬਤ ਕਰਨ ਵਾਲੀ ਸਾਡੀ ਪ੍ਰਤੱਗਯਾ ਪੂਰੀ ਕਰ ਦੇਂਦੀ ਹੈ।

(੨੭) ਸੂਰਜ ਪ੍ਰਕਾਸ਼ ਵਿਚ ਸ਼ਿਕਾਰ ਸੰਬੰਧੀ ਕਈ ਹੋਰ ਪ੍ਰਮਾਣ ਮਿਲਦੇ ਹਨ। ਨਮੂਨੇ ਮਾਤਰ ਕੁਝ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ।

ਚੌਪਈ॥

ਖੇਲਤ ਹੈਂ ਅਖੇਰ ਬਨ ਫਿਰਕੇ।
ਮ੍ਰਿਗ ਖਗ ਪੁੰਜ ਸੰਘਾਰਨ ਕਰਕੇ। *(ਐਨ ੧, ਅੰਸੂ ੨੭)*

(੨੮) ਬਹਾਦਰ ਸ਼ਾਹ ਦੇ ਮਨ ਵਿਚ ਖਿਆਲ ਆਇਆ ਕਿ ਮੈਂ ਵੇਖਾਂ ਕਿ ਗੁਰੂ ਜੀ ਕਿਵੇਂ ਤੀਰ ਚਲਾਉਂਦੇ ਹਨ। ਇਸ ਲਈ ਉਸ ਨੇ ਗੁਰੂ ਜੀ ਨੂੰ ਆਪਣੇ ਨਾਲ ਸ਼ਿਕਾਰ ਖੇਡਣ ਜਾਣ ਲਈ ਬੇਨਤੀ ਕੀਤੀ। ਉਸ ਦੀ ਬੇਨਤੀ ਨੂੰ ਮੰਨ ਕੇ ਗੁਰੂ ਜੀ, ਉਸ ਦੇ ਨਾਲ, ਸ਼ਿਕਾਰ ਚੜ੍ਹਦੇ ਹਨ।

ਚੌਪਈ॥

ਜਹਿ ਸ਼ਿਕਾਰ ਗਾਹ ਪਹੁੰਚੇ ਜਾਈ।
ਬਿਚਰੈ ਪੁਸ਼ਟ ਮ੍ਰਿਗਨ ਸਮੁਦਾਈ।
ਗੁਰ ਕੇ ਸੰਗ ਬਹਾਦਰ ਸ਼ਾਹੂ।

ਪਾੜ੍ਹੇ[1] ਕੋਲ[2] ਹਤੇ ਬਨ ਮਾਹੁ।
ਸ੍ਵਾਨ, ਬਾਜ, ਬਹਿਰੀ, ਛੁਟਵਾਏ।
ਬਨ ਕੇ ਜੀਵ ਅਨਕ ਹੀ ਘਾਏ। *(ਐਨ ੧, ਅੰਸੂ ੫੦)*

(੨੯) ਜਦ ਗੁਰੂ ਦਸਮੇਸ਼ ਜੀ ਦਾਦੂ-ਦੁਆਰੇ ਗਏ ਤਾਂ ਉਥੋਂ ਦੇ ਮਹੰਤ, ਜੈਤ ਰਾਮ ਨੇ ਗੁਰੂ ਜੀ ਨੂੰ ਇਕ ਡੰਗ ਪ੍ਰਸ਼ਾਦ ਛਕਣ ਲਈ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਉਸ ਨੂੰ ਇਸ ਤਰ੍ਹਾਂ ਕਿਹਾ-

ਤਬ ਸਤਿਗੁਰ ਹਸ ਐਸ ਉਚਾਰਾ।
ਤੁਮ ਤੇ ਭੋਜਨ ਸਰੇ ਕਿਮ ਸਾਰਾ।
ਹਮ ਸੰਗ ਹੈਂ ਬਹੁ ਮਾਸ ਅਹਾਰੀ।
ਉਨ ਕੀ ਖੁਧਾ ਮਿਟੈਂ ਕਿਮ ਸਾਰੀ।
ਉਨ ਮੁਖ ਤੇ ਪੁਨ ਐਸ ਉਚਾਰੀ।
ਦਾਦੂ ਸਤ ਹਮ ਖ੍ਵਾਹਿ ਜਵਾਰੀ।
*(ਪ੍ਰਾਚੀਨ ਪੰਥ ਪ੍ਰਕਾਸ਼, ਭੰਗੂ ਕ੍ਰਿਤ)*

(੩੦) ਜਦ ਗੁਰੂ ਜੀ ਨਦੇੜ ਗਏ ਤਾਂ ਮਾਧੋ ਦਾਸ ਬੈਰਾਗੀ ਦੇ ਆਸ਼੍ਰਮ ਵਿਚ ਜਾ ਪਹੁੰਚੇ। ਉਥੇ ਜਾ ਕੇ-

ਤਿਸ ਕੇ ਬਕਰੇ ਸਿੰਘਨ ਘਾਏ।
ਕਾਟ ਕੂਟ ਦਏ ਦੇਗੇ ਪਾਏ। *(ਭੰਗੂ)*

(੩੧) ਦਾਦੂ-ਦਵਾਰੇ ਦਾ ਪ੍ਰਸੰਗ ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਪੰਥ ਪ੍ਰਕਾਸ਼ ਵਿਚ ਬੜੇ ਦਿਲਚਸਪ ਢੰਗ ਨਾਲ ਲਿਖਿਆ ਹੈ ਜੋ ਪਾਠਕਾਂ ਦੀ ਗਿਆਤ ਲਈ ਦਰਜ ਕੀਤਾ ਜਾਂਦਾ ਹੈ।

ਜਦ ਗੁਰੂ ਜੀ ਨੇ ਉਸ ਤੋਂ ਅੱਗੇ ਨਦੇੜ ਵਲ ਜਾਣ ਦਾ ਖਿਆਲ ਪ੍ਰਗਟ ਕੀਤਾ ਤਾਂ ਜੈਤ ਰਾਮ ਨੇ ਮਾਧੋ ਦਾਸ ਬੈਰਾਗੀ ਦੀਆਂ ਸ਼ਰਾਰਤਾਂ ਦਾ ਜ਼ਿਕਰ ਕਰਨਾ ਸ਼ੁਰੂ ਕਰ ਦਿੱਤਾ ਤੇ ਕਹਿਣ ਲਗਾ ਕਿ ਮਹਾਰਾਜ ਤੁਸਾਂ ਉਧਰ ਨਾਂ ਜਾਣਾ। ਓਹ ਆਏ ਗਏ ਸਾਧਾਂ ਸੰਤਾਂ ਦੀ ਬੜੀ ਬੇਇਜ਼ਤੀ ਕਰਦਾ ਹੈ। ਉਸ ਦੇ ਉੱਤਰ ਵਿਚ ਮਹਾਰਾਜ ਇਉਂ ਫੁਰਮਾਉਂਦੇ ਹਨ- **ਯਥਾ,**

**ਚੌਪਈ**

ਸੋ ਤੈਂ ਹਮਰਾ ਮਰਮ ਨ ਜਾਨਾ।
ਆਪ ਸਮਾਨ ਮੋਹਿ ਅਨੁਮਾਨਾ।
ਤੈਂ ਤੋ ਪੀਓ ਚਰਨ ਕੋ ਵਾਰੀ।
ਭਿਖਿਆ ਮਾਂਗ ਛਕੀ ਹੈ ਜੁਆਰੀ।
ਹਮ ਖੰਡੇ ਕਾ ਅੰਮ੍ਰਿਤ ਛਕਿਓ।
ਕਰ ਅਖੇਰ ਬਹੁ ਆਮਿਖ ਅਚਯੋ[3]।

---

੧. ਝੰਖਾਰ = ਬਾਰ੍ਹਾਂ ਸਿੰਙਾ ਹਰਨ।
੨. ਸੂਰ।
੩. ਮਾਸ ਖਾਧਾ ਹੈ।

ਪੁਨ ਹਮ ਸਿੰਘ ਸ਼ਸਤ੍ਰਨ ਅਨੁਰਾਗੀ।
ਮਤ ਗਜਿੰਦ ਸੋ ਕਿਆ ਬੈਰਾਗੀ।

ਜੈਤ ਰਾਮ ਉਧਰ ਜਾਣ ਤੋਂ ਬਾਰ-ਬਾਰ ਰੋਕਦਾ ਹੈ ਤੇ ਕਹਿੰਦਾ ਹੈ ਕਿ ਉਹ ਬੜਾ ਕਰਾਮਾਤੀ ਹੈ। ਇਕ ਵੇਰ ਉਸ ਨੇ ਮੇਰੀ ਭੀ ਬੇਇਜ਼ਤੀ ਕੀਤੀ ਸੀ। ਉਸ ਦਾ ਮੁਕਾਬਲਾ ਕਰਨਾ ਬੜਾ ਔਖਾ ਹੈ। ਗੁਰੂ ਜੀ ਅੱਗੋਂ ਉੱਤਰ ਦਿੰਦੇ ਹਨ-

ਇਹ ਸੁਣ ਕੇ ਸਤਿਗੁਰ ਕਹਿਓ ਐਸ।
ਹ੍ਵੈ ਹੈ ਗੁਰ ਨਾਨਕ ਕਰੇ ਜੈਸ।
ਤੁਮ ਸਤੋਗੁਨੀ ਗਾਰੀਬ ਸਾਧ।
ਬਿਨ ਸ਼ਸਤ੍ਰ ਭੀਰੂ ਨਿਰਉਪਾਧ।
ਅਰ ਮੋਠ ਬਾਜਰੀ ਛਕਨਹਾਰ।
ਤੁਮ ਕਿਉਂ ਨਾ ਤਿਸ ਤੇ ਡਰੋ ਯਾਰ।
ਹਮ ਰਜੋਗੁਣੀ ਛੱਤ੍ਰੀ ਸੁਬੀਰ।
ਸੰਗ ਮਾਸਅਹਾਰੀ ਸਿੰਘ ਧੀਰ।
ਅਰ ਸਿੰਘ ਨਾਮ ਹਮ ਸਮ ਮ੍ਰਿਗਿੰਦ।
ਵਹਿ ਕਹਾ ਵੈਸ਼ਨੋਂ ਮਤ ਗਜਿੰਦ।
ਜੇ ਅੜਹੈਂ ਮੋਸੋਂ ਕਿਸੀ ਭਾਤ।
ਸਭ ਖੋਸੋਂ ਤਿਸ ਕੀ ਕਰਾਮਾਤ।

ਫਿਰ ਨਿਰਭੈ ਹੋ ਕੇ ਗੁਰੂ ਜੀ ਉਧਰ ਨੂੰ ਤੁਰ ਪਏ ਤੇ ਰਸਤੇ ਵਿਚ ਜਿਸ ਤਰ੍ਹਾਂ ਸ਼ਿਕਾਰ ਖੇਡਦੇ ਗਏ, ਗਿਆਨੀ ਜੀ ਨੇ ਉਸ ਦਾ ਵਰਣਨ ਇਉਂ ਕੀਤਾ ਹੈ-

**ਚੌਪਈ॥**

ਬਾਘ ਮ੍ਰਿਗ ਸ਼ੂਕਰ ਸਸ ਗੈਂਡੇ।
ਇਨ ਕੋ ਹਰਤ ਚਲੇ ਗੁਰ ਪੈਂਡੇ।

ਇਸ ਪ੍ਰਕਾਰ ਸ਼ਿਕਾਰ ਖੇਡਦੇ ਖੇਡਦੇ ਗੁਰੂ ਜੀ ਮਾਧੋ ਦਾਸ ਦੇ ਆਸ਼੍ਰਮ ਤੇ ਪਹੁੰਚ ਗਏ ਤੇ ਉਸ ਦਾ ਉਦਘਾਟਨ ਇਸ ਤਰ੍ਹਾਂ ਹੋਇਆ-

**ਸਵੱਯਾ॥**

**ਭਾਂਤਨ ਭਾਂਤ ਖਰੇ ਤਰ ਭੂਰ, ਫਲੇ ਫਲ ਫੂਲਨ ਸੰਗ ਮਹਾਨੈ।**
**ਸ਼ਾਂਤ ਮਈ ਅਸਥਾਨ ਬਿਖੇ ਇਕ, ਮੰਚ ਬਿਛਿਓ ਗੁਰ ਤਾ ਪੈ ਥਿਰਾਨੈ।**
**ਔਰ ਫਿਰਤੇ ਬਕਰੇ ਪਿਖ ਸਿੰਘਨ, ਦੋ ਝਟਕਾਏ ਲਏ ਨਿਜ ਜਾਨੈ।**
**ਅੰਨੁਰ, ਘਾਸ ਅਵਾਸ ਵਿਖੇ ਪਿਖ, ਅਸਵਨ ਕੋ ਦਿਯੋ ਪਾਇ ਮਹਾਨੈ।**

(੩੨) ਜਦ ਬੰਦੇ ਬਹਾਦਰ ਨੇ ਸਹਾਰਨ ਪੁਰ ਦੇ ਜੰਗ ਵਿਚ ਤੁਰਕੀ ਫੌਜ ਨੂੰ ਹਾਰ ਦਿਤੀ ਤਾਂ ਬਹੁਤ ਸਾਰੀਆਂ ਮੁਸਲਮਾਨੀਆਂ ਖਾਲਸੇ ਦੀ ਸ਼ਰਨ ਵਿਚ ਆਈਆਂ। ਉਹਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘਣੀਆਂ ਸਜਾਉਣ ਵੇਲੇ ਝਟਕਾ ਤੇ ਸੁਰ ਛਕਾਇਆ ਗਿਆ। ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ-

**ਚੌਪਈ॥**

ਸਿੰਘਨ ਤੇ ਡਰ ਤੁਰਕਨ ਨਾਰੀ।
ਤਜ ਘਰ ਦੌਰੀ ਜਾਤ ਉਜਾਰੀ।

ਕੇਤਕ ਲੁਕੀ ਹਿੰਦੂਅਨ ਧਾਮ।
ਕਿਨਹੀ ਗਹੀ ਸਿੰਘਨ ਕੀ ਸਾਮ।
ਸਾਂਝ ਸਮੈਂ ਡੇਰਨ ਸਿੰਘ ਆਏ।
ਬਾਲਰੰਡ ਭਾਵਤ ਬਹੁ ਲਿਆਏ।
ਸਿੰਘਨ ਬੰਦੇ ਕੀ ਲੈ ਆਗਿਆ।
ਝਟਕਾ ਸੂਰ ਛਕਾ ਬਡ ਭਾਗਿਆ।
ਉਨ ਨਾਰਨ ਕੋ ਅੰਮ੍ਰਿਤ ਦੈਕੇ।
ਆਪਣੇ ਮਜ਼੍ਹਬ ਧਰਮ ਮੈਂ ਲੈਕੇ।
ਗੁਰ ਗ੍ਰੰਥ ਕੇ ਨਿਕਟ ਬਿਠਾਇਓ।
ਸਿੰਘਨ ਸਾਥ ਅਨੰਦ ਪੜ੍ਹਾਇਓ।

*(ਪੰਥ ਪ੍ਰਕਾਸ਼, ਅਧਿਆਇ ੪੭-ਛੰਦ ੧੧)*

(੩੩) ਜਦ ਸਿੰਘਾਂ ਨੇ ਕਲਾਨੌਰ (ਜ਼ਿਲਾ ਗੁਰਦਾਸ ਪੁਰ) ਮਾਰਿਆ ਤਾਂ ਉਸ ਵੇਲੇ ਵੀ ਇਹੋ ਤਰੀਕਾ ਅਖਤਿਆਰ ਕੀਤਾ ਗਿਆ। ਯਥਾ-

ਚੌਪਈ

ਸਯਦ ਹਸਨ ਅਲੀ ਖਾਂ ਤਾਈਂ।
ਕਲਾਨੌਰ ਮੈ ਘੇਰਿਓ ਜਾਈ।
ਜੋਰ ਸੰਗ ਉਨ ਹਿੰਦੂ ਘਨੇਂ।
ਤੁਰਕ ਬਨਾਏ ਥੇ ਮਨ ਮਨੇਂ।
ਤਾਕੋ ਮਾਰ ਸਮੇਤ ਸੰਗੀਆਂ।
ਤੁਰਕਨੀਆਂ ਫੜ ਉਨਕੀ ਚੰਗੀਆਂ।
ਝਟਕਾ ਸੂਰ ਅੰਮ੍ਰਿਤ ਛਕਾ ਕੇ।
ਸਿੰਘਨੀਆਂ ਕਰ ਸਿੰਘਹਿੰ ਕਰਾ ਕੇ।
ਬਾਕੀ ਦਈ ਮਜ਼੍ਹਬੀਅਨ ਤਾਈਂ।
ਸਿਆਲ ਕੋਟ ਪੁਨ ਪਹੁੰਚੇ ਜਾਈ।

ਦਸੋ! ਜੇ ਸਿੰਘ ਆਪ ਮਾਸ ਨਾ ਖਾਂਦੇ ਹੁੰਦੇ ਤਾਂ ਓਹ ਉਹਨਾਂ ਇਸਤਰੀਆਂ ਨੂੰ ਝਟਕਾ ਤੇ ਸੂਰ ਕਿਉਂ ਖੁਆਉਂਦੇ? ਹੋਰ ਇਨ੍ਹਾਂ ਹਾਦਸਿਆਂ ਵੇਲੇ ਹਜਾਰਾਂ ਦੀ ਗਿਣਤੀ ਵਿਚ ਅਜਿਹੇ ਸਿੰਘ ਮੌਜੂਦ ਹੋ ਸਕਦੇ ਹਨ ਜਿਨ੍ਹਾਂ ਨੇ ਗੁਰੂ ਜੀ ਦੇ, ਜਾਂ ਉਹਨਾ ਵਲੋਂ ਭੇਜੇ ਗਏ ਸਿੰਘਾਂ ਦੇ ਹੱਥੋਂ ਅੰਮ੍ਰਿਤ ਛਕਿਆ ਹੋਵੇ। ਬਾਬਾ ਕਾਹਨ ਸਿੰਘ ਤੇ ਬਾਬਾ ਬਾਜ ਸਿੰਘ ਤਾਂ ਉਸ ਵੇਲੇ ਬਾਬਾ ਬੰਦਾ ਸਿੰਘ ਨਾਲ ਹੈਗੇ ਹੀ ਸਨ, ਜੇਹੜੇ ਕਿ ਗੁਰੂ ਜੀ ਦੇ ਹੁਕਮ ਅਨੁਸਾਰ ਉਸ ਦੇ ਨਾਲ ਨਦੇੜ ਤੋਂ ਆਏ ਸਨ। ਉਹਨਾਂ ਦੀ ਮੌਜੂਦਗੀ ਵਿਚ ਮਾਸ ਦੀ ਵਰਤੋਂ ਸਿੰਘਾਂ ਵਿਚ ਮਾਸ ਦੇ ਵਿਧਾਨ ਦਾ ਪ੍ਰਤੱਖ ਪ੍ਰਮਾਣ ਹੈ।

(੩੪) ਜਦ ਕਾਬਲ ਦਾ ਬਾਦਸ਼ਾਹ ਨਾਦਰ ਸ਼ਾਹ ਪੰਜਾਬ ਆਇਆ ਤਾਂ ਉਸ ਨੂੰ ਸਿੰਘਾਂ ਨਾਲ ਭੀ ਵਾਹ ਪਿਆ। ਉਸ ਨੇ ਸਿੰਘਾਂ ਦੇ ਬਾਰੇ ਲਾਹੌਰ ਤੇ ਸੂਬੇ ਖਾਨ ਬਹਾਦਰ ਕੋਲੋਂ ਪੁਛਿਆ ਤਾਂ ਉਸ ਨੇ ਸਿੰਘਾਂ ਦੀ ਰਹੁਰੀਤ, ਬਹਾਦਰੀ ਅਤੇ ਆਚਰਣ ਦੇ ਮੁਤੱਲਕ ਬਹੁਤ

ਕੁਝ ਦਸਿਆ ਤੇ ਨਾਲ ਇਨ੍ਹਾਂ ਦੇ ਮਾਸ ਖਾਣ ਦੀ ਭੀ ਗਵਾਹੀ ਦਿਤੀ। ਯਥਾ -

**ਚੌਪਈ**

**ਘਾਸ ਫੂਸ ਫਲ ਮੂਲ ਅਹਾਰ।**
**ਖੈਹੈਂ ਕਾਚੇ ਹੀ ਮ੍ਰਿਗ ਮਾਰ।**
**ਘੋੜਨ ਕੋ ਭੀ ਮਾਸ ਖੁਲੈ ਹੈਂ।**
**ਸੌ ਸੌ ਕੋਸ ਭਗੇ ਹੀ ਜੈ ਹੈਂ।**

(ਪੰਥ ਪ੍ਰਕਾਸ਼ ਗਿਆਨ ਸਿੰਘ)

# ਸਿੰਘਾਂ ਦੇ ਮਾਸ ਖਾਣ ਦੇ ਹਕ ਵਿਚ ਗੈਰ ਮੱਤ ਦੇ ਲਿਖਾਰੀਆਂ ਦੀਆਂ ਗਵਾਹੀਆਂ

ਸਿੱਖ ਇਤਿਹਾਸਕਾਰਾਂ ਉਤੇ ਆਪ ਨੇ ਇਹ ਇਲਜ਼ਾਮ ਲਾਇਆ ਹੈ ਕਿ ਉਹਨਾਂ ਆਪਣੇ ਮਾਸ ਖਾਣ ਦੇ ਲਾਲਚ ਨੂੰ ਮੁੱਖ ਰੱਖ ਕੇ ਇਹ ਸਾਖੀਆਂ ਆਪਣੇ ਕੋਲੋਂ ਬਣਾ ਧਰੀਆਂ ਹਨ। ਪਰ ਗੈਰ ਮਤਾਂ ਦੇ ਅਰ ਬਦੇਸ਼ੀ ਲਿਖਾਰੀਆਂ ਉਤੇ ਇਹ ਦੋਸ਼ ਨਹੀਂ ਲਗ ਸਕਦਾ। ਕਿਉਂਕਿ ਸਿੰਘਾਂ ਦਾ ਮਾਸ ਖਾਣਾ ਸਾਬਤ ਕਰਨ ਨਾਲ ਉਹਨਾਂ ਨੂੰ ਕੋਈ ਲਾਭ ਨਹੀਂ ਸੀ ਪਹੁੰਚਦਾ। ਉਹਨਾਂ ਦਾ ਆਪਣਾ ਧਰਮ ਉਹਨਾਂ ਨੂੰ ਪੂਰਨ ਤੌਰ ਤੇ ਮਾਸ ਖਾਣ ਦੀ ਆਗਿਆ ਦਿੰਦਾ ਹੈ। ਉਹਨਾਂ ਲਿਖਾਰੀਆਂ ਵਿਚ ਕਈ ਐਸੇ ਵੀ ਹਨ ਜਿਨ੍ਹਾਂ ਨੇ ਆਪਣੀ ਅਖੀਂ ਸਿੰਘਾਂ ਨੂੰ ਮਾਸ ਖਾਂਦਿਆਂ ਵੇਖਿਆ ਸੀ। ਇਹ ਰਾਇ ਉਹਨਾਂ ਦੀ ਓਸ ਸਮੇਂ ਦੇ ਸਿੰਘਾਂ ਦੀ ਬਾਬਤ ਹੈ ਜਿਨ੍ਹਾਂ ਦੀਆਂ ਸ਼ਹੀਦੀਆਂ ਤੇ ਕੁਰਬਾਨੀਆਂ ਉਤੇ ਅਸੀਂ ਬਹੁਤਾ ਮਾਣ ਕਰਦੇ ਹਾਂ। ਜੇ ਉਹਨਾਂ ਉਤੇ, ਮਾਸ ਖਾਣ ਕਰਕੇ, ਰਾਕਸ਼ਸ ਤੇ ਮਲੇਛ ਹੋਣ ਦਾ ਫਤਵਾ ਲਗ ਸਕਦਾ ਹੈ ਤਾਂ ਅਸੀਂ ਇਸ ਪਦਵੀ ਨੂੰ ਬੜੀ ਖੁਸ਼ੀ ਨਾਲ ਪ੍ਰਵਾਣ ਕਰਦੇ ਹਾਂ। ਭਾਈ ਸਾਹਿਬ ਦੀ ਜੁੰਡਲੀ ਇਸ ਦੇਵਤਾ-ਪਣ ਨੂੰ ਸੰਭਾਲੀ ਰਖੇ।

(੧) ਪਹਿਲੀ ਗਵਾਹੀ ਕਾਜ਼ੀ ਨੂਰ ਮੁਹੰਮਦ ਦੀ ਹੈ। ਜਦੋਂ, ੧੭੬੪ ਈਸਵੀ ਵਿਚ, ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉਤੇ ਸੱਤਵਾਂ ਹਮਲਾ ਕੀਤਾ ਸੀ, ਇਹ ਕਾਜ਼ੀ ਉਸ ਦੇ ਨਾਲ ਆਇਆ ਸੀ; ਇਸ ਦੇ ਹੱਥ ਵਿਚ 'ਤਲਵਾਰ ਤੇ ਕਲਮ' ਦੋਵੇਂ ਚੀਜ਼ਾਂ ਸਨ ਤੇ ਘੋੜੇ ਤੇ ਅਸਵਾਰ ਹੋ ਕੇ ਜੰਗ ਵਿਚ ਜਾਂਦਾ ਸੀ। ਜਦ ਮੁਸਲਮਾਨਾਂ ਤੇ ਸਿੰਘਾਂ ਦੀਆਂ ਬਹਾਦਰੀਆਂ ਵੇਖਦਾ ਸੀ ਤਾਂ ਉਹਨਾਂ ਦੀ ਫਾਰਸੀ ਅੱਖਰਾਂ ਵਿਚ ਨਾਲੋ-ਨਾਲ ਕਵਿਤਾ ਲਿਖੀ ਜਾਂਦਾ ਸੀ। ਉਸ ਦੀ ਕਵਿਤਾ ਵਿਚ ਕਈ ਥਾਈਂ ਸਿੰਘਾਂ ਨੂੰ **'ਖੁਕ ਖਾਰੋ ਪਲੀਦ'** '(ਅਰਥਾਤ, ਸੂਰ ਖਾਣੇ ਪਲੀਤ)' ਲਿਖਿਆ ਹੈ ਕਿਉਂਕਿ ਉਸ ਨੂੰ ਸਿੰਘਾਂ ਦੇ ਸੂਰ ਖਾਣ ਦੇ ਸੁਭਾ ਦਾ ਚੰਗੀ ਤਰ੍ਹਾਂ ਪਤਾ ਸੀ ਤੇ ਆਪਣੀ ਅਖੀਂ ਇਨ੍ਹਾਂ ਨੂੰ ਸੂਰ ਦਾ ਮਾਸ ਖਾਂਦਿਆਂ ਵੇਖਿਆ ਸੀ।

ਵੇਖੋ ਉਸ ਦਾ ਫਾਰਸੀ ਕਵਿਤਾ ਵਿਚ ਲਿਖਿਆ ਹੋਇਆ ਜੰਗਨਾਮਾ। ਕਈ ਸਿੱਖ ਲਿਖਾਰੀਆਂ ਨੇ ਅੱਜ ਕੱਲ੍ਹ ਦੇ ਨਵੇਂ ਇਤਿਹਾਸਾਂ ਵਿਚ ਵੀ ਉਸ ਦਾ ਜ਼ਿਕਰ ਕੀਤਾ ਹੈ। ਉਸ ਦਾ ਅਸਲ ਵੀ ਤੇ ਤਰਜਮਾ ਵੀ ਨਾਲ ਲਿਖਿਆ ਮਿਲਦਾ ਹੈ।

(੨) ਕਰਨਲ ਪੋਲੀਅਰ ਇਕ ਅੰਗਰੇਜ਼ ਸੀ। ਉਸ ਨੇ 22 ਮਈ ੧੭੭੬ ਈਸਵੀ, ਮੁਤਾਬਕ ੧੮੩੩ ਬਿਕਰਮੀ, ਨੂੰ ਇਕ ਰਪੋਟ ਦਿੱਲੀ ਤੋਂ ਕਰਨਲ ਆਈਰਨ ਸਾਈਡ ਨੂੰ ਬੈਲ

ਗਰਾਮ ਵਿਚ ਭੇਜੀ ਸੀ, ਉਸ ਨੇ ਇਸ ਤਰ੍ਹਾਂ ਲਿਖਿਆ ਹੈ-

'ਹਰੇਕ ਜ਼ਿਮੀਦਾਰ ਅਟਕ ਤੋਂ ਹਾਂਸੀ ਹਿਸਾਰ ਤੇ ਦਿੱਲੀ ਤਕ ਜੋ ਕੇਸ ਰੱਖ ਲੈਂਦਾ ਹੈ, ਵਾਹਿਗੁਰੂ ਦਾ ਨਾਹਰਾ ਮਾਰਦਾ ਹੈ, ਸੂਰ ਦਾ ਮਾਸ ਖਾਂਦਾ ਹੈ, ਹੱਥ ਕੜਾ ਪਾਂਦਾ ਹੈ, ਭੰਗ ਪੀਂਦਾ ਹੈ ਤੇ ਤਮਾਕੂ ਪੀਣ ਤੋਂ ਪਰਹੇਜ਼ ਕਰਦਾ ਹੈ, ਆਪਣੇ ਨਾਲ ਦਸ ਜਾਂ ਵਧੀਕ ਸਵਾਰ ਜੋੜ ਸਕਦਾ ਹੈ ਉਹ ਝਟਪਟ ਆਪਣੀ ਸਰਦਾਰੀ ਕਾਇਮ ਕਰ ਲੈਂਦਾ ਹੈ।'

(੩) ਜਦ ਬੰਦਾ ਸਿੰਘ ਬਹਾਦਰ ਗੁਰਦਾਸ ਨੰਗਲ ਦੇ ਕਿਲੇ ਵਿਚ ਘੇਰਿਆ ਗਿਆ ਤਾਂ ਅੱਠ ਮਹੀਨੇ ਦੇ ਘੇਰੇ ਦੇ ਕਾਰਨ ਸਿੰਘਾਂ ਦਾ ਰਾਸ਼ਨ ਬਿਲਕੁਲ ਮੁਕ ਗਿਆ। ਉਹਨਾਂ ਦੇ ਖਾਣ ਨੂੰ ਕੁਝ ਨਾ ਰਹਿ ਗਿਆ ਤਾਂ ਉਹ ਘੋੜੇ, ਖੋਤੇ ਅਤੇ ਡੰਗਰ ਖਾ ਜਾਣ ਲਈ ਮਜਬੂਰ ਹੋ ਗਏ। ਖਾਫੀ ਖਾਂ ਦੇ ਆਧਾਰ ਤੇ ਅਰਵਿਨ ਲਿਖਦਾ ਹੈ... 'ਚੂੰਕਿ ਸਿੱਖ ਜ਼ਾਤ ਪਾਤ ਵਿਚ ਬਹੁਤੇ ਪੱਕੇ ਨਹੀਂ ਸਨ। ਉਹਨਾ ਨੇ ਬਲਦ ਅਤੇ ਦੂਸਰੇ ਡੰਗਰ ਝਟਕਾ ਲਏ, ਪਰ ਉਹਨਾਂ ਪਾਸ ਅੱਗ ਜਲਾਉਣ ਲਈ ਲਕੜੀ ਨਹੀਂ ਸੀ, ਇਸ ਲਈ ਉਹ ਕੱਚਾ ਹੀ ਮਾਸ ਖਾ ਗਏ। (ਬੰਦਾ ਸਿੰਘ ਬਹਾਦਰ, ਰਚਿਤ ਗੰਡਾ ਸਿੰਘ ਕੇਵਲ, ਪੰਨਾ ੧੫੩)

ਨੋਟ- ਇਹ ਸਮਾਚਾਰ ਸਰਦਾਰ ਸਾਹਿਬ ਨੇ, ਕਾਸਮ ਇਬਰਤ ਨਾਮਾ, ਖਾਫੀ ਖਾਂ, ਸਫਾ ੧੬੩, ਅਰਵਿਨ ਸਫਾ ੩੨੫, ਮੁਫਤਾਰਉਲ ਤਵਾਰੀਖ, ਸਫ਼ਾ ੩੯੮ ਤੇ ਕਨਿੰਘਮ, ਸਫਾ ੯੩ ਤੋਂ ਲੈ ਕੇ ਲਿਖੇ ਹਨ।

(੪) ਹਰੀ ਰਾਮ ਗੁਪਤਾ ਨੇ, ੧੭੩੯ ਤੋਂ ੧੭੬੮ ਈਸਵੀ ਤਕ ਦੇ, ਸਿੱਖਾਂ ਦੇ ਹਾਲਾਤ ਬੜੀ ਖੋਜ ਨਾਲ ਲਿਖੇ ਹਨ। ਸਿੱਖਾਂ ਦੀ ਖੁਰਾਕ ਬਾਰੇ ਉਹ ਇਸ ਤਰ੍ਹਾਂ ਬਿਆਨ ਕਰਦੇ ਹਨ। ਇਹ ਪੁਸਤਕ ਅੰਗਰੇਜ਼ੀ ਵਿਚ ਹੈ। ਇੱਥੇ ਉਸ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਗਿਆ ਹੈ-

'ਬੀਫ (ਮੋਟੇ ਮਾਸ) ਤੋਂ ਬਿਨਾਂ ਜਾਨਵਰਾਂ ਦਾ ਮਾਸ, ਕੁਕੜ, ਮੱਛੀ, ਚਾਰਪਾਏ ਜਾਨਵਰ ਜੋ ਝਟਕਾਏ ਜਾ ਸਕਣ, ਪਰ ਉਸ ਜਾਨਵਰ ਨੂੰ ਝਟਕਾਉਣ ਦੀ ਲੋੜ ਨਹੀਂ ਜੋ ਸ਼ਿਕਾਰ ਵਿਚ ਪੈਰ ਤੇ ਮਾਰਿਆ ਜਾਵੇ। ਪੰਛੀਆਂ ਦੀ ਸਿਰੀ ਮਰੋੜਨੀ, ਪਰ ਜੇ ਉਹ ਉਡਦੇ ਸ਼ਿਕਾਰ ਕੀਤੇ ਜਾਣ ਤਾਂ ਫਿਰ ਸਿਰੀ ਮਰੋੜਨ ਦੀ ਲੋੜ ਨਹੀਂ। ਜੰਗਲੀ ਸੂਰ ਦਾ ਸ਼ਿਕਾਰ ਸਿੱਖਾਂ ਲਈ ਹਰਮਨ ਪਿਆਰਾ ਸੀ ਤੇ ਸਿੱਖ ਅੱਜ ਤਕ ਮਾਸ ਦੀ ਵਰਤੋਂ ਦੇ ਸ਼ੌਕੀਨ ਹਨ। (ਸਫਾ ੨੮੯)

ਜੇਕਰ ਕੋਈ ਸੱਜਣ ਇਤਨੇ ਸਬੂਤ ਪੇਸ਼ ਕਰਨ ਤੇ ਵੀ ਇਹ ਆਖੀ ਜਾਵੇ ਕਿ ਸਿੱਖ ਇਤਿਹਾਸ ਵਿਚੋਂ ਮਾਸ ਦਾ ਵਿਧਾਨ ਨਹੀਂ ਮਿਲਦਾ ਤਾਂ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਉਸ ਦੀ ਅਕਲ ਟਿਕਾਣੇ ਹੈ? ਆਦ ਤੋਂ ਅੰਤ ਤਕ ਦਾ ਸਿੱਖ ਇਤਿਹਾਸ ਭਾਈ ਸਾਹਿਬ ਦੇ ਬਰਖਿਲਾਫ, ਸਰਬ ਸੰਮਤੀ ਨਾਲ ਡਿਗਰੀ ਕਰਦਾ ਹੈ ਪਰ ਉਹਨਾਂ ਦੇ ਸਿਰ ਤੋਂ ਪੈਰਾਂ ਤਕ ਝੂਠੇ ਮੁਕੱਦਮੇ ਵਿਚ ਉਗਾਹੀ ਦੇਣ ਲਈ ਸਿੱਖ ਇਤਿਹਾਸ ਦਾ ਕੋਈ ਪੱਤਰਾ ਨਹੀਂ।

# ਸ਼ਿਕਾਰ ਦਾ ਅਸਲ ਪ੍ਰਯੋਜਨ

ਭਾਈ ਰਣਧੀਰ ਸਿੰਘ ਜੀ ਨੇ ਬਾਰ ਬਾਰ ਇਹ ਰਟ ਲਗਾਈ ਹੈ ਕਿ ਗੁਰੂਆਂ ਦਾ ਸ਼ਿਕਾਰ ਖੇਡਣ ਦਾ ਪ੍ਰਯੋਜਨ ਜਾਂ ਤਾਂ ਮੂਜ਼ੀ (ਹਿੰਸਕ) ਜਾਨਵਰਾਂ ਦਾ ਮਾਰਨਾ ਸੀ ਤੇ ਜਾਂ ਉਹਨਾਂ ਸਿੱਖਾਂ ਦੀ ਕਲਿਆਣ ਖਾਤਰ, ਜੇਹੜੇ ਕਿ ਬੇਕਲਿਆਣੇ ਮਰੇ, ਤੇ ਉਹਨਾਂ ਨੇ ਜਾਨਵਰਾਂ ਦੀਆਂ ਜੂਨਾਂ ਪ੍ਰਾਪਤ ਕੀਤੀਆਂ। ਇਸ ਦੀ ਬਾਬਤ ਸਿੱਖ ਇਤਿਹਾਸ ਤੇ ਮਾਸ ਵਾਲੇ ਕਾਂਡ ਵਿਚ ਅਸੀਂ ਦੱਸ ਹੀ ਆਏ ਹਾਂ। ਪਰ, ਇਸ ਦੀ ਬਾਬਤ ਕੁਝ ਹੋਰ ਰੋਸ਼ਨੀ ਪਾਉਣ ਦੀ ਲੋੜ ਹੈ ਕਿਉਂਕਿ ਸਿੱਖ ਇਤਿਹਾਸ ਵਿਚ ਕੁਝ ਅਜੇਹੀਆਂ ਸਾਖੀਆਂ ਵੀ ਦਰਜ ਹਨ, ਜਿਨ੍ਹਾਂ ਤੋਂ ਅਜੇਹਾ ਖਿਆਲ ਪੈਦਾ ਹੋਇਆ। ਉਹਨਾਂ ਦਾ ਵਿਚਾਰ ਵੀ ਪਾਠਕਾਂ ਦੇ ਸਾਹਮਣੇ ਰਖਣਾ ਜ਼ਰੂਰੀ ਹੈ। ਨਮੂਨੇ ਮਾਤਰ ਦੋ ਸਾਖੀਆਂ ਅੰਕਤ ਕੀਤੀਆਂ ਜਾਂਦੀਆਂ ਹਨ:-

੧. ਇਕ ਵੇਰ ਗੁਰੂ ਜੀ ਨੇ ਇਕ 'ਘੋਘੜ' ਨੂੰ ਤੀਰ ਮਾਰ ਕੇ ਮਾਰ ਸੁਟਿਆ ਤਾਂ ਸਿੱਖਾਂ ਪੁਛਿਆ ਕਿ ਮਹਾਰਾਜ ਇਹ ਜਾਨਵਰ ਤਾਂ ਅਪਵਿਤਰ ਹੈ, ਇਸ ਦਾ ਮਾਸ ਤਾਂ ਖਾਣ ਦੇ ਕੰਮ ਨਹੀਂ ਆਉਂਦਾ, ਇਸ ਨੂੰ ਤੁਸਾਂ ਕਿਉਂ ਮਾਰਿਆ?

ਗੁਰੂ ਜੀ ਨੇ ਆਖਿਆ ਕਿ ਇਹ ਘੋਘੜ ਪਿਛਲੇ ਜਨਮ ਵਿਚ ਸਾਡਾ ਸਿੱਖ ਸੀ। ਇਸ ਨੇ ਇਕ ਸਿੱਖ ਕੰਨਿਆ ਨੂੰ ਗੰਦੀ ਭਾਵਨਾ ਨਾਲ ਤਕਿਆ ਸੀ, ਇਸ ਕਰਕੇ ਇਹ ਘੋਘੜ ਦੀ ਜੂਨੇ ਪਿਆ ਸੀ। ਹੁਣ ਇਸ ਦੀ ਕਰਨੀ ਦਾ ਫਲ ਭੁਗਤਾ ਕੇ ਇਸ ਨੂੰ ਮੁਕਤ ਕਰ ਦਿੱਤਾ ਹੈ।

ਜੇ ਸੋਚਿਆ ਜਾਵੇ ਤਾਂ ਇਸ ਸਾਖੀ ਤੋਂ ਹੀ ਮਾਸ ਖਾਣਾ ਸਿੱਧ ਹੋ ਜਾਂਦਾ ਹੈ ਕਿਉਂਕਿ ਸਿੱਖ ਹਰ ਵੇਲੇ ਵੇਖਦੇ ਸਨ ਕਿ ਗੁਰੂ ਜੀ ਹਮੇਸ਼ਾ ਉਹਨਾਂ ਪੰਛੀਆਂ ਦਾ ਸ਼ਿਕਾਰ ਕਰਦੇ ਸਨ ਜਿਨ੍ਹਾਂ ਦਾ ਮਾਸ ਖਾਣ ਦੇ ਕੰਮ ਆਉਂਦਾ ਸੀ। ਜੇ ਐਸਾ ਨਾ ਹੁੰਦਾ ਤਾਂ ਸ਼ੰਕਾ ਕਰਨ ਦੀ ਲੋੜ ਨਹੀਂ ਸੀ ਪੈਣੀ। ਸਿੱਖ ਆਪੇ ਸਮਝ ਲੈਂਦੇ ਕਿ ਜਿਸ ਤਰ੍ਹਾਂ ਗੁਰੂ ਸਾਹਿਬ ਹਮੇਸ਼ਾ ਜੀਵਾਂ ਦੀ ਕਲਿਆਣ ਵਾਸਤੇ ਸ਼ਿਕਾਰ ਕਰਦੇ ਹਨ ਇਹ ਵੀ ਉਸੇ ਤਰ੍ਹਾਂ ਹੀ ਹੋਵੇਗਾ।

੨. ਇਕ ਵਾਰ ਗੁਰੂ ਜੀ ਨੇ ਇਕ ਤਿਤਰ ਫੜਿਆ ਤੇ ਉਸ ਨੂੰ ਆਪਣੇ ਹੱਥ ਵਿਚ ਫੜ ਕੇ ਬਾਜ ਤੋਂ ਤੁੜਵਾ ਰਹੇ ਸਨ। ਸਿੱਖਾਂ ਹੈਰਾਨ ਹੋ ਕੇ ਪੁਛਿਆ ਕਿ ਮਹਾਰਾਜ ਆਪ ਇਸ ਤਿਤਰ ਨੂੰ ਇਸ ਤਰ੍ਹਾਂ ਕਿਉਂ ਤੁੜਵਾ ਰਹੇ ਹੋ? ਗੁਰੂ ਜੀ ਨੇ ਕਿਹਾ ਕਿ ਇਹ ਤਿਤਰ ਤੇ ਬਾਜ ਪਿਛਲੇ ਜਨਮ ਵਿਚ ਸਾਡੇ ਸਿੱਖ ਸਨ। ਇਸ ਤਿਤਰ ਸਿੱਖ ਨੇ ਸਾਡੇ ਬਾਜ ਸਿੱਖ ਕੋਲੋਂ ਗੁਰੂ ਨੂੰ ਜਾਮਨ ਦੇ ਕੇ ਕਰਜ਼ਾ ਲਿਆ ਤੇ ਫਿਰ ਮੁਕਰ ਗਿਆ ਸੀ; ਇਸ ਲਈ ਅੱਜ ਅਸੀਂ ਆਪਣੀ ਜਾਮਨੀ ਭੁਗਤਾ ਰਹੇ ਹਾਂ।

ਇੱਥੇ ਵੀ ਸਿੱਖਾਂ ਦਾ ਹੈਰਾਨ ਹੋਣਾ ਦਸਦਾ ਹੈ ਕਿ ਅੱਗੇ ਜੇਹੜੇ ਜਾਨਵਰ ਮਾਰਦੇ ਸਨ ਉਹਨਾਂ ਨਾਲ ਇਸ ਤਰ੍ਹਾਂ ਨਹੀਂ ਸੀ ਹੁੰਦੀ ਕਿਉਂਕਿ ਉਹ ਬਹੁਤ ਸਾਰੀ ਗਿਣਤੀ ਵਿਚ ਮਾਰੇ ਜਾਂਦੇ ਸਨ ਤੇ ਸਿੱਧੇ ਲੰਗਰ ਵਿਚ ਪਹੁੰਚਦੇ ਸਨ। ਇੱਥੇ ਵੀ ਉਚੇਚੀ ਸ਼ੰਕਾ ਕਰਨੀ ਪਹਿਲੇ ਵਾਲੀ ਗੱਲ ਹੈ।

ਭਾਈ ਸਾਹਿਬ ਨੇ ਅਜੇਹੀਆਂ ਕੁਝ ਕੁ ਸਾਖੀਆਂ ਦੇ ਆਧਾਰ ਤੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਉਹਨਾਂ ਦਾ ਸ਼ਿਕਾਰ ਖੇਡਣ ਦਾ ਮਨੋਰਥ ਬੇਕਲਿਆਣੇ ਸਿੱਖਾਂ ਦੀ ਕਲਿਆਣ ਕਰਨਾ ਸੀ। ਭਾਈ ਜੀ ਦਾ ਇਹ ਕਥਨ ਉਕਾ ਹੀ ਨਿਰਮੂਲ ਹੈ।

ਇਹ ਗੱਲ ਤਾਂ ਉਸੇ ਤਰ੍ਹਾਂ ਦੀ ਹੈ ਜਿਵੇਂ ਕੋਈ ਆਦਮੀ ਕਿਸੇ ਵੱਡੇ ਸ਼ਹਿਰ ਵਲ ਮੁਕਦਮਾ ਭੁਗਤਣ ਜਾਂ ਤੀਰਥ ਯਾਤਰਾ ਲਈ ਜਾ ਰਿਹਾ ਹੋਵੇ ਤਾਂ ਰਾਹ ਉਤੇ ਕੋਈ ਆਦਮੀ ਪਠਿਆਂ ਦੀ ਪੰਡ ਸੁਟ ਕੇ ਬੈਠਾ ਹੋਵੇ ਤੇ ਉਹ ਰਾਹੀ ਜਾਂਦਾ ਜਾਂਦਾ ਉਸ ਦੇ ਸਿਰ ਤੇ ਪੰਡ ਚੁਕਾ ਦੇਵੇ। ਤੇ ਜੇ ਉਹ ਪੰਡ ਚੁਕਣ ਵਾਲਾ ਇਹੋ ਸਮਝ ਲਵੇ ਕਿ ਇਸ ਦਾ ਪ੍ਰੋਗਰਾਮ ਲੋਕਾਂ ਨੂੰ ਪੰਡਾਂ ਚੁਕਾਉਂਦੇ ਫਿਰਨਾ ਹੈ ਤਾਂ ਇਹ ਉਸ ਦੀ ਅਗਿਆਨਤਾ ਦਾ ਸੂਚਕ ਹੈ। ਇਸੇ ਤਰ੍ਹਾਂ ਗੁਰੂ ਜੀ ਦਾ ਸ਼ਿਕਾਰ ਦਾ ਪ੍ਰੋਗਰਾਮ ਕੇਵਲ ਬੇਕਲਿਆਣੇ ਸਿੱਖਾਂ ਦੀ ਕਲਿਆਣ ਕਰਨ ਦੇ ਨਮਿਤ ਸਮਝ ਲੈਣਾ ਬੜੀ ਘਟੀਆ ਗੱਲ ਹੈ। ਇਹ ਤਾਂ ਕੇਵਲ ਬਾਈਚਾਨਸ ਘਟਨਾ ਸੀ, ਮੁੱਖ ਪ੍ਰਯੋਜਨ ਨਹੀਂ ਸੀ।

ਗੁਰੂ ਜੀ ਸੈਂਕੜੇ ਸਿੰਘਾਂ ਨੂੰ ਲੈ ਕੇ ਤੇ ਰਣਜੀਤ ਨਗਾਰੇ ਤੇ ਚੋਟ ਮਾਰ ਕੇ ਹਰ ਰੋਜ਼ ਸ਼ਿਕਾਰ ਚੜ੍ਹਦੇ ਸਨ। ਕੁੱਤੇ, ਚਿਤਰੇ, ਬਾਜ, ਚਰਗ, ਬਾਸ਼ੇ, ਲਗੜ, ਝਗੜ, ਕੁਹੀਆਂ ਤੇ ਸ਼ਿਕਰੇ ਆਦਿਕ ਅਨੇਕਾਂ ਸ਼ਕਾਰੀ ਜਾਨਵਰਾਂ ਨੂੰ ਨਾਲ ਲੈ ਜਾਂਦੇ ਸਨ।

ਇਸ ਤਰ੍ਹਾਂ ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਵਿਚ ਖਾਣ ਯੋਗ ਛੋਟੇ ਵੱਡੇ ਜਾਨਵਰ ਮਾਰੇ ਜਾਂਦੇ ਸਨ ਜਿਨ੍ਹਾਂ ਦੇ ਨਾਲ ਬਹੁਤ ਸਾਰੇ ਘੋੜੇ ਲੱਦੇ ਚਲੇ ਆਉਂਦੇ ਸਨ। ਸ਼ਿਕਾਰ ਕੀਤੇ ਉਹਨਾਂ ਜਾਨਵਰਾਂ ਦੇ ਮਾਸ ਨਾਲ ਵੱਡੇ ਵੱਡੇ ਜੱਗ ਕੀਤੇ ਜਾਂਦੇ ਸਨ। ਇਹ ਸਾਰੀ ਗੱਲ ਅਸੀਂ ਸਿੱਖ ਇਤਿਹਾਸ ਤੇ ਮਾਸ ਦੇ ਸਿਰਲੇਖ ਹੇਠ ਸਿਧ ਕਰ ਆਏ ਹਾਂ। ਸੋ, ਹੁਣ ਗੁਰੂ ਜੀ ਦਾ ਸ਼ਿਕਾਰ ਖੇਡਣ ਦਾ ਮੁੱਖ ਪ੍ਰਯੋਜਨ ਆਪ ਦੇ ਸਾਹਮਣੇ ਪੇਸ਼ ਕੀਤਾ ਜਾਂਦਾ ਹੈ।

ਗੁਰੂ ਜੀ ਦਾ ਜਨਮ, ਧਰਮ ਚਲਾਵਨ ਤੇ ਸੰਤ ਉਬਾਰਨ ਦੀ ਖਾਤਰ ਹੋਇਆ ਸੀ। ਉਸ ਵੇਲੇ ਮੁਗਲ ਬਾਦਸ਼ਾਹਾਂ ਵਲੋਂ ਜੋ ਜੋ ਜ਼ੁਲਮ ਇੱਥੇ ਹੋ ਰਹੇ ਸਨ ਉਹਨਾਂ ਦਾ ਸਭ ਨੂੰ ਪਤਾ ਹੈ। ਗੁਰੂ ਜੀ ਦਾ ਮਨੋਰਥ ਉਸ ਵੇਲੇ ਦੀ ਜ਼ਾਲਮ ਹਕੂਮਤ ਦੇ ਟਾਕਰੇ ਤੇ ਫੌਜਾਂ ਤਿਆਰ ਕਰਨਾ ਸੀ। ਬੇਕਲਿਆਣੇ ਜੀਵਾਂ ਦੀ ਕਲਿਆਣ ਤਾਂ ਦੂਨੀ ਚੰਦ ਖੱਤਰੀ ਦੇ ਪਿਉ ਵਾਂਗੂ, ਜੋ ਬਘਿਆੜ ਦੀ ਜੂਨੇ ਪਿਆ ਹੋਇਆ ਸੀ, ਸੀਤ ਪ੍ਰਸ਼ਾਦ ਛਕਾ ਕੇ ਵੀ ਹੋ ਸਕਦੀ ਸੀ।

ਗੁਰੂ ਜੀ ਦਾ ਐਡਾ ਵੱਡਾ ਅਡੰਬਰ ਇਕ ਛੋਟੀ ਜਹੀ ਗੱਲ ਪਿੱਛੇ ਅਰੰਭਿਆ ਸਾਬਤ ਕਰਨਾ ਤਾਂ ਗੁਰੂ ਜੀ ਦੀ ਵਡਿਆਈ ਨੂੰ ਘਟਾਉਣਾ ਹੈ। ਇਹ ਤਾਂ 'ਜਾਣੇ ਉਸਤਤ ਔਰ ਕਰਤ ਹੈਂ ਨਿੰਦਾ ਮੂੜ੍ਹ, ਐਸੇ ਹੀ ਅਰਾਧਬੇ ਤੇ ਮੌਨ ਸੁਖਦਾਈ ਹੈ।' ਵਾਲੀ ਗੱਲ ਹੈ।

ਮੈਂ ਤਾਂ ਕਹਿੰਦਾ ਹਾਂ ਕਿ ਗੁਰੂ ਜੀ ਦਾ ਸ਼ਿਕਾਰ ਖੇਡਣ ਦਾ ਮੁੱਖ ਪ੍ਰਯੋਜਨ ਸਿੱਖ ਫੌਜਾਂ

ਨੂੰ ਜੁਧ ਵਿਦਿਆ ਸਿਖਲਾਉਣੀ ਸੀ। ਇਹ ਪ੍ਰੋਗਰਾਮ ਉਹਨਾ ਨੇ ਉਸ ਵੇਲੇ ਬਣਾਇਆ ਜਦੋਂ ਕਿ 'ਚੂਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ। ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ।' ਵਾਲੀ ਹਾਲਤ ਆ ਪੁੱਜੀ ਸੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਜੰਗੀ ਪ੍ਰੋਗਰਾਮ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੇ ਬਾਅਦ ਵਿਚ ਬਣਿਆ।

ਉਸ ਵੇਲੇ ਜਿਸ ਕਿਸਮ ਦੀਆਂ ਲੜਾਈਆਂ ਹੁੰਦੀਆਂ ਸਨ ਉਹਨਾਂ ਦੇ ਅਭਿਆਸ ਲਈ ਸ਼ਿਕਾਰ ਖੇਡਣਾ ਅਤੀ ਜ਼ਰੂਰੀ ਸੀ। ਕਿਉਂਕਿ ਜੰਗ ਵਿਚ ਕਈ ਵਾਰੀ ਦੁਸ਼ਮਣ ਦੇ ਪਿੱਛੇ ਤੇ ਕਦੇ ਅੱਗੇ ਕੋਹਾਂ ਤਕ ਦੌੜਨਾ ਪੈਂਦਾ ਸੀ। ਜਿਸ ਫੌਜ ਦਾ ਦਮ ਪੱਕਾ ਹੋਇਆ ਹੋਵੇ, ਕਾਮਯਾਬੀ ਉਸੇ ਦੀ ਹੀ ਹੋ ਸਕਦੀ ਹੈ। ਛੇਤੀ ਥੱਕ ਜਾਣ ਵਾਲੀ ਸੈਨਾ, ਨਾ ਤੇ ਭੱਜ ਜਾਣ ਵਾਲੇ ਵੈਰੀ ਨੂੰ ਮਿਲ ਕੇ ਮਾਰ ਸਕਦੀ ਹੈ ਤੇ ਨਾਂ ਖਤਰੇ ਵੇਲੇ ਭੱਜ ਕੇ ਆਪਣੀ ਜਾਨ ਬਚਾ ਸਕਦੀ ਹੈ। ਇਹ ਦੋਵੇਂ ਗੱਲਾਂ ਹਰ ਹਾਲਤ ਵਿਚ ਪੇਸ਼ ਆਉਂਦੀਆਂ ਹਨ।

ਸ਼ਿਕਾਰੀ ਸਾਰਾ ਸਾਰਾ ਦਿਨ, ਹਰਨਾਂ, ਸਹਿਆਂ ਤੇ ਪੰਛੀਆਂ ਦੇ ਪਿੱਛੇ ਦੌੜਾਂ ਕਢਦੇ ਫਿਰਦੇ ਹਨ। ਨਸਦਿਆਂ ਭਜਦਿਆਂ ਉਹਨਾ ਦਾ ਸਾਹ ਨਾਲ ਸਾਹ ਨਹੀਂ ਰਲਦਾ। ਭੁੱਖੇ ਤਿਹਾਏ ਜਫਰ ਜਾਲਦੇ ਰਹਿੰਦੇ ਹਨ। ਰੋਜ ਰੋਜ ਦੀਆਂ ਦੌੜਾਂ ਉਹਨਾਂ ਦਾ ਦਮ ਪਕਾ ਦੇਂਦੀਆਂ ਹਨ।

ਇਹ ਕਸਰਤ ਉਹਨਾਂ ਦੀਆਂ ਲੱਤਾਂ ਵਿਚ ਬਹੁਤ ਬਲ ਪੈਦਾ ਕਰ ਦੇਂਦੀ ਹੈ, ਫਿਰ ਨਾ ਤਾਂ ਉਹਨਾਂ ਦੀਆਂ ਲੱਤਾਂ ਫੁਲਦੀਆਂ ਹਨ ਤੇ ਨਾ ਖਲੀਆਂ ਹੀ ਪੈਂਦੀਆਂ ਹਨ। ਜੰਗਾਂ ਜੁਧਾਂ ਵਿਚ ਵਾਪਰਨ ਵਾਲੀ ਭੁੱਖ ਤੇਹ ਦਾ ਮੁਕਾਬਲਾ ਕਰਨਾ ਵੀ ਆ ਜਾਂਦਾ ਹੈ।

ਦੂਜਾ ਫਾਇਦਾ ਉਹਨਾਂ ਨੂੰ ਇਹ ਪਹੁੰਚਦਾ ਹੈ ਕਿ ਇਸ ਕੰਮ ਤੋਂ ਉਹਨਾਂ ਨੂੰ ਮਾਸ ਵਰਗੀ ਸਵਾਦੀ ਅਰ ਬਲ ਵਾਲੀ ਖੁਰਾਕ ਪ੍ਰਾਪਤ ਹੁੰਦੀ ਹੈ। ਇਹ ਆਸ ਉਹਨਾਂ ਨੂੰ ਹੌਸਲਾ ਬੰਨ੍ਹਾਈ ਰਖਦੀ ਹੈ। 'ਇਕ ਪੰਥ ਤੇ ਦੋ ਕਾਜ' ਹੋ ਜਾਂਦੇ ਹਨ।

ਸ਼ਿਕਾਰ ਖੇਡਣ ਨਾਲ ਨਿਸ਼ਾਨਾ ਵੀ ਪੱਕਦਾ ਹੈ। ਜੰਗ ਵਿਚ ਦੁਸ਼ਮਣ ਕੋਈ ਸੜਕਾਂ ਉਤੇ ਲੱਗੇ ਮੀਲਾਂ ਯਾ ਰੁੱਖਾਂ ਵਾਂਗ ਧਰਤੀ ਵਿਚ ਗਡਿਆ ਹੋਇਆ ਨਹੀਂ ਹੁੰਦਾ। ਓਥੇ ਤਾਂ ਘੋੜੇ ਸਰਪੱਟ ਦੌੜਦੇ ਫਿਰਦੇ ਹਨ ਸਿਪਾਹੀ, ਜੁਲਾਹੇ ਦੀ ਨਾਲ ਦੀ ਤਰ੍ਹਾਂ ਐਧਰ ਓਧਰ ਭੌਂਦੇ ਰਹਿੰਦੇ ਹਨ। ਇਉਂ ਜਾਪਦਾ ਹੈ ਕਿ ਉਹਨਾਂ ਵਿਚ ਕੋਈ ਬਿਜਲੀ ਦੀ ਸ਼ਕਤੀ ਆ ਗਈ ਹੈ। ਐਸੀ ਹਾਲਤ ਵਿਚ, ਓਹੋ ਹੀ ਕਾਮਯਾਬ ਹੋ ਸਕਦਾ ਹੈ, ਜਿਸ ਨੇ ਭਜਦੇ ਹਿਰਨਾਂ ਅਤੇ ਉਡਦੇ ਪੰਛੀਆਂ ਨੂੰ ਨਿਸ਼ਾਨਾ ਕਰਕੇ ਵੇਖਿਆ ਹੋਇਆ ਹੋਵੇ। ਅਜੇਹੀ ਸਿਖਿਆ ਜਾਨਵਰਾਂ ਨੂੰ ਨਿਸ਼ਾਨਾ ਬਣਾ ਕੇ ਹੀ ਆ ਸਕਦੀ ਸੀ। ਐਸਾ ਕਦੀ ਨਹੀਂ ਹੋ ਸਕਦਾ ਕਿ ਅਜੇਹੀ ਸਿਖਿਆ ਆਪਣੇ ਘਰ ਦੇ ਬੰਦਿਆਂ ਯਾ ਘੋੜੇ ਆਦਿਕ ਜਾਨਵਰਾਂ ਨੂੰ ਮਾਰ ਕੇ ਦਿਤੀ ਜਾਵੇ।

ਸ਼ਿਕਾਰ ਵਿਚ ਘੋੜਿਆਂ ਉਤੇ ਚੜ੍ਹ ਕੇ ਵੀ ਜਾਇਆ ਜਾਂਦਾ ਸੀ। ਇਸ ਤਰ੍ਹਾਂ ਘੋੜਿਆਂ ਦੇ ਵੀ ਦਮ ਪੱਕਦੇ ਸਨ। ਜਦ ਬਲੀ ਹਰਨ ਅੱਗੇ ਨੱਸਦੇ ਸਨ ਤਾਂ ਦਮ ਪੱਕੇ ਵਾਲੇ ਘੋੜੇ ਹੀ ਉਹਨਾਂ ਦਾ ਪਿੱਛਾ ਕਰ ਸਕਦੇ ਸਨ। ਸਵਾਰਾਂ ਦੀ ਸਵਾਰੀ ਭੀ ਪੱਕਦੀ ਸੀ।

ਉਹਨਾ ਨੂੰ ਸਮਝ ਆ ਜਾਂਦੀ ਸੀ ਕਿ ਘੋੜੇ ਤੇ ਚੜ੍ਹੇ ਚੜ੍ਹਾਏ ਦੌੜਦੇ ਹਰਨ ਨੂੰ ਬਰਛਾ ਕਿਵੇਂ ਮਾਰਨਾ ਹੈ ਤੇ ਉਸ ਦਾ ਸਿਰ ਤਲਵਾਰ ਨਾਲ ਕਿਵੇਂ ਉਡਾਉਣਾ ਹੈ। ਜਿਸ ਨੂੰ ਐਸੀ ਸਿਖਿਆ ਨਹੀਂ, ਓਹ ਘੋੜ-ਸਵਾਰ ਵੈਰੀ ਦਾ ਸਿਰ ਕਿਵੇਂ ਲਾਹ ਸਕਦਾ ਹੈ?

ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ **'ਕੁਤੇ ਰਖ ਸ਼ਿਕਾਰ ਖਿਲਾਇਆ'** ਲਿਖਿਆ ਹੈ। ਇਹ ਸ਼ਿਕਾਰ ਖਿਲਾਉਣ ਵਾਲਾ 'ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ[੧]' ਛੇਵਾਂ ਗੁਰੂ ਹੀ ਸੀ।

ਉਹਨਾਂ ਦੀ ਹਰ ਇਕ ਤਸਵੀਰ ਵਿਚ ਉਹਨਾਂ ਦੇ ਹੱਥ ਉਤੇ ਬਾਜ ਦਿਖਾਇਆ ਗਿਆ ਹੈ। ਜਿਸ ਤਰ੍ਹਾਂ ਕੁੱਤਿਆਂ ਦਾ ਕੰਮ ਧਰਤੀ ਉਤੇ ਫਿਰਨ ਵਾਲੇ ਜਾਨਵਰਾਂ (ਸਹੇ, ਹਰਨ ਅਤੇ ਸੂਰ ਆਦਿਕ) ਨੂੰ ਪਕੜਨਾ ਹੈ ਇਸੇ ਤਰ੍ਹਾਂ ਅਕਾਸ਼ ਵਿਚ ਉੱਡਣ ਵਾਲਿਆਂ (ਤਿਤਰ, ਬਟੇਰੇ, ਭਟਿਟਰ ਤੇ ਕੂੰਜ ਆਦਿਕ) ਵਾਸਤੇ ਬਾਜ ਛਡੇ ਜਾਂਦੇ ਸਨ। ਕੁੱਤੇ ਤੇ ਬਾਜ ਸ਼ੇਰਾਂ ਦਾ ਸ਼ਿਕਾਰ ਕਰਨ ਵਾਸਤੇ ਨਹੀਂ ਸਨ। ਇੱਥੇ ਆ ਕੇ, ਕੇਵਲ ਦਰਿੰਦੇ ਜਾਨਵਰਾਂ ਦੇ ਮਾਰਨ ਦਾ ਸਿਧਾਂਤ ਉੱਡ-ਪੁਡ ਜਾਂਦਾ ਹੈ ਕਿਉਂਕਿ ਇਹ ਜਾਨਵਰ ਨਾ ਦਰਿੰਦੇ ਹਨ ਤੇ ਨਾਂ ਮੂਜੀ।

ਗੁਰੂ ਦਸਮੇਸ਼ ਜੀ ਨੇ ਆਪਣੀ ਪਵਿਤਰ ਕਲਮ ਨਾਲ 'ਭਾਂਤ ਭਾਂਤ ਬਨ ਖੇਲ ਸ਼ਕਾਰਾ। ਮਾਰੇ ਰੀਛ ਰੋਝ ਝੰਖਾਰਾ' ਲਿਖਿਆ ਹੈ।

ਭਾਈ ਸਾਹਿਬ ਨੇ ਇਸ ਦੀ ਮਾਰ ਤੋਂ ਬਚਣ ਲਈ ਇਹ ਲਿਖ ਮਾਰਿਆ ਹੈ ਕਿ ਇਹ ਦਰਿੰਦੇ ਅਰ ਮੂਜੀ ਜਾਨਵਰ ਸਨ। ਇੱਥੇ ਹੁਣ ਮੈਂ ਵੀ ਭਾਈ ਸਾਹਿਬ ਵਾਂਗ 'ਛਾਤੀ ਥਾਪੜ ਕੇ' ਕਹਿੰਦਾ ਹਾਂ। ਕਿ ਰੋਝ ਤੇ ਝੰਖਾਰ ਦੋਵੇਂ ਹਿੰਸਕ (ਖੂਨੀ) ਜਾਨਵਰ ਨਹੀਂ ਹਨ। ਮੈਂ ਇਸ ਦੇ ਮੁਤੱਲਕ ਵੱਡੀ ਤੋਂ ਵੱਡੀ ਸ਼ਰਤ ਰਖਣ ਨੂੰ ਤਿਆਰ ਹਾਂ ਤੇ ਚੈਲੰਜ ਕਰਦਾ ਹਾਂ ਕਿ ਕੋਈ ਉਹਨਾਂ ਦਾ ਪੈਰੋਕਾਰ ਉਹਨਾਂ ਦੀ ਇਸ ਲਿਖਤ ਅਨੁਸਾਰ ਇਹ ਸਾਬਤ ਕਰ ਦੇਵੇ ਕਿ ਰੋਝ ਤੇ ਝੰਖਾਰ ਮੂਜੀ ਜਾਨਵਰ ਹਨ ਤਾਂ ਮੈਂ ਉਸ ਨੂੰ ੧੦੦ ਰੁਪਿਆ ਇਨਾਮ ਦਿਆਂਗਾ। ਪਰ, ਜੋ ਇਹ ਇਨਾਮ ਲੈਣਾ ਚਾਹੇ ਉਹ ਪਹਿਲੋਂ ਆਪਣੇ ਪੱਲੇ ਵੀ ਸੌ ਰੁਪਿਆ ਬੰਨ੍ਹ ਕੇ ਆਵੇ ਕਿਉਂਕਿ ਝੂਠਾ ਹੋਣ ਦੀ ਹਾਲਤ ਵਿਚ ਉਸ ਉਤੇ ਵੀ ੧੦੦ ਭਰਨ ਦੀ ਸ਼ਰਤ ਹੈ।

ਇਹ ਦੋਵੇਂ ਜਾਨਵਰ ਹਿੰਸਕ ਨਹੀਂ ਹਨ, ਇਹ ਮਾਸ ਨਹੀਂ ਖਾਂਦੇ, ਸਗੋਂ ਇਨ੍ਹਾਂ ਦਾ ਮਾਸ ਆਦਮੀ ਖਾਂਦੇ ਹਨ। ਇਹ ਸਿਰਫ ਘਾਸ ਫੂਸ ਤੇ ਖੇਤੀਆਂ ਹੀ ਖਾਂਦੇ ਹਨ। ਇੱਥੇ ਆ ਕੇ ਓਹਨਾਂ ਦੀ ਇਹ ਪ੍ਰਤੱਗਿਆ ਚਕਨਾ ਚੂਰ ਹੋ ਜਾਂਦੀ ਹੈ।

ਹੋਰ ਸਾਰੀ ਬਹਿਸ ਨੂੰ ਛਡ ਕੇ ਇਸ ਇਕ ਗੱਲ ਨੂੰ ਸਹੀ ਧੁਰਾ ਮੰਨ ਲਵੋ, ਜਦ ਤਕ ਇਹ ਜਾਨਵਰ ਹਿੰਸਕ ਸਾਬਤ ਨਹੀਂ ਹੁੰਦੇ ਉਨਾਂ ਚਿਰ ਮਾਸ ਖਾਣ ਲਈ ਸ਼ਕਾਰ ਖੇਡੇ ਜਾਣ ਦੇ ਸਿਧਾਂਤ ਨੂੰ ਖੰਡਨ ਨਹੀਂ ਕੀਤਾ ਜਾ ਸਕਦਾ। ਜਾਂ ਕੋਈ ਸੱਜਣ ਇਹ ਸਾਬਤ ਕਰੇ ਕਿ ਜੇਹੜੇ ਰੋਝ ਤੇ ਝੰਖਾਰ ਮਾਰੇ ਗਏ ਸਨ ਓਹ ਕੇਹੜੇ ਕੇਹੜੇ ਬੇਕਲਿਆਣੇ ਸਿੱਖ ਦਾ ਅਵਤਾਰ ਧਾਰ ਕੇ ਆਏ ਹੋਏ ਸਨ ਤੇ ਨਾਲੇ ਸਾਬਤ ਵੀ ਕਰਨ ਕਿ ਉਪਰ ਕਥਨ ਕੀਤੀਆਂ

੧. ਭਾਈ ਜੀ ਦਾ ਇਹ ਇਤਰਾਜ਼ ਕਿ ਕੁਕੜਾਂ, ਕਬੂਤਰਾਂ ਤੇ ਕੀਤੀ ਜੀਅ ਦਇਆ ਬਿਨ ਪਰਉਪਕਾਰ ਨਹੀਂ ਹੋ ਸਕਦਾ, ਕਿਤਨੀ ਬੇਥੱਵੀ ਗੱਲ ਹੈ। ਇੱਥੇ ਹੁਣ ਜਾਂ ਤੇ ਭਾਈ ਗੁਰਦਾਸ ਜੀ ਨੂੰ ਝੂਠਾ ਮੰਨਣਾ ਪਵੇਗਾ ਤੇ ਜਾਂ ਭਾਈ ਰਣਧੀਰ ਸਿੰਘ ਨੂੰ।

ਅਨੇਕ ਇਤਿਹਾਸਕ ਸਾਖੀਆਂ (ਜਿਨ੍ਹਾਂ ਤੋਂ ਸਤਿਗੁਰੂਆਂ ਅਤੇ ਉਹਨਾਂ ਦੇ ਸਿੱਖਾਂ ਦਾ ਮਾਸ, 'ਮਹਾ ਪ੍ਰਸ਼ਾਦ', ਛਕਣਾ ਸਿੱਧ ਹੁੰਦਾ ਹੈ) ਤੋਂ ਇਹ ਆਖ ਕੇ ਇਨਕਾਰ ਕਰਦੇ ਹਨ ਕਿ ਉਹ ਸਭ ਕੂੜ ਦਾ ਪ੍ਰਸਾਰਾ ਹੀ ਹਨ। ਪਰ, ਜਿਨ੍ਹਾਂ ਵਿਚ ਕੁਝ ਜੀਵਾਂ ਦਾ ਕਲਿਆਣ ਕਰਨਾ ਲਿਖਿਆ ਹੋਇਆ ਹੈ ਉਹਨਾਂ ਦੇ ਇਸ ਹਿੱਸੇ ਨੂੰ ਠੀਕ ਮੰਨ ਲੈਂਦੇ ਹਨ ਤੇ ਦੂਜੀਆਂ ਨੂੰ ਇਹ ਆਖ ਕੇ ਰਦ ਕਰਦੇ ਹਨ ਕਿ ਉਹ ਗੁਰਬਾਣੀ ਦੀ ਕਸੌਟੀ ਉਤੇ ਪੂਰੀਆਂ ਨਹੀਂ ਉਤਰਦੀਆਂ। ਪਰ ਅਸੀਂ ਹੁਣ ਉਹਨਾਂ ਦੇ ਸੈਂਕੜਿਆਂ ਦੀ ਗਿਣਤੀ ਵਿਚ ਜਿਉਂਦੇ ਜਾਗਦੇ ਪੈਰੋਕਾਰਾਂ ਨੂੰ ਪੁਛਾਂਗੇ ਕਿ ਕੀ ਤੁਸੀਂ ਬਚਿਤਰ ਨਾਟਕ ਨੂੰ ਗੁਰਬਾਣੀ ਮੰਨਦੇ ਹੋ ਯਾ ਨਹੀਂ, ਹੋਰ ਭਾਈ ਗੁਰਦਾਸ ਦੀ ਬਾਣੀ (ਜਿਸ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰ ਪ੍ਰਾਪਤ ਹੈ, ਤੇ ਜਿਸ ਨੂੰ ਸਾਰੇ ਸਿੱਖ ਅਜੇ ਤਕ ਸੁਤੇ ਪ੍ਰਮਾਣ ਮੰਨਦੇ ਹਨ) ਦੀ ਬਾਬਤ ਆਪਦਾ ਕੀ ਖਿਆਲ ਹੈ ਕਿਉਂਕਿ ਇਨ੍ਹਾਂ ਵਿਚ ਗੁਰੂਆਂ ਦਾ ਸ਼ਿਕਾਰ ਖੇਡਣਾ ਪ੍ਰਤੱਖ ਹੈ। ਸ਼ਿਕਾਰ ਖੇਡਣ ਦਾ ਜੋ ਪ੍ਰਯੋਜਨ ਸ਼ਿਕਾਰੀਆਂ ਦਾ ਹੁੰਦਾ ਹੈ ਉਸ ਨੂੰ ਸਾਰੀ ਦੁਨੀਆਂ ਜਾਣਦੀ ਹੈ। ਕਿਸੇ ਸ਼ਿਕਾਰੀ ਦਾ ਇਹ ਕਦੇ ਪ੍ਰਯੋਜਨ ਨਹੀਂ ਹੋਇਆ ਕਿ ਉਸ ਨੇ ਜੀਆਂ ਦੀ ਮੁਕਤੀ ਵਾਸਤੇ ਸ਼ਿਕਾਰ ਖੇਡਿਆ ਹੈ। ਅਸਾਂ ਇਸ ਕਾਂਡ ਵਿਚ ਇਸ ਦਾ ਸਵਿਸਥਾਰ ਵਰਨਣ ਕਰ ਦਿੱਤਾ ਹੈ। ਜੇ ਉਹਨਾ ਦਾ ਇਹ ਹੱਕ ਹੈ ਕਿ ਉਹ ਉਪਰੋਕਤ ਸਾਰੇ ਇਤਿਹਾਸਕ ਪ੍ਰਮਾਣਾਂ ਤੋਂ ਮੁਕਰ ਜਾਣ ਤਾਂ ਫਿਰ ਸਾਨੂੰ ਵੀ ਹੱਕ ਹੈ ਕਿ ਉਹਨਾਂ ਦੇ ਕਲਿਆਣ ਵਾਲੇ ਹਿੱਸੇ ਨੂੰ ਗਲਤ ਆਖ ਦੇਈਏ ਤੇ ਇਸ ਦਾ ਫੈਸਲਾ ਲੈਣ ਲਈ ਭਾਈ ਗੁਰਦਾਸ ਜੀ ਤੇ ਗੁਰੂ ਕਲਗੀਧਰ ਦੀ ਅਦਾਲਤ ਵਿਚ ਕੇਸ ਪੇਸ਼ ਕਰੀਏ ਤੇ ਇਹ ਪੁਛੀਏ ਕਿ ਸ਼ਿਕਾਰੀ ਕਿਸ ਪ੍ਰਯੋਜਨ ਲਈ ਸ਼ਿਕਾਰ ਖੇਡਦੇ ਹਨ?

ਗੁਰੂ ਜੀ ਨੇ ਜਿੱਥੇ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੱਖਾਂ ਦੇ ਦਿਲੋਦਿਮਾਗ ਵਿਚੋਂ ਕਮਜ਼ੋਰੀ ਕੱਢਣ ਦਾ ਯਤਨ ਕੀਤਾ ਹੈ ਉਥੇ ਉਹਨਾਂ ਦੇ ਸਰੀਰਾਂ ਨੂੰ ਵੀ ਬਲਵਾਨ ਬਨਾਉਣ ਦਾ ਖਿਆਲ ਰਖਿਆ ਹੈ। ਉਹਨਾਂ ਤਪਦਿਕ ਦੇ ਮਾਰੇ ਹੋਏ ਬੰਦਿਆਂ ਨੂੰ ਅੰਮ੍ਰਿਤ ਛਕਾ ਕੇ ਜੰਗ ਨੂੰ ਨਹੀਂ ਸੀ ਤੋਰਿਆ। ਉਹਨਾਂ ਨੂੰ ਬਲ ਵਧਾਉਣ ਵਾਲੀਆਂ ਖੁਰਾਕਾਂ ਖੁਆ ਕੇ ਉਹਨਾਂ ਦੇ ਸਰੀਰਾਂ ਨੂੰ ਵੀ ਤਕੜਿਆਂ ਕੀਤਾ ਸੀ।

ਵੈਦਕ ਦੀ ਕੋਈ ਕਿਤਾਬ ਪੜ੍ਹ ਕੇ ਵੇਖ ਲਵੋ, ਹਰ ਥਾਂ ਮਾਸ ਨੂੰ, ਪੁਸ਼ਟੀ-ਕਾਰਕ (ਸਰੀਰ ਨੂੰ ਮੋਟਾ ਕਰਨ ਵਾਲਾ), ਹੱਡੀਆਂ ਨੂੰ ਪੱਕੀਆਂ ਕਰਨ ਵਾਲਾ ਅਤੇ ਬਲਕਾਰਕ ਲਿਖਿਆ ਹੈ। ਇਹ ਗੱਲ ਨਿਰੀ ਪੁਰੀ ਗ੍ਰੰਥਾਂ ਦਾ ਸ਼ਿੰਗਾਰ ਹੀ ਨਹੀਂ ਸਗੋਂ ਅਮਲੀ ਤੌਰ ਤੇ ਸਾਬਤ ਹੋ ਚੁੱਕੀ ਹੈ। ਭਾਈ ਸਾਹਿਬ ਦੇ ਪ੍ਰੇਮੀਆਂ ਨੂੰ ਇਹ ਗੱਲ ਸਹਿਜ ਸੁਭਾ ਹੀ ਮੰਨ ਲੈਣੀ ਚਾਹੀਦੀ ਹੈ ਤਾਂ ਕਿ ਮੈਨੂੰ ਵੀ ਭਾਈ ਸਾਹਿਬ ਵਾਂਗੂ 'ਛਾਤੀ ਥਾਪੜ ਕੇ' ਨਾ ਆਖਣਾ ਪਵੇ।

ਉਸ ਵੇਲੇ ਅੰਨ ਨਾਲੋਂ ਦੁੱਧ, ਘਿਉ ਤੇ ਮਾਸ ਸਸਤਾ ਮਿਲ ਜਾਂਦਾ ਸੀ। ਜੰਗਲਾਂ ਦੀ ਬਹੁਲਤਾ ਦੇ ਕਾਰਨ ਲੱਖਾਂ ਦੀ ਗਿਣਤੀ ਵਿਚ ਰੋਝ, ਝੰਖਾਰ, ਹਰਨ, ਸੂਰ, ਸਹੇ, ਤਿਤਰ, ਭਟਿਟਰ ਤੇ ਬਟੇਰੇ ਆਦਿਕ ਸੁਖਾਲੇ ਹੀ ਮਿਲ ਜਾਂਦੇ ਸਨ। ਇਸ ਤਰ੍ਹਾਂ ਜੁਆਨਾਂ ਨੂੰ ਰਜਵਾਂ ਮਾਸ ਮਿਲਦਾ ਸੀ, ਜਿਸ ਨੂੰ ਖਾ ਕੇ ਉਹਨਾਂ ਦੇ ਕੱਦ ਵੱਡੇ ਹੋ ਜਾਂਦੇ ਸਨ ਤੇ ਸਰੀਰਾਂ ਵਿਚ ਬੇਅੰਤ ਬਲ ਪੈਦਾ ਹੋ ਜਾਂਦਾ ਸੀ, ਜਿਸ ਦੀ ਕਿਰਪਾ ਨਾਲ ਉਹ 'ਮਣ, ਮਣ ਲੋਹਾ ਰਖਤ ਮਹਾਨੇ' ਜੋਗੀ ਤਾਕਤ ਪ੍ਰਾਪਤ ਕਰਦੇ ਸਨ ਤੇ ੨੦-੨੦ ਸੇਰ ਦਾ ਖੰਡਾ ਵਾਹੁਣ ਵਾਲੇ

(ਬਾਬਾ ਰਾਮ ਸਿੰਘ ਬੇਦੀ ਵਰਗੇ) ਸੂਰਮੇ ਪੈਦਾ ਹੋਏ ਸਨ। ਪਰ ਜੇ ਉਹ ਕਿਤੇ 'ਖ਼ੂਬ ਖਾਣਾ ਖੀਚਰੀ' ਦੇ ਢਹੇ ਚੜ੍ਹ ਜਾਂਦੇ ਤਾਂ ਉਹਨਾਂ ਖੰਘ ਖੰਘ ਕੇ ਹੀ ਮਰ ਜਾਣਾ ਸੀ।

ਮੁਗਲਾਂ ਤੇ ਪਠਾਣਾਂ ਵਿਚ ਸਾਰਾ ਸਾਰਾ ਬੱਕਰਾ ਖਾਣ ਵਾਲੇ ਜੋਧੇ ਮੌਜੂਦ ਸਨ। ਸਤਿਗੁਰੂਆਂ ਨੇ ਵੀ ਸਿੱਖਾਂ ਨੂੰ ਮੁੰਗੀ ਦੀ ਖਿਚੜੀ ਦੇ ਤੌੜੇ ਤੋਂ ਉਠਾ ਕੇ ਮਹਾਂ ਪ੍ਰਸ਼ਾਦ ਦੇ ਦੇਗਬਰਾਂ ਉਤੇ ਬਿਠਾ ਦਿੱਤਾ ਤੇ ਉਹ ਵੀ ਸਾਰਾ ਸਾਰਾ ਬੱਕਰਾ ਖਾਣ ਲਗ ਪਏ। ਭਾਈ ਸਾਹਿਬ ਨੇ ਕੁਝ ਐਸੀਆਂ ਕੌਮਾਂ ਦਾ ਜ਼ਿਕਰ ਕੀਤਾ ਹੈ ਜਿਹੜੀਆਂ ਮਾਸ ਖਾਂਦੀਆਂ ਹਨ। ਉਹਨਾਂ ਨੂੰ ਅੰਮ੍ਰਿਤਧਾਰੀ ਸਿੰਘਾਂ ਦੇ ਸਾਹਮਣੇ ਕਾਇਰ ਸਾਬਤ ਕੀਤਾ ਹੈ। ਪਰ, ਆਪ ਨੇ ਐਸਾ ਕੋਈ ਪਰਮਾਣ ਨਹੀਂ ਦਿੱਤਾ ਕਿ ਉਹਨਾ ਮਾਸ ਖਾਣ ਵਾਲੇ ਸਿਪਾਹੀਆਂ ਦਾ ਮੁਕਾਬਲਾ ਕਿਸੀ ਖਿਚੜੀ ਖਾਣ ਵਾਲੀ ਕੌਮ ਨੇ ਕੀਤਾ ਹੋਵੇ। ਸਿੱਖ ਉਹਨਾਂ ਉਤੇ ਇਸ ਵਾਸਤੇ ਗਾਲਬ ਆਏ ਕਿ ਜੇਹੜੀ ਸਰੀਰਕ ਸ਼ਕਤੀ ਉਹਨਾਂ ਵਿਚ ਮਾਸ ਖਾਣ ਨਾਲ ਪੈਦਾ ਹੋਈ ਉਸ ਦਾ ਮੁਕਾਬਲਾ ਮਾਸ ਨਾਲ ਕੀਤਾ ਤੇ ਅੰਮ੍ਰਿਤ ਦੀ ਸ਼ਕਤੀ ਦਾ ਉਹਨਾ ਨਾਲੋਂ ਵਾਧਾ ਸੀ। ਜੇ ਸਰੀਰ ਵਿਚ ਬਲ ਨਾ ਹੋਵੇ ਤਾਂ ਕਮਜ਼ੋਰ ਆਦਮੀ ਨਿਰੇ ਪੁਰੇ ਅੰਮ੍ਰਿਤ ਦੇ ਜੋਸ਼ ਵਿਚ ਆ ਕੇ ਲੜਾਈ ਅਰੰਭ ਦੇਵੇ ਤਾਂ ਜ਼ਰੂਰ ਹਾਰ ਖਾਏਗਾ।

ਬਾਬਾ ਜੱਸਾ ਸਿੰਘ ਆਹਲੂਵਾਲੀਆ ਦਸਮ ਪਿਤਾ ਜੀ ਦੇ ਬਹੁਤ ਨੇੜੇ ਦਾ ਸਿੱਖ ਸੀ। ਉਸ ਦੇ ਨਾਨਕੇ ਦਾਦਕੇ ਸਾਰੇ ਸ੍ਰੀ ਕਲਗੀਧਰ ਦੇ ਸਮੇਂ ਦੇ ਅੰਮ੍ਰਿਤਧਾਰੀ ਸਿੰਘ ਸਨ। ਆਪ ਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਪਾਸ ਦਿੱਲੀ ਰਹੇ ਸਨ। ਨਵਾਬ ਕਪੂਰ ਸਿੰਘ ਜੀ ਦੇ ਬਾਅਦ, ਇਨ੍ਹਾਂ ਨੂੰ ਪੰਥ ਨੇ ਆਪਣਾ ਪਾਤਸ਼ਾਹ ਮੰਨਿਆ ਸੀ। ਵੱਡੇ ਘਲੂਘਾਰੇ ਵਿਚ ਇਨ੍ਹਾਂ ਦੀ ਛਾਤੀ ਉਤੇ ੧੭ ਤਲਵਾਰ ਦੇ ਫਟ ਲਗੇ ਸਨ।

**ਜੱਸਾ ਸਿੰਘ ਬਿਨੋਦ** ਨਾਮ ਦੇ ਗ੍ਰੰਥ (ਜੋ ਕਿਸੇ ਸਮੇਂ ਕਪੂਰਥਲਾ ਦੀ ਸਟੇਟ ਲਾਇਬਰੇਰੀ ਵਿਚ ਹੁੰਦਾ ਸੀ ਤੇ ਲਿਖਤ ਵਿਚ ਸੀ) ਵਿਚ ਬਾਬਾ ਜੱਸਾ ਸਿੰਘ ਦੀ ਖ਼ੁਰਾਕ ਦਾ ਵੇਰਵਾ ਦਸਿਆ ਹੈ। ਕਿ ਉਹ ੧ ਸੇਰ ਘਿਓ ਤੇ ੪ ਸੇਰ ਸ਼ੱਕਰ ਦਾ ਛਾਹ ਵੇਲਾ ਕਰਦੇ ਸਨ, ੧ ਬੱਕਰਾ ਰੋਜ ਖਾਂਦੇ ਸਨ, ਤੇ ਅੱਠ ਮਣ ਪੱਕਾ ਉਹਨਾਂ ਦਾ ਭਾਰ ਸੀ।

ਬਾਬਾ ਸਭਾ ਸਿੰਘ, ਬਾਬਾ ਆਲਾ ਸਿੰਘ ਪਟਿਆਲਾ ਦਾ ਭਰਾ ਸੀ। ਇਸ ਦਾ ਭਾਰ ੧੫ ਮਣ ਕੱਚਾ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਵੱਡੇ ਵੱਡੇ ਕੱਦਾਂ ਵਾਲੇ ਕਈ ਸਿੰਘ ਸੂਰਮੇ ਉਸ ਵੇਲੇ ਪੰਥ ਵਿਚ ਮੌਜੂਦ ਸਨ ਜੋ ਕਿ ਸਾਰਾ ਸਾਰਾ ਬੱਕਰਾ ਖਾ ਜਾਂਦੇ ਸਨ। ਸਰਦਾਰ ਬੁਧ ਸਿੰਘ ਸੰਧਾਂਵਾਲੀਆ ਇਕ ਪੂਰਾ ਬੱਕਰਾ ਜਾਂ ਅੱਸੀ ਤਿਤਰ ਰੋਜ਼ ਖਾਂਦਾ ਸੀ, ਜਦ ਇਹ ਜੰਗ ਵਿਚ ਜਾਂਦਾ ਸੀ ਤਾਂ ਇਸ ਦੀ ਧੌਣ ਦੇ ਵਾਲ ਸੇਹ ਦੇ ਤਕਲਿਆਂ ਵਾਂਗ ਖੜੇ ਹੋ ਜਾਂਦੇ ਸਨ।

ਇਸ ਸਰਦਾਰ ਦੇ ਸਰੀਰਕ ਬਲ ਦੇ ਮੁਤੱਲਕ ਇਕ ਵੇਰ ਪਰਲੋਕ-ਵਾਸੀ ਸਰਦਾਰ ਅਮਰ ਸਿੰਘ ਜੀ ਝਬਾਲੀਏ ਨੇ ਮੇਰੇ ਨਾਲ ਗੱਲ ਕੀਤੀ ਸੀ ਕਿ ਅੰਗਰੇਜ਼ ਦੇ ਵੇਲੇ ਦੇ ਸਰਹੱਦੀ ਸੂਬੇ ਵਿਚ ਇਕ ਪੱਥਰ ਪਿਆ ਹੈ ਜਿਸ ਨੂੰ ਅੱਜ ਕੱਲ੍ਹ ਦੇ ਚਾਲੀ ਆਦਮੀ ਉਠਾ ਸਕਦੇ ਹਨ ਪਰ ਉਹ ਸਰਦਾਰ ਉਸ ਪੱਥਰ ਨੂੰ ਇਕੱਲਾ ਹੀ ਚੁਕ ਲੈਂਦਾ ਸੀ।

ਅੰਗਰੇਜ਼ ਲਿਖਾਰੀਆਂ ਨੇ ਸਿੱਖਾਂ ਦੇ ਕੱਦ ਤੇ ਬਲ ਦੀ ਇੱਥੋਂ ਤਕ ਵਡਿਆਈ

ਕੀਤੀ ਹੈ ਕਿ ਜੇ ਉਹ ਵਲਾਇਤੀ ਘੋੜੇ ਨੂੰ ਲੱਤ ਮਾਰਨ ਤਾਂ ਓਹ ਮਰ ਜਾਵੇ।

ਸਰੀਰਾਂ ਵਿਚ ਇਤਨਾ ਇਤਨਾ ਬਲ ਰੱਖਣ ਵਾਲੇ ਜੁਆਨ ਹੀ ਜੰਗਾਂ ਜੁਧਾਂ ਵਿਚ ਘਮਸਾਨ ਮਚਾ ਸਕਦੇ ਹਨ। ਪਰ, ਇਤਨਾ ਬਲ ਰਜਵਾਂ ਮਾਸ ਤੇ ਘਿਉ ਦੁੱਧ ਦੇ ਖਾਧੇ ਪੀਤੇ ਬਿਨਾਂ ਪੈਦਾ ਨਹੀਂ ਹੋ ਸਕਦਾ। ਇਸੇ ਵਾਸਤੇ ਗੁਰੂ ਜੀ ਨੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਖਿਚੜੀ ਦੇ ਤੌੜਿਆਂ ਉਤੇ ਨਹੀਂ ਬਿਠਾਇਆ ਕਿਉਂਕਿ ਇਹ ਤਾਂ ਵਿਚਾਰੀ ਸ਼ਰਲ੍ਹਾ-ਪ੍ਰਧਾਨ ਹੀ ਹੈ। ਜੇ ਬੁਢਾ ਆਦਮੀ ਖਾ ਬਹੇ ਤਾਂ ਸਾਰੀ ਰਾਤ ਪਰੇਡ ਹੀ ਕਰਦਾ ਰਹੇ। ਇਸ ਨੂੰ ਖਾ ਕੇ ਜੁਆਨ ਸੁਆਹ ਬਣਨੇ ਹਨ।

# ਸਿੱਖ ਝਟਕਾਏ ਕਿ ਬੱਕਰੇ ?

ਭਾਈ ਸਾਹਿਬ ਨੇ ਇਸ ਗੱਲ ਦੇ ਮੰਨਣ ਤੋਂ ਇਨਕਾਰ ਕੀਤਾ ਹੈ ਕਿ ਦਸਮੇਸ਼ ਪਿਤਾ ਨੇ ਸਿੱਖੀ ਦੀ ਪ੍ਰੀਖਿਆ ਵੇਲੇ ਆਨੰਦਪੁਰ ਸਾਹਿਬ ਬੱਕਰੇ ਝਟਕਾਏ ਸਨ। ਸਗੋਂ ਇਸ ਇਤਿਹਾਸਕ ਸਚਾਈ ਵਲੋਂ ਅੱਖਾਂ ਮੀਟ ਕੇ ਫੋਕਾ ਮੰਤਕ ਛਾਂਟਣਾ ਅਰੰਭ ਦਿੱਤਾ ਹੈ। ਇਤਰਾਜ਼ ਇਹ ਕੀਤਾ ਹੈ ਕਿ 'ਕਥਨੀ ਕਰ ਸੀਸ ਭੇਟਾ ਮੰਗਣ ਸਿੱਖ ਦਾ ਤੇ ਕਰਨੀ ਕਰ ਵੱਢ ਕੇ ਵੱਖ ਕਰਨ ਸਿਰ ਬੱਕਰੇ ਦਾ, ਕਹੀ ਅਜੋੜ ਗੱਲ ਹੈ ? ਕਿਹਾ ਅਨਜਾਣ ਪੁਣਾ ਹੈ ? ਸਿੱਖਾਂ ਦੇ ਸੀਸ ਲੈਣ ਦਾ ਹੋਕਾ ਦੇ ਕੇ ਬੱਕਰੇ ਦਾ ਸੀਸ ਵੱਢਣਾ ਮਦਾਰੀ ਵਾਲੀ ਹੱਥ ਫੇਰੀ ਨਹੀਂ ਤਾਂ ਹੋਰ ਕੀ ਹੈ ?'

ਇਸ ਦਲੀਲ ਦਾ ਜਵਾਬ ਤਾਂ ਅਸੀਂ ਫਿਰ ਦਿਆਂਗੇ ਪਰ ਪਹਿਲਾਂ ਉਹਨਾਂ ਇਤਿਹਾਸਕ ਸਾਖੀਆਂ ਨੂੰ ਪੇਸ਼ ਕਰਦੇ ਹਾਂ ਜਿਨ੍ਹਾਂ ਵਿਚ ਬੱਕਰੇ ਝਟਕਾਉਣ ਦਾ ਪ੍ਰਤੱਖ ਸਬੂਤ ਮਿਲਦਾ ਹੈ। ਪਰ, ਇਸ ਦੇ ਮੁਕਾਬਲੇ ਤੇ ਐਸਾ ਸਬੂਤ ਕਿਸੇ ਇਤਿਹਾਸ ਤੋਂ ਨਹੀਂ ਮਿਲਦਾ ਜਿਸ ਤੋਂ ਇਹ ਸਾਬਤ ਹੋ ਸਕੇ ਕਿ ਗੁਰੂ ਜੀ ਨੇ ਉਥੇ ਸਿੱਖਾਂ ਦੇ ਸਿਰ ਵੱਢੇ ਸਨ। ਐਹੋ ਜਹੇ ਮੰਤਕਾਂ ਨਾਲ ਇਤਿਹਾਸ ਨਹੀਂ ਬਦਲਿਆ ਜਾ ਸਕਦਾ।

੧. ਇਸ ਦਾ ਪਹਿਲਾ ਸਬੂਤ ਭਾਈ ਮਨੀ ਸਿੰਘ ਵਾਲੇ **ਗੁਰ ਬਿਲਾਸ** ਵਿਚੋਂ ਮਿਲਦਾ ਹੈ। ਇਹ ਗ੍ਰੰਥ ਭਾਈ ਕੁਇਰ ਸਿੰਘ ਕਲਾਲ ਨੇ, ਸੰਮਤ ੧੮੦੮ ਬਿਕਰਮੀ ਵਿਚ, ਲਿਖਿਆ ਸੀ। ਉਸ ਨੇ ਭਾਈ ਮਨੀ ਸਿੰਘ ਜੀ ਨੂੰ ਲਾਹੌਰ ਵਿਚ ਬੰਦ ਬੰਦ ਕਟਾਂਦਿਆਂ ਵੇਖਿਆ ਸੀ। ਉਸ ਵਿਚ ਇਸ ਪ੍ਰਸੰਗ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ। ਯਥਾ -

**ਚੌਪਈ:**

**ਸੰਗਤ ਕੇ ਸੋਧਨ ਮੈਂ ਆਯੋ। ਅਦਿਭੁਤ ਏਕ ਚਰਿਤ੍ਰ ਬਨਾਯੋ।**
**ਤੰਬੂ ਚਾਰ ਸੁ ਅਧਿਕ ਮੰਗਾਏ। ਭਿੰਨ ਭਿੰਨ ਕਰ ਤਹਾਂ ਲਵਾਏ। ਪੰਜ**
**'ਅਜਾ ਸੁਤ' ਗੁਪਤ ਮੰਗਾਈ। ਤਾ ਮੈਂ ਦੀਨ ਨਿਸਾ ਬੰਧਵਾਈ।**

**ਦੋਹਿਰਾ॥**

**ਰੈਨ ਪਿਆਨ, ਸੁ ਦਿਨ ਚੜਿਓ, ਜਗੇ ਸਕਲ ਨਰ ਨਾਰ।**
**ਵੈਸਾਖੀ ਕੇ ਦਰਸ ਪਰ ਸੰਗਤ ਮਿਲੀ ਅਪਾਰ।**

**ਚੌਪਈ॥**

**ਅਛਲ ਪੁਰਖ ਕੌਤਕ ਇਕ ਕੀਨਾ।**
**ਜਹਿੰ ਤਹਿੰ ਬੋਲ ਸੰਗ ਸਭ ਲੀਨਾ।**
**ਮਿਲੇ ਆਨ ਜਬ ਅਧਿਕ ਅਪਾਰਾ।**

ਦਿਪਤ ਜੋਤ ਕਰ ਬਦਨ ਸੁਧਾਰਾ।
ਸਨਮੁਖ ਪੂਰਾ ਸਿਖ ਹੈ ਕੋਈ।
ਸੀਸ ਭੇਟ ਗੁਰ ਦੇਵੇ ਜੋਈ।
ਯੋ ਸੁਨ ਅਧਿਕ ਹੁਕਮ ਬਹੁ ਭਾਰਾ।
ਭਯੋ ਬਿਸਮ ਯਹਿ ਸਕਲ ਸੰਸਾਰਾ।
ਤੀਨ ਬੇਰ ਸ੍ਰੀ ਮੁਖ ਜਬ ਕਹਯੋ।
ਪਾਨ ਜੋੜ ਸੇਵਕ ਇਕ ਅਯੋ।
ਗਹਿ, ਤਾਕੀ ਭੁਜ ਖੜਗ ਨਿਕਾਰਿਯੋ।
ਤੇ ਅਧਿਕ ਇਹ ਬਿਧ ਤਨ ਧਾਰਯੋ।
ਝਟਕਾ ਕਰਿਯੋ ਅਜਾ ਸੁਤ ਜਾਈ।
ਰੁਧਰ ਪ੍ਰਵਾਹ ਚਲਯੋ ਤਬ ਧਾਈ।

*(ਅਧਿਆਇ ੯, ਸਫਾ ੯੪)*

ਇਸ ਤਰ੍ਹਾਂ ਵਾਰੀ ਵਾਰੀ ਪੰਜ ਬੱਕਰੇ ਝਟਕਾਏ ਗਏ ਲਿਖੇ ਹਨ।

(੨) ਭਾਈ ਸੁਖਾ ਸਿੰਘ ਵਾਲੇ **ਗੁਰ ਬਿਲਾਸ** ਵਿਚ ਭੀ ਬੱਕਰੇ ਝਟਕਾਉਣ ਦਾ ਪ੍ਰਸੰਗ ਦਰਜ ਹੈ, ਭਾਈ ਸੁਖਾ ਸਿੰਘ ਜੀ ਆਨੰਦਪੁਰ ਸਾਹਿਬ ਦੇ ਸੋਢੀ ਸਾਹਿਬਜ਼ਾਦਿਆਂ ਵਿਚੋਂ ਸਨ।

(੩) **ਗੁਰ ਬਿਲਾਸ**, ਬਾਬਾ ਸੁਮੇਰ ਸਿੰਘ ਜੀ, ਇਹ ਤਖਤ, ਸ੍ਰੀ ਪਟਨਾ ਸਾਹਿਬ ਦੇ ਮਹੰਤ ਸਨ, ਇਨ੍ਹਾਂ ਨੇ ਇਸ ਸਾਖੀ ਨੂੰ ਠੀਕ ਮੰਨ ਕੇ ਬੱਕਰੇ ਝਟਕਾਉਣਾ ਸਿਧ ਕੀਤਾ ਹੈ।

(੪) ਗਿਆਨੀ ਗਿਆਨ ਸਿੰਘ ਜੀ ਆਪਣੀ ਲਿਖਤ **ਪੰਥ ਪ੍ਰਕਾਸ਼** ਵਿਚ ਜੋ ਕੁਝ ਲਿਖਿਆ ਹੈ ਉਸ ਵਿਚੋਂ ਕੁਝ ਤੁਕਾਂ ਆਪ ਦੇ ਪੇਸ਼ ਕੀਤੀਆਂ ਜਾਂਦੀਆਂ ਹਨ। **ਯਥਾ-**

**ਬੈਠਾਰੇ ਅੰਤਰ ਲੈ ਜਾਇ। 'ਬੁਜ਼ੇ ਦਏ ਪਾਂਚੋ ਝਟਕਾਇ।
ਹਨੇ ਸਿਖ, ਲੋਗਨ ਲਖ ਸਾਚਯੋ।ਹਾ ਹਾ ਕਾਰ ਸਭਾ ਮੈ ਮਾਚਯੋ।
ਊਚ ਨੀਚ ਨਰਨਾਰੀ ਸਭ ਹੀ। ਨਿੰਦਨ ਲਾਗੇ ਗੁਰ ਕੋ ਤਬ ਹੀ। ਕਹੇਂ
ਸਿਰੜ ਗੁਰ ਕੋ ਹ੍ਵੈ ਗਯੋ। ਬਕਰਯੋਂ ਸਮ ਸਿਖੈਂ ਹਤ ਦਯੋ। ਸੰਸਾਰੀ ਜੜ੍ਹ
ਨਿੰਦਾ ਠਾਨੈਂ। ਈਸਰ ਸਾਂਗ ਨ ਜੀਵ ਪਛਾਨੈਂ।
ਜੇ ਸਿਦਕੀ ਸਿਖ ਹੁਤੇ ਸਿਆਨੈਂ। ਤੇ ਕਹਿ ਸ੍ਵਾਂਗ ਸਤਿਗੁਰੂ ਠਾਨੈਂ। ਪਰ
ਇਹ ਕੀਨੋਂ ਸ੍ਵਾਂਗ ਕਰਾਰਾ। ਰਾਖੋ ਗੁਰ ਤੁ ਰਹੇ ਵਿਚਾਰਾ।**

ਜਦ ਗੁਰੂ ਜੀ ਅੰਮ੍ਰਿਤ ਛਕਾ ਕੇ ਪੰਜਾਂ ਪਿਆਰਿਆਂ ਨੂੰ ਤੰਬੂ ਵਿਚੋਂ ਬਾਹਰ ਲੈ ਕੇ ਆਏ ਤਾਂ ਫਿਰ ਲੋਕਾਂ ਦੇ ਮਨ ਵਿਚ ਇਹ ਖਿਆਲ ਆਇਆ ਕਿ ਗੁਰੂ ਜੀ ਨੇ ਸਿੱਖਾਂ ਨੂੰ ਮਾਰ ਕੇ ਜਿਵਾ ਦਿੱਤਾ ਹੈ। **ਯਥਾ-**

**ਚੌਪਈ-**

**ਆਪਸ ਮਾਹਿੰ ਕਰੇਂ ਇਮ ਬਾਤੈਂ।
ਇਹ ਗੁਰ ਈਸ਼੍ਵਰ ਆਹਿ, ਸਖਯਾਤੈਂ।**

ਪਰਤੱਖ ਜਿਨ ਸਿਖ ਮਾਰ ਜੀਵਾਏ।
ਠੀਕ ਝੁਰਕ ਜੜ੍ਹ ਏਹ ਉਠਾਏ।

(੫) ਭਾਈ ਸੰਤੋਖ ਸਿੰਘ ਜੀ, ਇਨ੍ਹਾਂ ਨੇ ਸਿੱਖ ਇਤਿਹਾਸ ਦੀ ਖੋਜ ਕਰਨ ਵਿਚ ਬੜੀ ਭਾਰੀ ਮੇਹਨਤ ਕੀਤੀ ਹੈ। ਇਨ੍ਹਾਂ ਦੀ ਰਚਨਾ "**ਸੂਰਜ ਪ੍ਰਕਾਸ਼**" ਬਹੁਤ ਪ੍ਰਸਿਧ ਹੈ। ਇਨ੍ਹਾਂ ਨੇ ਵੀ ਬੱਕਰੇ ਝਟਕਾਏ ਹੀ ਲਿਖਿਆ ਹੈ।

ਇੱਥੇ ਪੁਰਾਣੇ ਪੰਜਾਂ ਇਤਿਹਾਸਾਂ ਦਾ ਹਵਾਲਾ ਦੇ ਕੇ ਬੱਕਰਿਆਂ ਵਾਲੀ ਸਾਖੀ ਨੂੰ ਠੀਕ ਸਾਬਤ ਕੀਤਾ ਹੈ। ਹੋਰ ਅੱਜ ਤਕ ਕੋਈ ਲਿਖਤ ਸਾਡੇ ਸਾਹਮਣੇ ਨਹੀਂ ਆਈ ਜਿਸ ਵਿਚ ਸਿੱਖਾਂ ਦੇ ਸਿਰ ਵੱਢਣ ਵਾਲੀ ਅਨਰਥ-ਕਾਰੀ ਤਸਵੀਰ ਖਿਚੀ ਗਈ ਹੋਵੇ।

ਹੁਣ ਸੁਣੋਂ ਇਸ ਗੱਲ ਦਾ ਜਵਾਬ ਕਿ ਕਥਨੀ ਕਰ ਸੀਸ ਭੇਟ ਮੰਗਣ ਸਿਖ ਦਾ ਤੇ ਕਰਨੀ ਕਰ ਵੱਢ ਕੇ ਵੱਖ ਕਰਨ ਸਿਰ ਬੱਕਰੇ ਦਾ, ਕਹੀ ਅਜੋੜ ਗੱਲ ਹੈ।

ਇਸ ਸਾਖੀ ਦਾ ਵਿਰੋਧ ਕਰਨ ਵਾਲੇ ਸੱਜਣ ਇਹ ਕਹਿੰਦੇ ਹਨ ਕਿ ਗੁਰੂ ਜੀ ਫਿਰ ਝੂਠ ਮਾਰਦੇ ਸਨ? ਓਹ ਤਾਂ ਸਮਰਥ ਸਨ, ਮਾਰ ਕੇ ਜਿੰਦਾ ਕਰ ਸਕਦੇ ਸਨ। ਇਸਲਈ, ਉਹਨਾਂ ਨੇ ਸਿੱਖਾਂ ਦੇ ਹੀ ਸਿਰ ਵੱਢੇ ਤੇ ਮਾਰ ਕੇ ਫਿਰ ਜਿੰਦਾ ਕਰ ਦਿਤੇ। ਇਸ ਦੇ ਹੱਕ ਵਿਚ ਉਹਨਾ ਦੇ ਪਾਸ ਕੋਈ ਪੁਰਾਤਨ ਲਿਖਤੀ ਸਬੂਤ ਨਹੀਂ, ਸਿਰਫ ਸਿੱਧੇ ਸਾਧੇ ਸ਼ਰਧਾਲੂ ਸਿੱਖਾਂ ਨੂੰ ਭੜਕਾਉਣ ਲਈ ਇਹ ਸਾਰੇ ਮਸਾਲੇ ਲਾਏ ਜਾਂਦੇ ਹਨ।

ਜੇਹੜੇ ਸੱਜਣ ਇਸ ਬੱਕਰੇ ਝਟਕਾਉਣ ਵਾਲੀ ਗੱਲ ਨੂੰ ਠੀਕ ਵੀ ਮੰਨਦੇ ਹਨ ਉਹ ਵੀ ਅਨਪੜ੍ਹਾਂ ਦੇ ਇਸ ਰੌਲੇ ਤੋਂ ਡਰਦੇ ਦਲੇਰੀ ਨਾਲ ਇਹ ਨਹੀਂ ਆਖਦੇ, ਇੱਥੇ ਆ ਕੇ ਬੜੇ ਬੜੇ ਬੀ.ਏ., ਐਮ.ਏ. ਆਦਿਕ ਗਰੈਜੂਏਟਾਂ ਦੀਆਂ ਕਲਮਾਂ ਨੂੰ ਬਰੇਕਾਂ ਲਗੀਆਂ ਵੇਖੀਆਂ ਹਨ। ਇੱਥੇ ਆ ਕੇ ਇਸ ਤਰ੍ਹਾਂ ਦੇ ਗੋਲ ਮੋਲ ਲਫਜ਼ ਵਰਤ ਕੇ ਗੁਜ਼ਾਰਾ ਕਰਦੇ ਹਨ, ਕਿ ਗੁਰੂ ਜੀ ਸਿੱਖਾਂ ਨੂੰ ਤੰਬੂ ਵਿਚ ਲੈ ਗਏ, ਅੱਗੇ ਗੁਰੂ ਦੀਆਂ ਗੁਰੂ ਜਾਣੇ, ਤੰਬੂ ਵਿਚ ਲਿਜਾ ਕੇ ਮਹਾਰਾਜ ਨੇ ਕੀ ਕੀਤਾ। ਇਹੋ ਜਹੀ ਨਿਪੁੰਸਕ ਰਾਇ ਮੈਂ ਕੁਝ ਨਵੀਨ ਇਤਿਹਾਸਾਂ ਵਿਚ ਲਿਖੀ ਹੋਈ ਵੇਖੀ ਹੈ।

ਮੇਰਾ ਪੱਕਾ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਲਿਖਣ ਵਾਲੇ ਸੱਜਣ ਸਾਰੇ ਦੇ ਸਾਰੇ ਬੱਕਰੇ ਝਟਕਾਉਣ ਵਾਲੀ ਗੱਲ ਉਤੇ ਯਕੀਨ ਰੱਖਦੇ ਹਨ। ਪਰ ਕਿਸੇ ਕਮਜ਼ੋਰੀ ਨੂੰ ਮੁੱਖ ਰੱਖ ਕੇ ਇਸ ਨੂੰ ਸਪਸ਼ਟ ਨਹੀਂ ਲਿਖਦੇ, ਜਿਸ ਤਰ੍ਹਾਂ ਇਕ ਵੇਰ ਸ਼ੇਰ ਨੇ ਲੂੰਬੜ ਕੋਲੋਂ ਪੁਛਿਆ ਕਿ 'ਦਸ ਖਾਂ ਮੇਰੇ ਮੂੰਹ ਵਿਚੋਂ ਮੁਸ਼ਕ ਆਉਂਦਾ ਹੈ?' ਲੂੰਬੜ ਨੇ ਸਮਝਿਆ ਕਿ ਜੇ ਮੈਂ ਠੀਕ ਆਖ ਦਿੱਤਾ ਤਾਂ ਸ਼ਾਇਦ ਮੈਨੂੰ ਮਾਰ ਹੀ ਦੇਵੇ, ਇਸਲਈ, ਇਹ ਆਖ ਕੇ ਜਾਨ ਛੁਡਾਈ ਕਿ 'ਮਹਾਰਾਜ! ਮੈਨੂੰ ਤਾ ਜ਼ੁਕਾਮ ਹੋਇਆ ਹੈ ਜਿਸ ਕਰਕੇ ਦੁਰਗੰਧੀ ਜਾਂ ਸੁਗੰਧੀ ਦਾ ਗਿਆਨ ਹੀ ਕੋਈ ਨਹੀਂ।'

ਇਸ ਤਰ੍ਹਾਂ ਦੀ ਗੋਲ ਮੋਲ ਲਿਖਤ ਮੈਂ ਪਰੋਫੈਸਰ ਸਤਿਬੀਰ ਸਿੰਘ ਦੇ ਲਿਖੇ ਹੋਏ 'ਬੰਦਾ ਸਿੰਘ ਸਰਦਾਰ' ਵਿਚ ਵੀ ਵੇਖੀ ਹੈ। ਓਹ ਕਹਿੰਦੇ ਹਨ ਕਿ- 'ਅੰਦਰ ਤੰਬੂ ਵਿਚ

ਉਹਨਾਂ ਨਾਲ ਕੀ ਬੀਤੀ, ਇਸ ਬਾਰੇ ਕੁਝ ਵੀ ਕਹਿਣਾ ਅਸੰਭਵ ਹੈ। ਸਿਰਫ ਇਤਨਾ ਹੀ ਕਹਿਣਾ ਫਬਦਾ ਹੈ ਕਿ ਓਹ ਪ੍ਰੀਖਿਆ ਦਾ ਦਿਨ ਸੀ ਤੇ ਕੋਈ ਪ੍ਰੀਖਿਆ ਕਾਰ ਆਪਣਾ ਪਰਚਾ ਨਹੀਂ ਦਸਦਾ, ਜੇ ਪਰਚਾ ਦਸ ਦਿੱਤਾ ਗਿਆ ਤਾਂ ਪ੍ਰੀਖਿਆ ਕਾਹਦੀ।'

ਆਪ ਹੈਨ ਤਾਂ ਐਮ.ਏ. ਪਾਸ ਪਰ ਦਲੀਲ ਅਨਪੜ੍ਹਾਂ ਵਾਲੀ ਦੇ ਬੈਠੇ ਹਨ। ਆਪ ਨੇ ਇਸ ਗੱਲ ਨੂੰ ਨਹੀਂ ਸੋਚਿਆ ਕਿ ਪਰਚਾ ਉਤਨਾ ਚਿਰ ਗੁਪਤ ਰਖਿਆ ਜਾਂਦਾ ਹੈ ਜਿੰਨਾ ਚਿਰ ਪ੍ਰੀਖਿਆ ਖਤਮ ਨਹੀਂ ਹੋ ਜਾਂਦੀ। ਜਦ ਪ੍ਰੀਖਿਆ ਹੋ ਚੁਕਦੀ ਹੈ ਤਾਂ ਉਹਨਾਂ ਪਰਚਿਆਂ ਨੂੰ ਲੋਕ ਖੁੱਲ੍ਹੇ ਲਈ ਫਿਰਦੇ ਹਨ ਤੇ ਹਰ ਇਕ ਕਹਿੰਦਾ ਫਿਰਦਾ ਹੈ ਕਿ ਇਸ ਸਾਲ ਪ੍ਰੀਖਿਆ ਵਿਚ ਫਲਾਨੇ ਫਲਾਨੇ ਪ੍ਰਸ਼ਨ ਆਏ ਹਨ। ਅਗਲੇ ਸਾਲ ਉਹਨਾਂ ਹਲ ਪਰਚਿਆਂ ਦੀਆਂ ਕਿਤਾਬਾਂ ਵੀ ਛਪ ਜਾਂਦੀਆਂ ਹਨ।

ਗੁਰੂ ਮਹਾਰਾਜ ਨੇ ਪਹਿਲੇ ਇਸ ਪਰਚੇ ਨੂੰ ਬਿਲਕੁਲ ਆਊਟ ਨਹੀਂ ਹੋਣ ਦਿੱਤਾ, ਉਸ ਤੋਂ ਬਾਅਦ ਉਸ ਦੀਆਂ ਕਿਤਾਬਾਂ ਲਿਖੀਆਂ ਗਈਆਂ ਤੇ ਪ੍ਰਗਟ ਹੋ ਗਿਆ ਕਿ ਗੁਰੂ ਜੀ ਨੇ ਸਿੱਖ ਨਹੀਂ ਸਗੋਂ ਬੱਕਰੇ ਝਟਕਾਏ ਸਨ। ਉਹਨਾ ਪੁਸਤਕਾਂ ਦਾ ਹਵਾਲਾ ਅਸੀਂ ਪੇਸ਼ ਕਰ ਚੁਕੇ ਹਾਂ।

'ਗੁਰੂ ਦੀਆਂ ਗੁਰੂ ਜਾਣੇ'' ਵਾਲਾ ਖਿਆਲ ਤਾਂ ਤਦ ਹੀ ਕਾਇਮ ਰਹਿ ਸਕਦਾ ਹੈ ਜੇ ਓਹ ਤੰਬੂ ਅਜੇ ਉਸੇ ਤਰ੍ਹਾਂ ਕਾਇਮ ਹੋਵੇ ਤੇ ਕਿਸੇ ਸਿੱਖ ਅੰਦਰ ਜਾ ਕੇ ਨਾ ਵੇਖਿਆ ਹੋਵੇ। ਇਸ ਗੱਲ ਦਾ ਕੋਈ ਸਬੂਤ ਨਹੀਂ। ਨਾਲੇ ਪ੍ਰੀਖਿਆ ਸਮਾਪਤ ਹੋਣ ਦੇ ਬਾਹਦ ਪਰਚੇ ਲੁਕਾਈ ਫਿਰਨ ਦਾ ਕੋਈ ਲਾਭ ਨਹੀਂ।

**ਹੋਰ, ਜੇ ਗੁਰੂ ਜੀ ਨੇ ਸਿੱਖਾਂ ਦੇ ਸਿਰ ਵੱਢਣੇ ਹੁੰਦੇ ਤਾਂ ਉਹਨਾ ਨੂੰ ਤੰਬੂ ਲਾਉਣ ਦੀ ਕੋਈ ਲੋੜ ਨਹੀਂ ਸੀ। ਉਹਨਾਂ ਨੂੰ ਚਾਹੀਦਾ ਸੀ ਕਿ ਸੰਗਤਾਂ ਦੇ ਸਾਹਮਣੇ ਹੀ ਸਿੱਖਾਂ ਦੇ ਸਿਰ ਲਾਹ ਦੇਂਦੇ ਤੇ ਸਾਹਮਣੇ ਹੀ ਚੀਚਕ ਮਾਰ ਕੇ ਧੜਾਂ ਨਾਲ ਸਿਰ ਜੋੜ ਕੇ ਉਹਨਾਂ ਨੂੰ ਜਿੰਦਾ ਕਰ ਦੇਂਦੇ।**

**ਤੰਬੂ ਦੀ ਹੋਂਦ ਹੀ ਇਹ ਸਾਬਤ ਕਰਦੀ ਹੈ ਕਿ ਉਹਨਾ ਨੇ ਸਿੱਖਾਂ ਨੂੰ ਕਤਲ ਨਹੀਂ ਕਰਨਾ ਸੀ ਪਰ ਯਕੀਨ ਇਹੋ ਕਰਾਉਣਾ ਸੀ ਕਿ ਸਿੱਖ ਮਾਰੇ ਗਏ ਹਨ।**

ਇਸ ਇਤਰਾਜ਼ ਤੋਂ ਬਚਣ ਲਈ ਇਨ੍ਹਾਂ ਸੱਚ-ਪੁੱਤਰਾਂ ਨੂੰ ਹੁਣ ਇਹ ਆਖਣਾ ਸ਼ੁਰੂ ਕਰ ਦੇਣਾ ਚਾਹੀਦਾ ਹੈ ਕਿ 'ਉਥੇ ਤੰਬੂ ਸ਼ੰਬੂ ਕੋਈ ਨਹੀਂ ਸੀ ਲਗਾਇਆ ਗਿਆ ਇਹ ਗੱਲ ਇਤਿਹਾਸਕਾਰਾਂ ਨੇ 'ਬੇਹੂਦਾ' ਹੀ ਲਿਖ ਦਿਤੀ ਹੈ। ਉਹਨਾਂ ਤਾਂ ਰੜੇ ਮੈਦਾਨ ਹੀ ਖੰਡਾ ਧੜਕਾਇਆ ਸੀ।' ਕਿਉਂਕਿ ਤੰਬੂ ਦੀ ਹੋਂਦ ਵਿਚ ਕਿਸੇ ਦੂਸਰੀ ਗੱਲ ਦੀ ਸੰਭਾਵਨਾ ਬਣੀ ਰਹਿੰਦੀ ਹੈ, ਜਿੱਥੇ ਆਪ ਸੈਂਕੜੇ ਇਤਿਹਾਸਕ ਲੇਖਾਂ ਨੂੰ ਮੰਨਣ ਤੋਂ ਇਨਕਾਰੀ ਹੋ ਗਏ ਹਨ ਉਹਨਾ ਲਈ ਇਸ ਤੋਂ ਮੁਕਰ ਜਾਣਾ ਕੋਈ ਔਖੀ ਗੱਲ ਨਹੀਂ। ਕੇਹੜਾ ਕਿਸੇ ਮੁਕਦਮਾ ਚਲਾ ਦੇਣਾ ਹੈ।

ਕਈ ਸੱਜਣ ਇਕ ਛੋਟਾ ਜਿਹਾ ਇਤਰਾਜ਼ ਇਹ ਕਰਦੇ ਹਨ ਕਿ ਬੱਕਰੇ ਬੋਲੇ ਕਿਉਂ ਨਾ? ਇਸ ਦਲੀਲ ਵਿਚ ਕੋਈ ਵਜਨ ਨਹੀਂ। ਉਹਨਾਂ ਦਾ ਮੂੰਹ ਬੰਨ੍ਹ ਕੇ ਚੁਪ ਕਰਾਇਆ ਜਾ ਸਕਦਾ ਹੈ, ਪਠੇ ਪਾ ਦੇਈਏ ਤਾਂ ਚੁਪ ਕਰਕੇ ਖਾਈ ਜਾਂਦੇ ਹਨ। ਜੇ ਬੱਕਰੇ ਦੀ ਜ਼ਬਾਨ

ਵਿਚ ਕੰਡਾ ਅੜਾ ਦੇਈਏ, ਤਾਂ ਓਹ ਹੁੰ-ਦੀ ਹਾਂ-ਵੀ ਨਹੀਂ ਕਰ ਸਕਦਾ। ਆਓ, ਇਸ ਗੱਲ ਨੂੰ ਫੈਸਲੇ ਦਾ ਅਧਾਰ ਮੰਨ ਲਓ, ਮੈਂ ਬੱਕਰਿਆਂ ਨੂੰ ਚੁਪ ਕਰਾ ਕੇ ਵਿਖਾਵਾਂਗਾ ਤੇ ਕੋਈ ਇਸ ਤਰ੍ਹਾਂ ਦੀ ਸ਼ੰਕਾ ਕਰਨ ਵਾਲਾ ਉਹਨਾਂ ਨੂੰ ਬੁਲਾ ਕੇ ਵਿਖਾਵੇ। ਨਾਲੇ, ਓਹ ਝੋਟੇ ਜਾਂ ਊਠ ਤਾਂ ਨਹੀਂ ਸਨ ਜਿਨ੍ਹਾਂ ਦਾ ਅਰੜਾਉਣਾ ਤੇ ਗੁਰਲਾਉਣਾ ਸੁਣ ਕੇ ਲੋਕਾਂ ਨੂੰ ਪਤਾ ਲਗ ਜਾਂਦਾ, ਜਿਥੇ ਹਜਾਰਾਂ ਬੰਦਿਆਂ ਦਾ ਇਕੱਠ ਹੋਵੇ ਉਥੇ ਮਾਮੂਲੀ ਚੂੰ-ਚਾਂ ਦਾ ਕੌਣ ਖਿਆਲ ਕਰਦਾ ਹੈ।

ਇੱਥੇ ਆ ਕੇ ਭਾਈ ਜੀ ਨੇ ਇਕ ਹੋਰ ਢੁੱਚਰ ਖੜੀ ਕੀਤੀ ਹੈ ਕਿ ਜੇ ਬੱਕਰੇ ਝਟਕਾਏ ਸਨ, ਤਾਂ ਉਹਨਾਂ ਦਾ ਮਾਸ ਖਾਧਾ ਜਾਣਾ ਕਿਉਂ ਨਹੀਂ ਲਿਖਿਆ।

ਇਸ ਦਾ ਉੱਤਰ ਇਹ ਹੈ ਕਿ ਜਦ ਜਾਨਵਰਾਂ ਦਾ ਸ਼ਿਕਾਰ ਕਰਨਾ ਤੇ ਮਾਸ ਦਾ ਖਾਧਾ ਜਾਣਾ ਹੋਰ ਅਨੇਕਾਂ ਸਾਖੀਆਂ ਤੋਂ ਸਿੱਧ ਹੁੰਦਾ ਹੈ ਤਾਂ ਇੱਥੇ ਇਸ ਗੱਲ ਦਾ ਨਾ ਲਿਖਣਾ ਕੀ ਫਰਕ ਪਾਉਂਦਾ ਹੈ?

ਪਰ ਐਸਾ ਪ੍ਰਸ਼ਨ ਕਰਨ ਵਾਲੇ ਸੱਜਣਾਂ ਨੂੰ ਅਸੀਂ ਪੁਛਦੇ ਹਾਂ ਕਿ ਤੁਸੀਂ ਹੀ ਦਸੋ ਕਿ ਉਸ ਦਿਨ ਲੰਗਰ ਵਿਚ ਕੇਹੜੀ ਦਾਲ ਬਣੀ ਸੀ, ਲਾਂਗਰੀ ਕੇਹੜੇ ਸਨ, ਫੁਲਕੇ ਪਕਾਉਣ ਵਾਲੀਆਂ ਬੀਬੀਆਂ ਕੇਹੜੀਆਂ ਤੇ ਕਿੱਥੋਂ ਦੀਆਂ ਸਨ? ਇਸ ਲਈ ਇਸ ਪ੍ਰਕਾਰ ਦੇ ਸਵਾਲ ਕਰਨ ਵਾਲੇ ਸੱਜਣਾਂ ਨੂੰ ਸੋਚ ਕੇ ਗੱਲ ਕਰਨੀ ਚਾਹੀਦੀ ਹੈ।

ਹੁਣ, ਆਓ ਜ਼ਰਾ ਝੂਠ ਸੱਚ ਦੀ ਪਰਖ ਕਰ ਲਈਏ ਅਸਲੀ ਗੱਲ ਹੈ ਕਿ ਸਾਡੇ ਸਤਿਗੁਰੂ ਜਦੋਂ ਵੀ ਸਿੱਖੀ ਪਰਖ ਕਰਨ ਲਗਦੇ ਸਨ, 'ਸ੍ਵਾਂਗ ਰਚਦੇ ਸਨ'। ਸ੍ਵਾਂਗ ਦਾ ਮਤਲਬ ਇਹ ਹੁੰਦਾ ਹੈ ਕਿ ਅੰਦਰੋਂ ਕੁਝ ਹੋਰ ਤੇ ਬਾਹਰੋਂ ਕੁਝ ਹੋਰ ਜਾਪੇ। ਇਸ ਸ੍ਵਾਂਗ ਵਿਚ ਵੀ ਇਹੋ ਭੇਦ ਸੀ ਵੱਢੇ ਜਾਣ ਬੱਕਰੇ ਤੇ ਸਮਝਿਆ ਜਾਵੇ ਸਿੱਖ ਹੀ ਝਟਕਾਏ ਜਾ ਰਹੇ ਹਨ।

ਭਾਈ ਗੁਰਦਾਸ ਜੀ ਇਸ ਮਸਲੇ ਨੂੰ ਸਾਫ ਕਰਦੇ ਹਨ। ਜੈਸਾ ਕਿ-

(੧) ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ।

(੨) ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ।

(੩) ਸਾਂਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ।

(੪) ਤਿਉ ਸਾਂਗਿ ਸਿਞਾਪਨਿ ਸਨਮੁਖਾ ਬੇਮੁਖ ਹਤਿਆਰੇ॥

ਸੋ ਸਾਂਗ ਰਚਨ ਵੇਲੇ ਵਰਤੇ ਗਏ ਸ਼ਬਦਾਂ ਨੂੰ ਝੂਠ ਬੋਲਣਾ ਸਮਝ ਲੈਣਾ ਤੇ ਇਸ ਦੋਸ਼ ਤੋਂ ਗੁਰੂ ਜੀ ਨੂੰ ਬਚਾਉਣ ਵਾਸਤੇ ਉਹਨਾਂ ਸਾਖੀਆਂ ਤੋਂ ਮੁਕਰ ਜਾਣਾ ਬੜਾ ਖਤਰਨਾਕ ਵਤੀਰਾ ਹੈ। ਜੇਕਰ ਇਸ ਤਰ੍ਹਾਂ ਦੇ ਝੂਠ ਤੋਂ ਡਰ ਕੇ ਇਸ ਘਟਨਾ ਵਿਚ ਅਦਲਾ ਬਦਲੀ ਕਰੋਗੇ ਤਾਂ ਇਸ ਦੇ ਨਾਲ ਕਈ ਸਾਖੀਆਂ ਉਡਣਗੀਆਂ। ਭਾਈ ਸਾਹਿਬ ਦੀ ਮਾਸ ਦੇ ਸਬੰਧ ਵਿਚ ਛਾਂਟੀ ਹੋਈ ਫਿਲਾਸਫੀ ਤਾਂ ਸਿਰ ਤੋਂ ਪੈਰਾਂ ਤਕ ਸਾਰੇ ਸਿੱਖ ਇਤਿਹਾਸ ਦਾ ਘੋਗਾ ਚਿਤ ਕਰ ਦੇਂਦੀ ਹੈ ਤੇ ਸਾਰੇ ਹੀ ਗੁਰੂਆਂ ਨੂੰ ਝੂਠ ਬੋਲਣ ਵਾਲੇ ਸਾਬਤ ਕਰਦੀ ਹੈ, ਉਹਨਾਂ ਨੇ ਜ਼ਿੰਦਗੀ ਵਿਚ ਕਈ ਵਾਰਾਂ ਸਵਾਂਗ ਰਚੇ ਹਨ ਤੇ ਇਸ ਤਰ੍ਹਾਂ ਦੇ ਉਲਟ ਪੁਲਟ ਸ਼ਬਦ ਜਾਣ ਬੁਝ ਕੇ ਵਰਤੇ ਹਨ।

ਇਸ ਲਈ ਮੈਂ ਹੁਣ ਉਹਨਾਂ ਸਵਾਂਗੀ ਪ੍ਰਸੰਗਾਂ ਵਿਚੋਂ ਕੁਝ ਕੁ ਸਾਖੀਆਂ ਪੇਸ਼ ਕਰਦਾ ਹਾਂ, ਉਹਨਾ ਪਰ ਵੀਚਾਰ ਕਰਨੀ ਪਾਠਕਾਂ ਦਾ ਕੰਮ ਹੈ।

(੧) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦੀ ਪਰਖ ਲਈ ਧਾਣਕ ਰੂਪ ਵਿਚ ਸਵਾਂਗ ਰਚਿਆ ਸੀ। ਕਈ ਕੁੱਤੀਆਂ, ਕੁੱਤੇ ਮਗਰ ਲਾ ਲਏ ਤੇ ਗੱਲਾਂ ਇਸ ਤਰ੍ਹਾਂ ਕਰਨ ਲਗ ਪਏ ਜਿਵੇਂ ਲੋਕੀਂ ਉਹਨਾ ਨੂੰ ਪਾਗਲ ਸਮਝ ਲੈਣ। ਐਸਾ ਭੁਲੇਖਾ ਦੇਣਾ ਵੀ ਤਾਂ ਝੂਠ ਹੀ ਸਮਝਿਆ ਜਾ ਸਕਦਾ ਹੈ।

ਦੂਜਾ, ਉਹਨਾਂ ਵਲੋਂ ਉਸ ਵੇਲੇ ਇਕ ਸ਼ਬਦ ਵੀ ਉਚਾਰਨ ਕੀਤਾ ਦਸਿਆ ਜਾਂਦਾ ਹੈ। ਜਿਸ ਵਿਚ **'ਮੈਂ ਕੀਤਾ ਨਾ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥'** (ਪੰਨਾ : ੨੪) ਲਿਖਿਆ ਹੋਇਆ ਹੈ। ਕੀ ਆਪ ਇਨ੍ਹਾਂ ਸ਼ਬਦਾਂ ਤੋਂ ਵੀ ਇਹੋ ਨਤੀਜਾ ਕਢੋਗੇ ਕਿ ਗੁਰੂ ਜੀ ਝੂਠ ਨਹੀਂ ਸਨ ਬੋਲ ਸਕਦੇ, ਇਸ ਲਈ ਉਹ ਸਚਮੁਚ ਹੀ ਦੁਸ਼ਟ ਅਤੇ ਚੋਰ ਹੀ ਸਨ ?

(੨) ਸ੍ਰੀ ਗੁਰੂ ਨਾਨਕ ਦੇਵ ਜੀ ਜਦ ਹਰਦੁਆਰ ਗਏ ਤਾਂ ਉਥੇ ਲੋਕਾਂ ਨੂੰ ਉਹਨਾਂ ਸੂਰਜ ਵਲ ਪਾਣੀ ਉਛਾਲਦਿਆਂ ਵੇਖਿਆ। ਗੁਰੂ ਜੀ ਨੇ ਪੁਛਿਆ ਕਿ ਭਾਈ ਤੁਸੀਂ ਪਾਣੀ ਕਿਧਰ ਸੁਟ ਰਹੇ ਹੋ ? ਉਹਨਾਂ ਕਿਹਾ ਕਿ ਅਸੀਂ ਇਹ ਪਾਣੀ ਸੂਰਜ ਲੋਕ ਵਿਚ ਵੱਸਣ ਵਾਲੇ ਆਪਣੇ ਪਿੱਤਰਾਂ ਨੂੰ ਭੇਜ ਰਹੇ ਹਾਂ। ਗੁਰੂ ਜੀ ਉਹਨਾਂ ਦੀ ਇਸ ਮਨੌਤ ਨੂੰ ਗਲਤ ਸਮਝਦੇ ਸਨ ਪਰ ਉਹਨਾਂ ਸਿੱਧਾ ਫਾਹ ਸੋਟਾ ਨਹੀਂ ਮਾਰਿਆ। ਉਹਨਾਂ ਦੀ ਯੁਕਤੀ ਨਾਲ ਹੀ ਉਹਨਾਂ ਨੂੰ ਝੂਠਾ ਕਰਨ ਲਈ ਸੁਆਂਗ ਚੁਕ ਰਚਿਆ। ਉਹ ਗੰਗਾ ਵਿਚ ਵੜ ਗਏ ਤੇ ਲਹਿੰਦੇ ਵਲ ਬੁਕਾਂ ਨਾਲ ਪਾਣੀ ਝੱਟਣ ਲਗ ਪਏ। ਲੋਕਾਂ ਜਦ ਇਹ ਉਲਟੀ ਜਹੀ ਗੱਲ ਵੇਖੀ ਤਾਂ ਪੁਛਣ ਲਗੇ ਕਿ ਸੰਤ ਜੀ! ਤੁਸੀਂ ਇਸ ਪਾਸੇ ਪਾਣੀ ਕਿਉਂ ਝਟਦੇ ਹੋ ? ਤਾਂ ਗੁਰੂ ਜੀ ਉਸ ਸੁਆਂਗ ਵਿਚ ਇਸ ਤਰ੍ਹਾਂ ਦੇ ਬਚਨ ਬੋਲਦੇ ਹਨ ਕਿ 'ਮੈਂ ਕਰਤਾਰ ਪੁਰ ਵਿਚ ਖੇਤੀ ਬੀਜੀ ਹੋਈ ਹੈ ਉਹ ਸੁਕ ਰਹੀ ਹੈ ਇਸਲਈ ਮੈਂ ਉਧਰ ਪਾਣੀ ਝਟ ਰਿਹਾ ਹਾਂ। ਉਹਨਾਂ ਪੁਛਿਆ ਕਿ ਐਡੀ ਦੂਰ ਤੁਹਾਡੀ ਖੇਤੀ ਨੂੰ ਪਾਣੀ ਕਿਵੇਂ ਪਹੁੰਚੇਗਾ ? ਤਾਂ ਗੁਰੂ ਜੀ ਨੇ ਕਿਹਾ ਕਿ ਜਿਵੇਂ ਤੁਹਾਡਾ ਪਾਣੀ ਸੂਰਜ ਲੋਕ ਵਿਚ ਤੁਹਾਡੇ ਪਿੱਤਰਾਂ ਨੂੰ ਪਹੁੰਚੇਗਾ ? ਜਿਸ ਤੋਂ ਉਹ ਸ਼ਰਮਿੰਦਾ ਹੋ ਗਏ ਅਰ ਗੁਰੂ ਜੀ ਦੀ ਚਰਨੀ ਪੈ ਗਏ।

ਪਿਆਰੇ ਗੁਰਮੁਖੋ! ਉਸ ਵੇਲੇ ਗੁਰੂ ਜੀ ਦੀ ਨਾਂ ਕੋਈ ਕਰਤਾਰ ਪੁਰ ਖੇਤੀ ਸੁਕਦੀ ਸੀ ਤੇ ਨਾਂ ਉਥੇ ਪਾਣੀ ਪਹੁੰਚਾਉਣ ਦਾ ਪ੍ਰਯੋਜਨ ਸੀ। ਭਾਈ ਰਣਧੀਰ ਸਿੰਘ ਜੀ ਦੀ ਫਿਲਾਸਫੀ ਅਨੁਸਾਰ ਇਹ ਲਫਜ਼ ਬਿਲਕੁਲ ਝੂਠੇ ਸਨ, ਵੇਖੀਏ ਹੁਣ ਕਿਹੜਾ ਉਹਨਾਂ ਦਾ ਸਾਜਿਆ ਨਿਵਾਜਿਆ ਸੱਚ-ਪੁੱਤਰ ਇਸ ਸਾਖੀ ਨੂੰ ਬੇਹੂਦਾ ਆਖਣ ਦੀ ਦਲੇਰੀ ਕਰਦਾ ਹੈ।

(੩) ਜਦ ਗੁਰੂ ਨਾਨਕ ਦੇਵ ਜੀ ਮੱਕੇ ਗਏ ਤਾਂ ਉਹਨਾਂ ਹਾਜੀ ਮੁਸਲਮਾਨਾਂ ਵਾਲੀ ਬਰਦੀ ਪਹਿਨ ਲਈ। ਭਾਈ ਗੁਰਦਾਸ ਜੀ ਲਿਖਦੇ ਹਨ:-

**ਬਾਬਾ ਫਿਰ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।**
**ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ।**

ਇਹ ਉਹਨਾਂ ਦਾ ਸੁਆਂਗ ਸੀ, ਇਸੇ ਵਾਸਤੇ ਭਾਈ ਜੀ ਨੇ **'ਵਡਾ ਸਾਂਗ ਵਰਤਾਇਆ ਲਖਿ ਨਾ ਸਕੈ ਕੁਦਰਤਿ ਕੋਈ'** ਲਿਖਿਆ ਹੈ।

ਇਹ ਝੂਠ-ਮੂਠ ਦਾ ਮੁਸਲਮਾਨੀ ਭੇਖ ਉਹਨਾਂ ਦੀ ਇਸ ਝੂਠੀ ਮਨੌਤ ਨੂੰ ਖੰਡਨ ਕਰਨ ਵਾਸਤੇ ਸੀ ਜਿਸ ਦੁਆਰਾ ਕਿ ਉਹ ਮੱਕੇ ਨੂੰ ਖੁਦਾ ਦਾ ਘਰ ਸਮਝਦੇ ਸਨ। ਪਰ, ਇਹ ਗੱਲ ਉਹਨਾਂ ਮੱਕੇ ਪਹੁੰਚ ਕੇ ਵੱਡੇ ਕਾਜੀਆਂ ਨਾਲ ਕਰਨੀ ਸੀ ਤੇ ਉਹਨਾਂ ਤਕ ਪਹੁੰਚਣ ਲਈ ਇਹ ਸੁਆਂਗ-ਸਾਜੀ ਜ਼ਰੂਰੀ ਸੀ। ਪਰ, ਰਣਧੀਰ ਸਿੰਘੀ ਦਲੀਲਾਂ ਵਰਤ ਕੇ 'ਮਿਰਜ਼ਈ' ਮੁਸਲਮਾਨ ਕਹਿੰਦੇ ਹਨ ਕਿ ਬਾਬਾ ਨਾਨਕ ਆਖਰੀ ਉਮਰ ਵਿਚ ਮੁਸਲਮਾਨ ਹੋ ਗਿਆ ਸੀ। ਉਹਨਾਂ ਇਸੇ ਵਾਸਤੇ ਇਹ ਮੁਸਲਮਾਨੀ ਲਿਬਾਸ ਪਹਿਨਿਆ ਤੇ ਹੱਜ ਕਰਨ ਵਾਸਤੇ ਮੱਕੇ ਗਏ ਸਨ ਜੇ ਉਹ ਮੁਸਲਮਾਨ ਨਹੀਂ ਸਨ ਤਾਂ ਕੀ ਉਹ ਮੁਸਲਮਾਨਾਂ ਨਾਲ ਫਰੇਬ ਕਰਦੇ ਸਨ। ਰਾਹ ਵਿਚ ਆਪਣਾ ਹਿੰਦੂ ਪੁਣਾ ਲੁਕਾਉਣ ਲਈ ਝੂਠ ਬੋਲਦੇ ਸਨ? ਐਡੇ ਬਜ਼ੁਰਗ ਹੋ ਕੇ ਉਹਨਾਂ ਨੇ ਝੂਠ ਕਿਉਂ ਬੋਲਣਾ ਸੀ ਤੇ ਮੁਸਲਮਾਨੇ ਕਪੜੇ ਕਿਉਂ ਪਹਿਨਣੇ ਸਨ?

**(੪) ਆਨੰਦਪੁਰ ਦੇ ਘੇਰੇ ਵੇਲੇ ਪਹਾੜੀ ਰਾਜਿਆਂ ਤੇ ਔਰੰਗਜ਼ੇਬੀ ਫ਼ੌਜ ਦੇ ਅਫ਼ਸਰਾਂ ਨੇ ਗੁਰੂ ਜੀ ਨੂੰ ਇਸ ਤਰ੍ਹਾਂ ਧੋਖਾ ਦੇਣਾ ਚਾਹਿਆ ਕਿ ਜੇ ਤੁਸੀਂ ਆਨੰਦਪੁਰ ਦਾ ਕਿਲਾ ਛਡ ਕੇ ਕਿਸੇ ਪਾਸੇ ਤੁਰ ਜਾਓ ਤਾਂ ਅਸੀਂ ਤੁਹਾਨੂੰ ਕੁਝ ਨਹੀਂ ਆਖਦੇ।** ਮਾਤਾ ਜੀ ਤੇ ਹੋਰ ਸਾਰੀ ਸੰਗਤ ਦੀ ਮਰਜ਼ੀ ਉਹਨਾਂ ਉਤੇ ਭਰੋਸਾ ਕਰਕੇ ਨਿਕਲ ਜਾਣ ਦੀ ਸੀ।

ਪਰ ਉਸ ਵੇਲੇ ਗੁਰੂ ਜੀ ਨੇ ਉਹਨਾਂ ਦੀ ਧੋਖੇ ਦੀ ਵਿਉਂਤ ਨੂੰ ਪ੍ਰਗਟ ਕਰਨ ਲਈ ਇਹ ਕੌਤਕ ਰਚਿਆ। ਮਾੜੀ ਮੋਟੀ ਜੁਲੀ, ਟੁਟੇ ਛਿਤਰ, ਘੋੜਿਆਂ ਦੀ ਲਿੱਦ ਤੇ ਹੋਰ ਬਹੁਤ ਸਾਰਾ ਗੰਦ-ਮੰਦ ਬੋਰਿਆਂ ਵਿਚ ਭਰ ਕੇ ਬਲਦਾਂ ਉਤੇ ਲੱਦ ਦਿੱਤਾ। ਉਹਨਾਂ ਬੋਰਿਆਂ ਉਤੇ ਮਖਮਲ ਦੇ ਦੁਸ਼ਾਲੇ ਪਾ ਕੇ ਬਲਦਾਂ ਉਤੇ ਲੱਦ ਕੇ ਰਾਤ ਦੇ ਸਮੇਂ ਇਕ ਪਾਸੇ ਤੋਰ ਦਿਤੇ। ਪਹਿਲਾਂ ਇਹ ਗੱਲ ਮਸ਼ਹੂਰ ਕਰ ਦਿਤੀ ਕਿ 'ਪਹਿਲਾਂ ਸਾਡਾ ਖਜਾਨਾ ਬਾਹਰ ਜਾਵੇਗਾ ਫਿਰ ਅਸੀਂ ਜਾਵਾਂਗੇ।' ਭਾਈ ਮਨੀ ਸਿੰਘ ਵਾਲੇ **ਗੁਰ ਬਿਲਾਸ** ਵਿਚੋਂ ਇਹ ਤੁਕਾਂ ਅੰਕਤ ਕੀਤੀਆਂ ਜਾਂਦੀਆਂ ਹਨ-

**ਚੌਪਈ॥**

**ਭਾਰ ਬਰਦਾਰੀ ਇਮ ਲਦ ਚਲਾਈ॥**
**ਦਰਬ ਤੋਰੀ ਇਹ ਗੁਰੂ ਬਜਾਈ॥**
**ਯਹੀ ਬਾਤ ਰਾਜਨ ਕੰਨ ਪਈ॥**
**ਕਰ ਹਲਾ ਸਭਹੂੰ ਲੁਟ ਲਈ॥**
**ਛਲੀਅਨ ਕੋ ਛਲ ਕਰ ਦਿਖਲਾਇਆ॥**
**ਛਿਤਰ ਪੁਰਾਨਨ ਪਰ ਧਰਮ ਗਵਾਂਇਆ॥**
**ਜੁਲੀ ਪਨਹੀ ਪਰ ਧਰਮ ਗਵਾਇਆ॥**
**ਭਏ ਸ਼ਰਮਿੰਦੇ ਹਥ ਦਰਬ ਨਾ ਆਇਆ॥**

**ਸੁਮਤਿ ਨਿਧਾਨ ਗੁਰੂ ਤਬ ਭਾਯੋ ॥**
**ਅਜਬ ਦਗੇ ਪਰ ਦਗਾ ਕਮਾਯੋ ॥**

ਗੁਰੂ ਜੀ ਨੇ ਆਪ ਹੀ ਆਖਿਆ ਕਿ ਇਹ ਸਾਡਾ ਖਜਾਨਾ ਜਾ ਰਿਹਾ ਹੈ। ਇਹ ਕਥਨੀ ਉਕੀ ਝੂਠੀ ਸੀ। ਕਿਸੇ ਨਾਲ ਠੱਗੀ ਕਰਨ ਲਈ ਝੂਠ ਬੋਲਣਾ ਪਾਪ ਹੈ ਪਰ ਠੱਗੀ ਤੋਂ ਬਚਣ ਲਈ ਝੂਠ ਬੋਲਣਾ ਪਾਪ ਨਹੀਂ ਕਿਹਾ ਜਾ ਸਕਦਾ। ਸੋ ਉਸ ਵੇਲੇ ਦੁਸ਼ਮਣ ਦੀ ਠੱਗੀ ਤੋਂ ਬਚਣ ਲਈ ਝੂਠ ਬੋਲਿਆ ਗਿਆ ਸੀ। ਇਹ ਗੱਲ ਬੜੀ ਖੁਸ਼ੀ ਵਾਲੀ ਹੈ ਕਿ ਭਾਈ ਰਣਧੀਰ ਸਿੰਘ ਜੀ ਵਰਗਾ ਸਚ-ਪੁੱਤਰ ਉਸ ਵੇਲੇ ਗੁਰੂ ਦੀ ਫੌਜ ਵਿਚ ਕੋਈ ਨਹੀਂ ਸੀ। ਜੇ ਹੁੰਦਾ ਤਾਂ ਉਸ ਨੇ ਫੌਰਨ ਜਾ ਆਖਣਾ ਸੀ ਕਿ ਇਹ ਦਰਬ ਸ਼ਰਬ ਕੋਈ ਨਹੀਂ, ਇਹ ਤਾਂ ਟੁਟੇ ਛਿਤਰਾਂ ਦਾ ਜਲੂਸ ਜਾ ਰਿਹਾ ਹੈ। ਨਾਲੇ ਇਹ ਵੀ ਕਹਿੰਦਾ ਕਿ 'ਇਹ ਕੇਹੀ ਅਜੋੜ ਗੱਲ ਹੈ ਕਿ ਬਚਨ ਕਰਕੇ ਆਖਣ ਸਾਡਾ ਖਜਾਨਾ ਜਾ ਰਿਹਾ ਹੈ ਤੇ ਕਰਮ ਕਰਕੇ ਭੇਜਣੇ ਟੁਟੇ ਛਿੱਤਰ, ਜੁਲੀਆਂ ਤੇ ਪਸ਼ੂਆਂ ਦਾ ਗੋਹਾ।'

ਵਿਚਾਰਨ ਵਾਲੀ ਗੱਲ ਇਹ ਹੈ ਕਿ ਝੂਠ ਦਾ ਅਰਥ ਨੀਤੋਂ ਝੂਠ ਹੁੰਦਾ ਹੈ। ਜੇ ਨੀਯਤ ਵਿਚ ਭਲਿਆਈ ਹੋਵੇ ਤਾਂ ਉਸ ਲਈ ਹੋਰ ਸ਼ਬਦ ਵਰਤੇ ਜਾਂਦੇ ਹਨ। ਜਿਵੇਂ ਚਾਲੂ, ਹੁਨਰ, ਸ੍ਵਾਂਗ, ਪ੍ਰੀਖਯਾ ਦਾ ਪਰਚਾ। ਕੀ ਭਾਈ ਰਣਧੀਰ ਸਿੰਘ ਜੀ ਨੂੰ ਇਨ੍ਹਾਂ ਸਾਰਿਆਂ ਸ਼ਬਦਾਂ ਲਈ ਇਕ ਝੂਠ ਸ਼ਬਦ ਹੀ ਅਹੁੜਦਾ ਸੀ?

(੫) **ਚਮਕੌਰ** ਦੀ ਗੜ੍ਹੀ ਵਿਚੋਂ ਨਿਕਲ ਕੇ ਗੁਰੂ ਜੀ **ਉਚ** ਦੇ **ਪੀਰ** ਬਣ ਕੇ ਦੁਸ਼ਮਣ ਦੀ ਫੌਜ ਵਿਚ ਵਿਚਰਦੇ ਰਹੇ। ਆਪ ਉਚ ਦੇ ਪੀਰ ਕੋਈ ਨਹੀਂ ਸਨ। ਪਰ ਆਪ ਨੇ ਮੰਜਾ ਚੁਕ ਕੇ ਤੁਰਨ ਵਾਲੇ ਪਠਾਣਾਂ ਤੇ ਸਿੱਖਾਂ ਨੂੰ ਇਹੋ ਆਖਿਆ ਹੋਊ ਕਿ ਜੇ ਕੋਈ ਤੁਹਾਨੂੰ ਪੁਛੇ ਤਾਂ ਆਖੋ ਇਹ ਉਚ ਦੇ ਪੀਰ ਹਨ। ਉਸ ਵੇਲੇ ਪਤਾ ਨਹੀਂ ਇਸ ਦੇ ਨਾਲ ਕਿਤਨੇ ਰਾਜਨੀਤਕ ਝੂਠ ਬੋਲੇ ਗਏ ਸਨ (ਜਿਨ੍ਹਾਂ ਦੇ ਬੋਲਣ ਦਾ ਉਸ ਵੇਲੇ ਪੂਰਾ ਪੂਰਾ ਹੱਕ ਸੀ।)

(੬) ਭਾਈ ਡਲ ਸਿੰਘ ਬੇਰਾੜ, ਸਾਬੋ ਕੀ ਤਲਵੰਡੀ ਦਾ ਸਰਦਾਰ ਸੀ। ਗੁਰੂ ਜੀ ਜਦ ਉਥੇ ਗਏ ਤਾਂ ਉਸ ਨੇ ਬੜੀ ਸ਼ਰਧਾ ਔਰ ਪ੍ਰੇਮ ਨਾਲ ਸੇਵਾ ਕੀਤੀ ਤੇ ਨਾਲੇ ਬੜੇ ਅਹੰਕਾਰ ਨਾਲ ਫੜ੍ਹ ਮਾਰੀ ਕਿ ਜੇ ਮੈਂ ਉਸ ਵੇਲੇ ਆਪਣੇ ਬਹਾਦਰ ਸਿਪਾਹੀਆਂ ਸਮੇਤ ਆਨੰਦਪੁਰ ਸਾਹਿਬ ਹਾਜ਼ਰ ਹੁੰਦਾ ਤਾਂ ਇਸ ਹਾਰ ਦਾ ਮੂੰਹ ਨਾ ਵੇਖਣਾ ਪੈਂਦਾ।

ਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਦੇ ਅੰਦਰੋਂ ਇਹ ਹਉਮੈ ਦੀ ਬੀਮਾਰੀ ਕਢਣੀ ਸੀ। ਜਿਵੇਂ ਭਾਈ ਗੁਰਦਾਸ ਜੀ ਨੇ ਕਿਹਾ ਹੈ – **'ਹਉਮੈ ਰੋਗ ਮਿਟਾਇਦਾ ਸਤਿਗੁਰ ਪੂਰਾ ਕਰੇ ਤਬੀਬੀ।'** ਸੋ ਉਹਨਾਂ ਉਸ ਵੇਲੇ ਤਾਂ ਇਸ ਦੇ ਬਾਰੇ ਕੁਝ ਨਾ ਕਿਹਾ ਅਤੇ ਗੱਲ ਦਿਲ ਵਿਚ ਹੀ ਰੱਖੀ।

ਇਕ ਦਿਨ ਇਕ ਸਿੱਖ ਨਵੀਂ ਦੁਨਾਲੀ ਬੰਦੂਕ ਲੈ ਕੇ ਆਇਆ ਤੇ ਲਗਾ ਉਸ ਦੀ ਸਿਫਤ ਕਰਨ। ਗੁਰੂ ਜੀ ਕਿਹਾ ਅਸੀਂ ਇਸ ਦੀ ਪਰਖ ਕਰਾਂਗੇ। ਉਹਨਾਂ ਨੇ ਇਉਂ ਸ੍ਵਾਂਗ

ਰਚਿਆ। ਭਾਈ ਡਲ ਸਿੰਘ ਨੂੰ ਸੰਬੋਧਨ ਕਰਕੇ ਆਖਿਆ ਕਿ ਭਾਈ ਡਲ ਸਿੰਘਾ ? ਅਸਾਂ ਇਸ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ। ਆਪਣੀ ਫੌਜ ਵਿਚੋਂ ਕੋਈ ਤਕੜਾ ਜਿਹਾ ਜਵਾਨ ਸਾਨੂੰ ਦੇਹ, ਅਸਾਂ ਉਸ ਦੀ ਛਾਤੀ ਵਿਚ ਗੋਲੀ ਮਾਰ ਕੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ। ਇਸ ਗੱਲ ਲਈ ਨਾ ਕੋਈ ਉਸ ਦੀ ਫੌਜ ਦਾ ਸਿਪਾਹੀ ਤੇ ਨਾ ਉਹ ਆਪ ਹੀ ਸਾਹਮਣੇ ਹੋਇਆ।

ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ ਹੈ-

**ਡੱਲੇ ਕੋ ਸਤਗੁਰੂ ਉਚਾਰਾ।**
**ਹੈ ਕੋਊ ਤੁਮ ਵਿਗ ਬੀਰ ਕਰਾਰਾ।**
**ਜੋ ਬੰਦੂਕ ਕਾ ਭਵੈ ਨਿਸ਼ਾਨਾ।**
**ਸੁਣ ਕਰ ਡੱਲਾ ਮੌਨ ਰਹਾਨਾ।**

ਉਸ ਵੇਲੇ ਗੁਰੂ ਜੀ ਨੇ ਭਾਈ ਵੀਰ ਸਿੰਘ ਰੰਗਰੇਟੇ (ਮਜ਼੍ਹਬੀ ਸਿੰਘ) ਨੂੰ ਮੇਵੜੇ ਹੱਥ ਹੁਕਮ ਭੇਜਿਆ ਕਿ ਗੁਰੂ ਜੀ ਤੁਹਾਡੀ ਛਾਤੀ ਵਿਚ ਗੋਲੀ ਮਾਰ ਕੇ ਬੰਦੂਕ ਦਾ ਨਿਸ਼ਾਨਾ ਪਰਖਣਾ ਚਾਹੁੰਦੇ ਹਨ। ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ:-

**ਚੌਪਈ -**
**ਜਬੇ ਮੇਵੜੇ ਹੁਕਮ ਉਚਾਰਾ।**
**ਬੀਰ ਸਿੰਘ ਥਾ ਸਜਤ ਦਸਤਾਰਾ।**
**ਸੁਣ ਕੇ ਹੁਕਮ ਵੈਸ ਹੀ ਧਾਇਓ।**
**ਹਾਥ ਜੋੜ ਗੁਰ ਅਗਰ ਥਿਰਾਇਓ।**
**ਅਤਿ ਨਿੰਮਰ ਹ੍ਵੈ ਐਸ ਬਖਾਨਾ।**
**ਹੇ ਸਤਿਗੁਰ ਇਹ ਦਾਸ ਨਿਸ਼ਾਨਾ।**

ਫਿਰ ਗੁਰੂ ਜੀ ਨੇ:-

**ਕਰ ਧਰ ਤਿਸ ਦਿਸ ਤੁਪਕ ਸੰਧਾਈ।**
**ਉਪਰ ਕੋ ਕਰ ਗੁਰੂ ਚਲਾਈ।**
**ਪਰ ਵੁਹ ਸਿਦਕੀ ਜ਼ਰਾ ਨਾ ਡੋਲਿਓ।**
**ਦੇਖ ਸਿਦਕ ਗੁਰ ਖੁਸ਼ ਹ੍ਵੈ ਬੋਲਿਓ।**
**ਅਹੋ ਸਿੱਖ, ਤੈਂ ਰਾਖੀ ਸਿੱਖੀ।**
**ਖੰਨਿਓਂ ਤਿੱਖੀ ਵਾਲੋਂ ਨਿੱਕੀ।**
**ਤੁਮ ਰੰਗਰੇਟੇ ਗੁਰ ਕੇ ਬੇਟੇ।**
**ਰਹੋ ਪੰਥ ਕੇ ਸੰਗ ਅਮੇਟੇ।**

ਭਾਈ ਸਾਹਿਬ ਦੇ ਮੰਤਕ ਅਨੁਸਾਰ ਤਾਂ ਇਹ ਸ਼ਬਦ ਝੂਠੇ ਹੀ ਸਨ ਕਿਉਂਕਿ ਉਹਨਾਂ 'ਬਚਨ ਕਰਕੇ ਤਾਂ ਗੋਲੀ ਛਾਤੀ ਵਿਚ ਮਾਰਨ ਲਈ ਆਖਿਆ, ਅਰ 'ਕਰਮ ਕਰ' ਉਪਰ ਕੋ ਕਰ ਚਲਾਈ।'

ਹੁਣ ਤਾਂ ਇਸ ਤੋਂ ਸਿਰ ਫੇਰਨ ਲਈ ਇਹੋ ਆਖਣਾ ਚਾਹੀਦਾ ਹੈ ਕਿ ਉਹਨਾਂ

ਗੋਲੀ ਸਿੱਖ ਦੀ ਹਿੱਕ ਵਿਚ ਹੀ ਮਾਰੀ। ਜਦ ਸਿੱਖ ਸ਼ਹੀਦ ਹੋ ਗਿਆ ਉਸ ਦੇ ਬਾਹਦ ਉਹਨਾਂ 'ਮਿਰਤਕ ਕਉ ਜੀਵਾਲਨਹਾਰ' ਦਾ ਛੂ ਮੰਤ੍ਰ ਪੜ੍ਹ ਕੇ ਢੀਚਕ ਮਾਰਿਆ ਤੇ ਉਹ ਸਤਿਨਾਮ ਦਾ ਜਾਪ ਕਰਦਾ ਹੋਇਆ ਉਠ ਕੇ ਖੜਾ ਹੋ ਗਿਆ। ਨਹੀਂ ਤਾਂ ਇਹ ਆਖਣਾ ਫਬਦਾ ਹੈ ਕਿ ਇਹ ਸਾਖੀ ਕਿਸੇ ਨੇ ਬੇਹੂਦਾ ਹੀ ਲਿਖ ਦਿਤੀ ਹੈ। ਹੋਰ ਭਾਵੇਂ ਕੋਈ ਆਖੇ ਜਾਂ ਨਾ ਆਖੇ ਪਰ ਉਹਨਾਂ ਦੇ ਸਾਜੇ ਨਿਵਾਜੇ ਕੀਰਤਨੀ ਜਥਿਆਂ ਨੂੰ ਇਕ ਵੱਡੀ ਸਾਰੀ ਕਾਨਫਰੰਸ ਰਚ ਕੇ ਇਹ ਗੁਰਮਤਾ ਪਾਸ ਕਰ ਦੇਣਾ ਚਾਹੀਦਾ ਹੈ ਤੇ 'ਗੁਰੂ ਜਿਨ੍ਹਾਂ ਦੇ ਟੱਪਣੇ ਚੇਲੇ ਜਾਣ ਛੜੱਪ' ਵਾਲੀ ਮਿਸਾਲ ਜ਼ਿੰਦਾ ਕਰਕੇ ਵਿਖਾ ਦੇਣੀ ਚਾਹੀਦੀ ਹੈ।

# ਮਾਰ ਕੇ ਜੀਵਾਲਣਾ

ਬੱਕਰਿਆਂ ਦੀ ਥਾਂ ਸਿੱਖ ਵੱਢੇ ਜਾਣ ਦੇ ਝੂਠੇ ਦਾਹਵੇ ਨੂੰ ਸਚਾ ਸਾਬਤ ਕਰਨ ਲਈ ਆਪ ਕਹਿੰਦੇ ਹਨ ਕਿ ਗੁਰੂ ਜੀ ਮੁਰਦੇ ਜਿੰਦੇ ਕਰਨ ਵਿਚ ਸਮਰਥ ਸਨ, ਇਸ ਲਈ ਉਹਨਾਂ ਸਿੱਖਾਂ ਦੇ ਸਿਰ ਵੱਢ ਕੇ ਫਿਰ ਜੋੜ ਦਿਤੇ, ਉਹਨਾਂ ਨੂੰ ਫਿਰ ਜਿੰਦਾ ਕਰ ਲਿਆ।

ਅਸੀਂ ਵੀ ਉਹਨਾਂ ਵਿਚ ਮੁਰਦੇ ਜਿੰਦੇ ਕਰਨ ਵਾਲੀ ਸ਼ਕਤੀ ਮੰਨਦੇ ਹਾਂ। ਪਰ ਇਹ ਨਹੀਂ ਮੰਨਦੇ ਕਿ ਉਹ ਇਸ ਦੀ ਵਰਤੋਂ ਵੀ ਕਰਦੇ ਸਨ ਕਿਉਂਕਿ ਐਸਾ ਕਰਨਾ ਉਹ ਠੀਕ ਨਹੀਂ ਸਨ ਸਮਝਦੇ। ਜੇ ਕੋਈ ਸਹਿਜ ਸੁਭਾ ਐਸੀ ਘਟਨਾ ਹੋ ਗਈ ਹੋਵੇ ਤਾਂ ਕੋਈ ਵੱਡੀ ਗੱਲ ਨਹੀਂ। ਪਰ ਐਸਾ ਨਹੀਂ ਹੋ ਸਕਦਾ ਕਿ ਉਹ ਕਰਾਮਾਤ ਦਿਖਾਉਣ ਵਾਸਤੇ ਇਤਨਾ ਵੱਡਾ ਅਡੰਬਰ ਰਚਦੇ। ਮੁਲਖ ਇਕੱਠਾ ਕਰਦੇ ਤੇ ਗਿਣ ਮਿਥ ਕੇ ਲੋਕਾਂ ਨੂੰ ਐਡੀ ਵੱਡੀ ਭਿਆਨਕ ਕਰਾਮਾਤ ਵਿਖਾਉਂਦੇ ਅਜੇਹੀਆਂ ਕਰਾਂਮਾਤਾਂ ਦਿਖਾਉਣੀਆਂ ਤਾਂ ਉਹਨਾਂ ਦੇ ਅਸੂਲ ਦੇ ਹੀ ਬਰਖਿਲਾਫ ਸਨ। ਭਾਈ ਗੁਰਦਾਸ ਜੀ ਨੇ ਅਜੇਹੀਆਂ ਕਰਾਮਾਤਾਂ ਨੂੰ ਕਾਲਖ ਬਿਆਨ ਕੀਤਾ ਹੈ। ਯਥਾ:- **ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।**

ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਢੰਗ ਨਾਲ ਕਰਾਮਾਤਾਂ ਦਿਖਾਉਣ ਨੂੰ 'ਨਾਟਕ ਚੇਟਕ ਕੀਏ ਕੁਕਰਾਜਾ॥ ਪ੍ਰਭ ਲੋਗਨ ਕਹਿ ਆਵਤ ਲਾਜਾ॥' ਕਥਨ ਕੀਤਾ ਹੈ। ਔਰੰਗਜ਼ੇਬ ਦੇ ਦਰਬਾਰ ਵਿਚ ਗੁਰੂ ਤੇਗ ਬਹਾਦਰ ਜੀ ਨੇ ਕਰਾਮਾਤ ਦਿਖਲਾਉਣ ਤੋਂ ਉਕੀ ਨਾਂਹ ਕਰ ਦਿਤੀ ਸੀ ਜਿਸ ਦੇ ਬਾਅਦ ਉਹਨਾ ਨੂੰ ਸ਼ਹੀਦ ਕਰ ਦਿੱਤਾ ਗਿਆ। ਭਾਈ ਦਿਆਲੇ ਨੂੰ ਦੇਗ ਵਿਚ ਉਬਾਲਿਆ ਗਿਆ ਤੇ ਭਾਈ ਮਤੀ ਦਾਸ ਦਾ ਸਰੀਰ ਆਰੇ ਨਾਲ ਦੋਫਾੜ ਕਰ ਦਿੱਤਾ ਗਿਆ।

ਹੁਣ ਅਸੀਂ ਇਹ ਸਵਾਲ ਕਰਦੇ ਹਾਂ ਕਿ ਜੇ ਉਹ ਐਡੀ ਵੱਡੀ ਕਰਾਮਾਤ ਦਾ ਪ੍ਰਗਟਾਵਾ ਕਰਨ ਵਿਚ ਕੋਈ ਦੋਸ਼ ਨਹੀਂ ਸਨ ਸਮਝਦੇ ਤਾਂ ਫਿਰ ਉਹਨਾਂ ਨੂੰ ਚਾਹੀਦਾ ਸੀ ਕਿ ਆਨੰਦਪੁਰ ਸਾਹਿਬ ਵਿਚ ਬੈਠੇ ਹੀ ਐਡਾ ਫੁੰਕਾਰਾ ਮਾਰਦੇ ਕਿ ਮੁਗਲਾਂ ਦੀ ਬਾਦਸ਼ਾਹੀ, ਧੂੜ ਦੇ ਬੱਦਲਾਂ ਵਾਂਗੂ ਉਡ ਜਾਂਦੀ। ਵੇਖੋ, ਹਨੇਰ ਦੀ ਗੱਲ ਕਿ ਐਡੀ ਸ਼ਕਤੀ ਦੇ ਹੁੰਦਿਆਂ ਉਹਨਾਂ ਦੇ ਸਾਹਮਣੇ ਉਹਨਾਂ ਦੇ ਪਿਤਾ ਜੀ ਦਾ ਸੀਸ ਤੇ ਧੜ ਦਿੱਲੀ ਦੇ ਚਾਂਦਨੀ ਚੌਂਕ ਵਿਚ ਰੁਲਿਆ, ਚਾਰੇ ਸਾਹਿਬਜ਼ਾਦੇ ਸ਼ਹੀਦ ਕੀਤੇ ਗਏ, ਲੱਖਾਂ ਦੀ ਗਿਣਤੀ ਵਿਚ ਸਿੱਖਾਂ ਨੂੰ ਚਰਖੀਆਂ ਤੇ ਚੜ੍ਹਨਾ ਪਿਆ ਤੇ ਤਲਵਾਰਾਂ ਹੇਠ ਸਿਰ ਦੇਣੇ ਪਏ। ਚਮਕੌਰ ਦੇ ਮੈਦਾਨ ਵਿਚ ਆਪਣੇ ਪਿਆਰੇ ਸਿੱਖਾਂ ਦੇ ਸਿਰ ਢੀਮਾਂ ਵਾਂਗ ਰੁਲਦੇ ਆਪਣੀਆਂ ਅੱਖਾਂ ਦੇ ਸਾਹਮਣੇ ਵੇਖੇ, ਪਰ ਉਸ ਵੇਲੇ ਉਹ ਉਹਨਾਂ ਉਤੇ ਕਰਾਮਾਤ ਦਾ ਝੁਰਲੂ ਨਹੀਂ ਫੇਰਦੇ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜੀ ਕਰਾਮਾਤ ਐਸੀ ਬਿਪਤਾ ਦੇ ਵੇਲੇ ਕੰਮ ਨਹੀਂ ਆ ਸਕੀ, ਅਸੀਂ ਉਸ ਨੂੰ ਹੇਠਾਂ ਵਿਛਾਈਏ ਕਿ ਉਤੇ ਲਈਏ?

ਅਸਲ ਵਿਚ ਗੁਰੂ ਜੀ ਐਸੀਆਂ ਕਰਾਮਾਤਾਂ ਦਿਖਾਉਣ ਨੂੰ ਅਕਾਲ ਪੁਰਖ ਦੇ ਭਾਣੇ ਦੇ ਵਿਰੁਧ ਅਰ ਉਸ ਤੋਂ ਬੇਮੁਖ ਹੋਣਾ ਸਮਝਦੇ ਸਨ। ਇਸੇ ਵਾਸਤੇ ਉਹਨਾਂ ਆਪਣੇ

ਪੁੱਤਰਾਂ ਵਲੋਂ ਵਿਖਾਈਆਂ ਗਈਆਂ ਅਜੇਹੀਆਂ ਕਰਾਮਾਤਾਂ ਨੂੰ ਬੁਰੀ ਨਜ਼ਰ ਨਾਲ ਵੇਖਿਆ। ਇਸ ਗੱਲ ਦੇ ਸਬੂਤ ਵਜੋਂ ਬਾਬਾ ਅਟੱਲ ਰਾਇ ਦਾ ਮੋਹਣ ਨੂੰ ਤੇ ਬਾਬਾ ਗੁਰਦਿਤਾ ਜੀ ਦਾ ਗਊ ਦੇ ਜੀਵਾਉਣ ਵਾਲੀਆਂ ਸਾਖੀਆਂ ਇਤਿਹਾਸ ਵਿਚ ਪੜ੍ਹ ਕੇ ਵੇਖ ਲਵੋ।

'ਮਿਠਾਰ ਮਿਠਾਰ ਕੇ' ਸਿੱਖਾਂ ਨੂੰ, ਦਿੱਲੀ ਦੀਆਂ ਭਠਿਆਰਨਾਂ ਵਾਂਗੂੰ ਗਾਲਾਂ ਕਢਣ ਵਾਲੇ ਮਿਠਬੋਲੜੇ ਭਾਈ ਸਾਹਿਬ ਆਪਣੇ ਵਿਰੋਧੀਆਂ ਉਪਰ ਇਹ ਦੋਸ਼ ਲਾਉਂਦੇ ਹਨ ਕਿ ਇਹ ਇਕੋ ਸਾਖੀ ਦਾ ਇਕ ਹਿੱਸਾ ਤੇ ਦੂਜਾ ਗਲਤ ਮੰਨਦੇ ਹਨ ਪਰ ਆਪ ਇਕੋ ਹੀ ਇਤਿਹਾਸ ਦੀਆਂ ਸੈਂਕੜੇ ਸਾਖੀਆਂ ਨੂੰ ਕੂੜ ਦਾ ਪਸਾਰਾ ਸਮਝਦੇ ਹਨ। ਪਰ, ਉਸੇ ਇਤਿਹਾਸ ਦੀ ਇਕ ਸਾਖੀ ਨੂੰ ਸੱਚ ਮੰਨ ਕੇ ਉਸ ਦਾ ਹਵਾਲਾ ਦੇ ਕੇ ਆਪਣੇ ਗਲਤ ਦਾਹਵੇ ਦੀ ਪੁਸ਼ਟੀ ਲਈ ਵਰਤਦੇ ਹਨ। ਭਾਈ ਸਾਹਿਬ ਨੇ ਇਸ ਦੇ ਸੰਬੰਧ ਵਿਚ ਸੰਮਣ-ਮੁਸਣ ਦੀ ਸਾਖੀ ਦਾ ਹਵਾਲਾ ਦਿੱਤਾ ਹੈ। ਅਸੀਂ ਇਸ ਦੇ ਬਾਰੇ ਵੀ ਇਹੋ ਖਿਆਲ ਕਰਦੇ ਹਾਂ ਕਿ ਇਹ ਵੀ ਗਿਣ ਮਿਥ ਕੇ ਕਰਾਮਾਤ ਵਿਖਾਈ ਨਹੀਂ ਜਾਪਦੀ ਸਗੋਂ ਭੋਲੇ ਭਾ ਹੋਈ ਘਟਨਾ ਹੀ ਸਿੱਧ ਹੁੰਦੀ ਹੈ।

(੧) ਇਸ ਵਿਚ ਅਕਾਲ ਪੁਰਖ ਦੇ ਭਾਣੇਂ ਦੇ ਵਿਰੁਧ ਕਾਰਵਾਈ ਹੈ ਜੋਹੜੀ ਕਿ ਗੁਰਮਤ ਵਿਚ ਘੋਰ ਪਾਪ ਹੈ।

(੨) ਗੁਰੂ ਜੀ ਤੇ ਇਹ ਇਤਰਾਜ਼ ਹੋ ਸਕਦਾ ਹੈ ਕਿ ਓਹ ਚੋਰੀ ਦੇ ਮਾਲ ਨਾਲ ਬਣਿਆ ਹੋਇਆ ਕੜਾਹ ਪ੍ਰਸ਼ਾਦ ਵੀ ਖਾ ਸਕਦੇ ਸਨ।

(੩) ਜਦ ਪ੍ਰਸ਼ਾਦ ਵਰਤਣ ਲਗਾ ਤਾਂ ਗੁਰੂ ਜੀ ਦੇ ਪੁਛਣ ਤੇ ਕਿ 'ਮੁਸਨ ਜੀ ਕਿੱਥੇ ਹਨ।' ਨਿਉਂਦਾ ਦੇ ਕੇ ਆਪ ਕਿੱਥੇ ਲੁਕ ਗਏ? ਹੁਣ ਆਉਣ ਤੇ ਆਪਣੇ ਹੱਥੀਂ ਪ੍ਰਸ਼ਾਦ ਛਕਾਉਣ। ਪਿਤਾ ਸੰਮਣ ਜੀ ਨੇ ਹੱਥ ਜੋੜ ਬੇਨਤੀ ਅਲਾਈ ਕਿ ਆਪ ਦੇ ਲਾਡ ਦੁਲਾਰੇ ਮੁਸਨ ਜੀ ਤਾਂ ਉਪਰ ਚੁਬਾਰੇ ਵਿਚ ਸੁਤੇ ਪਏ ਹਨ।

(ੳ) ਗੁਰੂ ਜੀ ਤਾਂ ਜਾਣੀ ਜਾਣ ਸਨ, ਉਹਨਾਂ ਕਿਉਂ ਪੁਛਿਆ ਕਿ ਮੁਸਣ ਜੀ ਕਿੱਥੇ ਹਨ?

(ਅ) ਭਾਈ ਸੰਮਣ ਨੇ ਗੁਰੂ ਜੀ ਦੇ ਸਾਹਮਣੇ ਝੂਠ ਕਿਉਂ ਮਾਰਿਆ? ਉਸ ਨੂੰ ਤਾਂ ਪਤਾ ਸੀ ਕਿ ਮੁਸਨ ਚੁਬਾਰੇ ਵਿਚ ਵੱਢਿਆ ਪਿਆ ਹੈ। ਸਚ-ਪੁੱਤਰਾਂ ਨੂੰ ਤਾਂ ਝੂਠ ਬੋਲਣਾ ਨਹੀਂ ਸੋਭਦਾ।

(੪) ਅਗਰ ਕੋਈ ਆਦਮੀ ਕਿਸੇ ਨੂੰ ਉਧਾਰ ਦੇਣ ਦਾ ਇਕਰਾਰ ਕਰਕੇ ਪਿੱਛੋਂ ਉਸ ਦੀ ਇਮਾਨਦਾਰੀ ਤੇਂ ਸ਼ੱਕ ਪੈਣ ਤੇ ਪੈਸੇ ਨਹੀਂ ਦੇਂਦਾ ਤਾਂ ਉਸ ਦਾ ਝੁਗਾ ਭੰਨ ਲੈਣ ਦਾ ਕਿਸੇ ਨੂੰ ਕੀ ਹੱਕ ਹੈ।

(੫) ਸੰਮਣ ਨੇ ਚੋਰੀ ਕਰਕੇ ਚੋਰੀ ਨੂੰ ਲੁਕਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਹੈ। ਉਸ ਨੇ ਸਚਾਈ ਵਿਰੁਧ ਇਸ ਤਰ੍ਹਾਂ ਕਿਉਂ ਕੀਤਾ?

(੬) ਗੁਰੂ ਤਾਂ ਜਾਣੀ ਜਾਣ ਸਨ, ਉਹਨਾਂ ਜਾਣ ਲਿਆ ਹੋਵੇਗਾ ਕਿ ਬਾਣੀਆ ਪੈਸੇ ਦੇਣ ਤੋਂ ਮੁਕਰ ਗਿਆ ਹੈ। ਇਸ ਲਈ ਗੁਰੂ ਜੀ ਨੇ ਆਪਣੇ 'ਲਾਡ ਦੁਲਾਰੇ' ਸਿੱਖ ਨੂੰ ਕਹਿ ਦੇਣਾ ਸੀ ਕਿ ਭਾਈ ਸਾਹਿਬ ਜੇ ਤੇਰੇ ਘਰ ਕੜਾਹ ਪ੍ਰਸ਼ਾਦ ਜੋਗੀ ਰਸਤ ਨਹੀਂ ਤਾਂ ਤੂੰ

ਸਾਡੀ ਸੰਗਤ ਨੂੰ ਮੁਠ ਮੁਠ ਬਦਾਮ (ਛੋਲੇ) ਛਕਾ ਦੇਹ, ਅਸੀਂ ਤੇਰੇ ਵਰਗੇ 'ਸੰਤਨ ਕਾ ਰੂਖਾ ਦਾਨਾ' ਅੰਮ੍ਰਿਤ ਕਰਿ ਮੰਨ ਲਵਾਂਗੇ।

ਇਕ ਸੱਜਣ ਨੇ ਭਗਤ ਨਾਮਦੇਵ ਜੀ ਦਾ ਗਊ ਜਿਵਾਉਣਾ ਲਿਖ ਕੇ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਜੇ ਭਗਤ ਜੀ ਮੋਈ ਗਊ ਜਿਵਾ ਸਕਦੇ ਸਨ ਤਾਂ ਸਾਡੇ ਗੁਰੂ ਜੀ ਐਸਾ ਨਹੀਂ ਸਨ ਕਰ ਸਕਦੇ?

ਸੱਜਣੋ ਭਗਤਾਂ ਨੇ ਤਾਂ ਬਹੁਤ ਵੱਡੀਆਂ ਕਰਾਮਾਤਾਂ ਦਿਖਾਈਆਂ ਹਨ। ਉਹਨਾਂ ਥੰਮਾਂ ਤੇ ਕੀੜੀਆਂ ਚਲਾਈਆਂ, ਮੋਈਆਂ ਹੋਈਆਂ ਗਊਆਂ ਜਿਵਾਈਆਂ, ਦੇਹੁਰੇ ਫਿਰਾਏ, ਹਾਥੀਆਂ ਦੀਆਂ ਚੀਕਾਂ ਕਢਾਈਆਂ, ਜੇਹਲਾਂ ਵਿਚੋਂ ਨਿਕਲ ਕੇ ਤੁਰੇ ਫਿਰੇ, ਆਦਿਕ। ਪਰ ਗੁਰਮਤ ਵਿਚ ਤਾਂ ਅਜੇਹੀਆਂ ਕਰਾਮਾਤਾਂ ਨੂੰ ਨਖਿਧ ਹੀ ਮੰਨਿਆ ਗਿਆ ਹੈ।

ਭਗਤਾਂ ਨੂੰ ਜਦ ਬਿਪਤਾ ਬਣੀ ਹੈ ਤਾਂ ਉਹਨਾਂ ਅਕਾਲ ਪੁਰਖ ਨੂੰ ਖੇਚਲ ਦਿਤੀ ਹੈ। ਪਰ, ਗੁਰੂਆਂ ਅਰ ਗੁਰੂ ਦੇ ਸਿੱਖਾਂ ਨੇ ਬਿਪਤਾ ਵੇਲੇ ਇਹੋ ਜੇਹੀ ਪੁਕਾਰ ਕਦੇ ਨਹੀਂ ਕੀਤੀ। ਸਿੱਖੀ ਮਾਰਗ ਇਸ ਮਸਲੇ ਉਤੇ ਭਗਤੀ ਮਾਰਗ ਨਾਲੋਂ ਅੱਗੇ ਲੰਘ ਗਿਆ ਹੈ।

ਵੇਖੋ ਵਾਰਾਂ ਭਾਈ ਗੁਰਦਾਸ-

(੧) **ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ।**
**ਪੈਰੀਂ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ।**
**ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ।**
**ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ।**
**ਰਾਜੀ ਹੋਇ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ।** *(ਵਾਰ ੧੮, ਪਉੜੀ ੨੧)*

(੨) **ਹੁਕਮੀ ਬੰਦਾ ਹੋਇਕੈ ਸਾਹਿਬ ਦੇ ਹੁਕਮੈ ਵਿਚਿ ਰਹਣਾ।**
**ਹੁਕਮੈ ਅੰਦਰਿ ਸਭ ਕੋ ਸਭਨਾਂ ਆਵਟਣ ਹੈ ਸਹਣਾ।**
**ਦਿਲੁ ਦਰੀਆਉ ਸਮਾਉ ਕਰਿ' ਗਰਬ ਗਵਾਇ ਗਰੀਬੀ ਵਹਿਣਾ।**
*(ਵਾਰ ੧੮, ਪਉੜੀ ੨੨)*

ਜੇਹੜੇ ਭਗਤ ਕਰਾਮਾਤਾਂ ਦਿਖਾਉਂਦੇ ਰਹੇ ਹਨ ਉਹਨਾਂ ਦੇ ਬਾਰੇ ਭਾਈ ਸਾਹਿਬ ਇੰਝ ਫਰਮਾਉਂਦੇ ਹਨ-

(੩) **ਧ੍ਰੂ ਪ੍ਰਹਿਲਾਦੁ ਬਭੀਖਣੋ ਅੰਬਰੀਕੁ ਬਲਿ ਜਨਕ ਵਖਾਣਾ।**
**ਰਾਜ ਕੁਆਰ ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ।**
**ਧ੍ਰੂ ਮਤਰੇਈ ਚੰਡਿਆ ਪੀਉ ਫੜਿ ਪ੍ਰਹਿਲਾਦੁ ਰੰਵਾਣਾ।**
**ਭੇਦ ਬਿਭੀਖਣੁ ਲੰਕ ਲੈ ਅੰਬਰੀਕੁ ਲੈ ਚਕ੍ਰ ਲੁਭਾਣਾ।**
**ਪੈਰ ਕੜਾਹੇ ਜਨਕ ਦਾ, ਕਰਿ ਪਾਖੰਡ ਧਰਮ ਧਿਙਾਣਾ।**
**ਆਪੁ ਗਣਾਇ ਵਿਗੁਚਣਾ ਦਰਗਹ ਪਾਏ ਮਾਣੁ ਨਿਮਾਣਾ।**
*(ਵਾਰ ੧੨, ਪਉੜੀ ੧੪)*

(੪) **ਕਲਜੁਗ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ।**
**ਭਗਤੁ ਕਬੀਰ ਵਖਾਣੀਐ ਬੰਦੀਖਾਨੇ ਤੇ ਉਠਿ ਜਾਈ।**
**ਪੈਰ ਪੈ ਪੈਖਾਕ ਹੋਇ ਗੁਰ ਸਿਖਾਂ ਵਿਚ ਵਡੀ ਸਮਾਈ।** *(ਵਾਰ ੧੨, ਪਉੜੀ ੧੫)*

ਇੱਥੇ ਭਗਤਾਂ ਦੀਆਂ ਕਰਾਮਾਤਾਂ ਨੂੰ 'ਆਸਾ ਬੰਧੀ', 'ਮਤਰੇਈ ਚੰਡਿਆ', 'ਪੀਉ ਰੰਞਾਣਾ', 'ਲੰਕਾ ਲੈਣੀ', 'ਚਕ੍ਰ ਲੁਭਾਣਾ', 'ਕਰ ਪਾਖੰਡ', 'ਧਰੰਮ ਪਿੰਡਾਣਾ' ਲਿਖ ਕੇ 'ਆਪੁ ਗਣਾਇ ਵਿਗੁਚਣਾ' 'ਦਰਗਹ ਪਾਏ ਮਾਣ ਨਿਮਾਣਾ' ਕਹਿ ਕੇ ਸਿੱਖੀ ਦਾ ਨਿਸ਼ਾਨਾ ਇਸ ਤੋਂ ਉਚਾ ਲੈ ਗਏ ਹਨ। ਨਾਮਦੇਵ ਦਾ ਗਊ ਜੀਵਾਉਣਾ, ਦੇਹੁਰਾ ਫੇਰਨਾ ਤੇ ਕਬੀਰ ਜੀ ਦਾ ਬੰਦੀਖਾਨੇ ਤੋਂ ਉਠ ਜਾਣ ਵਾਲੇ ਕੌਤਕਾਂ ਨੂੰ ਆਪਾ ਜਤਾਉਣਾ ਦਸਿਆ ਹੈ ਜਿਸ ਨੂੰ ਗੁਰਸਿੱਖੀ ਵਿਚ ਨੀਵਾਂ ਦਰਜਾ ਦਿੱਤਾ ਗਿਆ ਹੈ। ਇਸੇ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਤੱਤੀ ਤਵੀ ਤੇ ਬਹਿਣ ਵੇਲੇ ਅਤੇ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਵਿਚ ਸੀਸ ਦੇਣ ਵੇਲੇ ਕਰਾਮਾਤ ਨਹੀਂ ਦਿਖਾਈ ਤੇ ਇਸ ਤਰ੍ਹਾਂ ਆਪਾ ਨਹੀਂ ਜਣਾਇਆ।

ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਵਰਗੇ ਸਿਦਕੀ ਸਿੱਖ ਬੰਦ ਬੰਦ ਕਟਵਾ ਲੈਂਦੇ ਹਨ, ਚਰਖੀਆਂ ਉਤੇ ਚੜ੍ਹ ਜਾਂਦੇ ਹਨ ਤੇ ਖੋਪਰੀਆਂ ਉਤਰਵਾ ਲੈਂਦੇ ਹਨ, 'ਆਵਟਣ' ਸਹਿ ਲੈਂਦੇ ਹਨ, ਆਪਣੀ ਮਹਾਨ ਸ਼ਕਤੀ ਨੂੰ ਦਿਲ ਰੂਪੀ ਦਰਯਾ ਵਿਚ ਸਮਾ ਕੇ ਵਿਖਾ ਦੇਂਦੇ ਹਨ। ਪਰ ਭਗਤਾਂ ਵਾਂਙੂ, 'ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ' ਦੇ ਵਾਸਤੇ ਨਹੀਂ ਪਾਏ ਤੇ ਨਾ ਹੀ 'ਡੂਬ ਮੂਏ ਨਉਕਾ ਮਿਲੈ ਕਹੁ ਕਾਹੇ ਚੜ੍ਹਾਵਉ' ਵਾਲਾ ਗਿਲਾ ਹੀ ਕੀਤਾ ਹੈ। ਕੀ ਗੁਰੂ ਅਰਜਨ ਦੇਵ ਜੀ ਭਗਤ ਨਾਮਦੇਵ ਵਰਗੀ ਸ਼ਕਤੀ ਨਹੀਂ ਸਨ ਰਖਦੇ?

ਸਾਡੇ ਭਰਾ ਇਸ ਗੱਲ ਨੂੰ ਮੰਨਦੇ ਹੋਏ ਕਿ ਗੁਰੂਆਂ ਸ਼ਿਕਾਰ ਖੇਡਿਆ ਅਰ ਬੇਕਲਿਆਣੇ ਜੀਵਾਂ ਦੀ ਕਲਿਆਣ ਕਰਨ ਵਾਸਤੇ ਉਹਨਾਂ ਨੂੰ ਮਾਰਿਆ ਪਰ ਇੱਥੇ ਆ ਕੇ ਇਹ ਸਿੱਖਾਂ ਦੇ ਸਿਰ ਵੱਢਣ ਵਾਲੀ ਗੱਲ ਨੂੰ ਸਿੱਧ ਕਰਨ ਤੇ ਅਡੀ ਚੋਟੀ ਦਾ ਜ਼ੋਰ ਲਾਈ ਜਾਂਦੇ ਹਨ ਕੀ ਇੱਥੇ ਇਹ ਗੱਲ ਆਖ ਕੇ ਕਿਉਂ ਛੁਟਕਾਰਾ ਹਾਸਲ ਨਹੀਂ ਕਰ ਲੈਂਦੇ ਕਿ ਇਹ ਪੰਜ ਪਠੋਰੇ ਵੀ ਕਲਿਆਣ ਵਾਸਤੇ ਮਾਰੇ ਸਨ, ਨਾਲੇ ਸਿੱਖੀ ਪਰਖੀ ਗਈ, ਨਾਲੇ ਬੱਕਰੇ ਮੁਕਤ ਹੋ ਗਏ ਤੇ ਨਾਲੇ ਕਰਾਮਾਤ ਵਾਲਾ ਕਹਿਰ ਵਰਤਾਉਣ ਤੋਂ ਬਚ ਗਏ। ਹੋਏ ਕਿ ਨਾਂਹ 'ਇਕ ਪੰਥ ਤੇ ਤਿੰਨ ਕਾਜ'?

ਪਰ ਸਾਡੇ ਮਿਠਬੋਲੜੇ ਭਾਈ ਸਾਹਿਬ ਸਿੱਖਾਂ ਦੇ ਸਿਰ ਵੱਢਣ ਨੂੰ ਉਹਨਾਂ ਦਾ ਬਿਦੇਹ ਕਰਨਾ ਦਸਦੇ ਹਨ ਤੇ ਕਹਿੰਦੇ ਹਨ ਕਿ ਬਿਦੇਹ ਕੀਤਿਆਂ ਬਿਨਾਂ ਅੰਮ੍ਰਿਤ ਦਾ ਸਿੰਚਾਰ ਹੋ ਹੀ ਨਹੀਂ ਸਕਦਾ। ਮੈਂ ਕਹਿੰਦਾ ਹਾਂ ਕਿ ਜੇ ਇਹ ਗੱਲ ਠੀਕ ਸੀ ਤਾਂ ਉਹਨਾ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦੇ ਉਪਰੰਤ ਵੀਹ ਹਜਾਰ ਦੀ ਗਿਣਤੀ ਵਿਚ ਅੰਮ੍ਰਿਤ ਛਕਣ ਵਾਲੇ ਸਿੰਘਾਂ ਨੂੰ ਬਿਦੇਹ ਕਿਉਂ ਨਹੀਂ ਸੀ ਕਰ ਲਿਆ? ਭਾਈ ਸਾਹਿਬ ਜੀ ਨੇ ਪਤਾ ਨਹੀਂ ਕਈ ਹਜ਼ਾਰਾਂ ਦੀ ਗਿਣਤੀ ਵਿਚ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਹੋਵੇਗਾ। ਪਰ, ਉਹਨਾਂ ਕਿਸੇ ਸਿੱਖ ਨੂੰ ਵੀ ਬਿਦੇਹ ਕਰਕੇ ਨਹੀਂ ਸੀ ਦਿਖਾਇਆ। ਗੁਰੂ ਜੀ ਨੇ ਤਾਂ ਇਹ ਕੌਤਕ ਰਚ ਕੇ, ਇਕ ਅਸੂਲ ਪ੍ਰਗਟ ਕਰਕੇ ਦਸਿਆ ਸੀ ਕਿ ਸਾਨੂੰ ਧਰਮ-ਯੁਧ ਵਿਚ ਐਸੇ ਸਪਾਹੀਆਂ ਦੀ ਲੋੜ ਹੈ, ਜਿਹੜੇ ਬਿਨਾਂ ਸੋਚੇ ਸਮਝੇ ਸਾਡੇ ਹੁਕਮ ਵਿਚ ਸ਼ਹੀਦੀਆਂ ਪਾਉਣ ਲਈ ਹਰ ਵੇਲੇ ਤਿਆਰ ਰਹਿਣ। ਜੰਗ ਦੇ ਵੇਲੇ ਜਰਨੈਲ ਦੇ ਹੁਕਮ ਉਤੇ ਨੁਕਤਾਚੀਨੀ ਕਰਨ ਵਾਲੇ ਸਪਾਹੀ ਕਦੇ ਪੂਰੀਆਂ ਨਹੀਂ ਪਾ ਸਕਦੇ।

# ਮਾਸ ਤੇ ਭਾਈ ਗੁਰਦਾਸ

ਭਾਈ ਗੁਰਦਾਸ ਜੀ ਦੀ ਬਾਣੀ ਨੂੰ ਸਾਰੇ ਸਿੱਖ ਪ੍ਰਮਾਣੀਕ ਮੰਨਦੇ ਹਨ। 'ਗੁਰਬਾਣੀ ਦੀ ਕੁੰਜੀ ਬਾਣੀ। ਜੋ ਭਾਈ ਗੁਰਦਾਸ ਵਖਾਣੀ' ਦਾ ਸਭ ਨੂੰ ਪਤਾ ਹੈ। ਇਸੇ ਵਾਸਤੇ ਸਿੱਖਾਂ ਪਾਸੋਂ ਆਪਣਾ ਇਹ ਗਲਤ ਸਿਧਾਂਤ ਮਨਾਉਣ ਵਾਸਤੇ ਭਾਈ ਰਣਧੀਰ ਸਿੰਘ ਜੀ ਨੇ ਉਹਨਾਂ ਦੀ ਬਾਣੀ ਦੀਆਂ ਕੁਝ ਪੌੜੀਆਂ ਗਲਤ ਪੈਰਾਏ ਵਿਚ ਪੇਸ਼ ਕੀਤੀਆਂ ਹਨ। ਯਥਾ-

(੧) **ਸੀਹ ਪਜੂਤੀ ਬਕਰੀ ਮਰਦੀ ਹੋਈ ਹਿੜ ਹਿੜ ਹਸੀ।**
**ਸੀਹੁ ਪੁਛੈ ਬਿਸਮਾਦ ਹੋਇ ਇਤੁ ਅਉਸਰ ਕਿਤੁ ਰਹਸਿ ਰਹਸੀ।**
**ਬਿਨਉ ਕਰੇਂਦੀ ਬਕਰੀ ਪੁਤ੍ਰ ਅਸਾਡੇ ਕੀਚਨਿ ਖਸੀ।**
**ਅਕ ਧਤੂਰਾ ਖਾਧਿਆ ਕੁਹਿ ਕੁਹਿ ਖਲ ਉਖਲ ਵਿਣਸੀ।**
**ਮਾਸੁ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ।**
**ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ।**
**ਜਗਿ ਆਇਆ ਸਭ ਕੋਈ ਮਰਸੀ।੧੭।** *(ਵਾਰ ੨੪)*

ਭਾਈ ਜੀ ਦੀ ਬਾਣੀ ਦੇ ਅਰਥ ਕਰਨ ਲਗਿਆਂ ਉਸ ਦੇ ਮੁਖ ਭਾਵ ਅਰਥਾਤ, ਨਤੀਜੇ ਵਲ ਖਿਆਲ ਰਖਣਾ ਪੈਂਦਾ ਹੈ ਕਿ ਆਪ ਇਸ ਪਉੜੀ ਵਿਚ ਕੇਹੜੀ ਗੱਲ ਨੂੰ ਸਿੱਧ ਕਰਨ ਲਈ ਇਹ ਦ੍ਰਿਸ਼ਟਾਂਤ ਦੇ ਰਹੇ ਹਨ। ਜੇ ਅੱਧ ਵਿਚੋਂ ਕੋਈ ਤੁਕ ਪਕੜ ਲਈ ਜਾਵੇ ਤਾਂ ਉਸ ਦਾ ਭਾਵ ਗਲਤ ਵੀ ਸਮਝਿਆ ਜਾ ਸਕਦਾ ਹੈ। ਇਸ ਪੌੜੀ ਵਿਚ ਸ਼ੇਰ ਤੇ ਬੱਕਰੀ ਦੇ ਪ੍ਰਸ਼ਨ ਉੱਤਰ ਦਾ ਜ਼ਿਕਰ ਹੈ, ਜੇ ਵੀਚਾਰਿਆ ਜਾਵੇ ਤਾਂ ਜਾਨਵਰ ਆਪਸ ਵਿਚ ਕੋਈ ਪ੍ਰਸ਼ਨ ਉੱਤਰ ਨਹੀਂ ਕਰ ਸਕਦੇ। ਸਿਆਣੇ ਆਦਮੀ ਕਿਸੇ ਗੱਲ ਨੂੰ ਸਿੱਧ ਕਰਨ ਲਈ ਇਸ ਤਰ੍ਹਾਂ ਦੀਆਂ ਕਹਾਣੀਆਂ ਆਪ ਬਣਾ ਲੈਂਦੇ ਹਨ। ਜਿਸ ਤਰ੍ਹਾਂ 'ਨੀਲਾਰੀ ਦੇ ਮਟ ਵਿਚ ਪੈ ਗਿਦੜ ਰਤਾ' ਵਾਲੀ ਕਹਾਣੀ ਭਾਈ ਗੁਰਦਾਸ ਜੀ ਨੇ ਲਿਖੀ ਹੈ ਤੇ ਇਸ ਤਰ੍ਹਾਂ ਦੀਆਂ ਅਨੇਕਾਂ ਕਹਾਣੀਆਂ 'ਪੰਚ ਤੰਤਰ' ਵਿਚ ਲਿਖੀਆਂ ਪਈਆਂ ਹਨ।

ਉਪਰੋਕਤ ਕਹਾਣੀਆਂ ਸੱਚੀਆਂ ਹਨ ਜਾਂ ਝੂਠੀਆਂ, ਇਸ ਦੀ ਜ਼ਿੰਮੇਵਾਰੀ ਭਾਈ ਗੁਰਦਾਸ ਜੀ ਦੇ ਸਿਰ ਨਹੀਂ ਆਉਂਦੀ। ਭਾਈ ਜੀ ਨੇ ਇਹ ਲੋਕੋਕਤੀ ਜੋ ਅੱਗੇ ਪ੍ਰਚਲਤ ਸੀ, 'ਵਿਰਤੀ ਹਾਣ ਵਖਾਣਿਆ' ਦੇ ਤੌਰ ਤੇ ਕਹੀ ਹੈ।

ਸਾਡੇ ਵਿਚਾਰ ਗੋਚਰੀ ਇਹ ਗੱਲ ਹੈ ਕਿ ਭਾਈ ਗੁਰਦਾਸ ਜੀ ਨੇ ਇਸ ਤੋਂ ਕੀ ਸਿੱਧ ਕਰਨਾ ਸੀ। ਉਹ ਇਹ ਹੈ ਕਿ ਜੋ ਵੀ ਇਨਸਾਨ ਦੁਨੀਆਂ ਵਿਚ ਆਇਆ ਹੈ, ਮਰ ਸਭ ਨੇ ਜਾਣਾ ਹੈ ਪਰ ਉਸ ਦਾ ਕੀਤਾ ਹੋਇਆ ਕਾਜ (ਚੰਗਾ ਕੰਮ) ਤੇ ਅਕਾਜ (ਮਾੜਾ ਕੰਮ) ਉਸਨੂੰ ਖਾਜ (ਹਲਾਲ) ਤੇ ਅਖਾਜ (ਹਰਾਮ) ਬਣਾ ਦੇਵੇਗਾ। 'ਗਰਬੁ ਗਰੀਬੀ ਦੇਹ ਖੇਹ' ਦਾ ਭਾਵ ਵੀ ਇਹੋ ਹੈ, ਹੰਕਾਰੀ ਤੇ ਗਰੀਬ ਦੋਹਾਂ ਦੀਆਂ ਦੇਹਾਂ ਖੇਹ ਹੋ ਜਾਣਗੀਆਂ ਪਰ

ਹੰਕਾਰੀ ਦਾ ਹੰਕਾਰ ਉਸ ਨੂੰ ਅਸਫਲ ਤੇ ਗਰੀਬ ਦੀ ਨਿਮਰਤਾ ਗਰੀਬ ਨੂੰ ਸਫਲ ਬਣਾ ਦੇਵੇਗੀ। ਅਰਥਾਤ, ਜੋ ਮਨੁੱਖ ਜੋਰ ਜੁਲਮ ਨਾਲ ਲੋਕਾਂ ਦਾ ਧਨ ਖੋਹ ਕੇ ਚੰਗਾ ਚੋਖਾ ਖਾ ਰਹੇ ਹਨ ਉਹਨਾਂ ਦਾ ਖਬਰੇ ਕੀ ਹਾਲ ਹੋਵੇਗਾ ਵਾਲਾ ਸਿਧਾਂਤ ਇੱਥੇ ਕੰਮ ਕਰ ਰਿਹਾ ਹੈ। ਇੱਥੇ ਜਿਸ ਤਰ੍ਹਾਂ ਖਾਜ ਨਾਲ ਅਖਾਜ ਦਾ ਮੇਲ ਹੈ ਉਸੇ ਤਰ੍ਹਾਂ ਕਾਜ ਨਾਲ ਅਕਾਜ ਦਾ ਮੇਲ ਜ਼ਰੂਰੀ ਹੈ ਪਰ ਇੱਥੇ ਤੁਕ ਵਿਚ ਅਕਾਜ ਦੇ ਨਾਲ ਕਾਜ ਸ਼ਬਦ ਦਾ ਉਪਰੋਂ ਲਾਉਣਾ ਅਤੀ ਜ਼ਰੂਰੀ ਹੈ।

ਜੇ ਤੁਸੀਂ ਇੱਥੇ ਇਹ ਭਾਵ ਲਵੋਗੇ ਕਿ ਮਾਸ ਖਾਣ ਵਾਲਿਆਂ ਦਾ ਕੀ ਹਾਲ ਹੋਵੇਗਾ ਤਾਂ ਸਬਜੀਆਂ ਖਾਣ ਵਾਲਿਆਂ ਦੀ ਬਾਬਤ ਤਾਂ ਇਹ ਪਹਿਲੇ ਹੀ ਸਿੱਧ ਹੋ ਗਿਆ ਕਿ ਉਹਨਾਂ ਦੇ ਪੁੱਤਰ ਵੀ ਖੱਸੀ ਕੀਤੇ ਜਾਂਦੇ ਹਨ ਤੇ ਉਹਨਾਂ ਦੀਆਂ ਵੀ ਇਸੇ ਤਰ੍ਹਾਂ ਖੱਲਾਂ ਲਾਹੀਆਂ ਜਾਂਦੀਆਂ ਹਨ। ਜੇ ਅੱਕ ਧਤੂਰਾ ਖਾਣ ਵਾਲੀ ਬੱਕਰੀ ਦਾ ਇਹ ਹਾਲ ਹੋ ਸਕਦਾ ਹੈ ਤਾਂ ਪਤਾ ਨਹੀਂ ਅੰਬ, ਅਨਾਰ, ਨਾਸ਼ਪਾਤੀਆਂ, ਕੇਲੇ,ਅੰਗੂਰ, ਬਦਾਮ ਤੇ ਗਰੀ ਛੁਹਾਰੇ ਆਦਿਕ ਖਾਣ ਵਾਲੇ ਤੇ ਬਦਾਮ ਰੋਗਨਾਂ ਦੀਆਂ ਬੋਤਲਾਂ ਪੀ ਜਾਣ ਵਾਲੇ ਗੁਰਮੁਖਾਂ ਦਾ ਕੀ ਹਾਲ ਹੋਵੇਗਾ ?

ਇਸ ਗੱਲ ਨੂੰ ਹੋਰ ਚੰਗੀ ਤਰ੍ਹਾਂ ਸਮਝਣ ਲਈ ਭਾਈ ਗੁਰਦਾਸ ਜੀ ਦੀ ਹੇਠ ਲਿਖੀ ਪਉੜੀ ਇਸ ਦੇ ਬਰਾਬਰ ਰੱਖ ਕੇ ਵੀਚਾਰੋ।

**ਹਸਤਿ ਅਖਾਜੁ ਗੁਮਾਨ ਕਰਿ ਸੀਹੁ ਸਤਾਣਾ ਕੋਈ ਨ ਖਾਈ।**
**ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ।**
**ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ।**
**ਮਾਸੁ ਪਵਿਤ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ।**
**ਚਮੜੇ ਦੀਆਂ ਕਰਿ ਜੁਤੀਆਂ ਸਾਧੂ ਚਰਣ ਸਰਣਿ ਲਿਵਲਾਈ।**
**ਤੂਰ ਪਖਾਵਜ ਮੜ੍ਹੀਦੇ ਕੀਰਤਨੁ ਸਾਧ ਸੰਗਤਿ ਸੁਖਦਾਈ।**
**ਸਾਧ ਸੰਗਤਿ ਸਤਿਗੁਰ ਸਰਣਾਈ॥੧੩॥** *(ਵਾਰ ੨੩)*

ਇੱਥੇ ਵੀ ਇਹੋ ਗੱਲ ਦਸੀ ਗਈ ਹੈ ਕਿ ਹਾਥੀ ਨੂੰ ਆਪਣੇ ਵੱਡੇ ਕੱਦ ਦਾ ਅਹੰਕਾਰ ਹੈ ਇਸ ਕਰਕੇ ਉਹ ਅਖਾਜ (ਹਰਾਮ) ਹੋ ਗਿਆ ਹੈ। ਸ਼ੇਰ ਨੂੰ ਆਪਣੇ ਬਲ ਦਾ ਅਭਿਮਾਨ ਹੈ ਜਿਸ ਕਰਕੇ ਉਸ ਦਾ ਮਾਸ ਵੀ ਕੋਈ ਨਹੀਂ ਖਾਂਦਾ। ਇਸ ਲਈ ਮਨੁੱਖ ਨੂੰ ਅਹੰਕਾਰ ਦਾ ਤਿਆਗ ਕਰਕੇ ਸਾਧ-ਸੰਗਤ ਅਤੇ ਸਤਿਗੁਰ ਦੀ ਸ਼ਰਨ ਆਉਣਾ ਚਾਹੀਦਾ ਹੈ।

ਇਨ੍ਹਾਂ ਪਉੜੀਆਂ ਵਿਚ ਮਾਸ ਖਾਣਾ ਚਾਹੀਦਾ ਹੈ ਕਿ ਨਹੀਂ ਦੇ ਸਿਧਾਂਤ ਉਤੇ ਬਹਿਸ ਨਹੀਂ ਕੀਤੀ ਗਈ। ਅਹੰਕਾਰ ਦੀ ਨਿਖੇਧੀ ਤੇ ਨਿਮਰਤਾ ਦੀ ਸ਼ਲਾਘਾ ਉਤੇ ਦ੍ਰਿਸ਼ਟਾਂਤ ਦਿਤੇ ਗਏ ਹਨ। ਅਜੇਹੇ ਦ੍ਰਿਸ਼ਟਾਂਤਾਂ ਦਾ ਇਕੋ ਅੰਗ ਲੈ ਕੇ ਕਿਸੇ ਗੱਲ ਨੂੰ ਸਿੱਧ ਕੀਤਾ ਜਾਂਦਾ ਹੈ। ਭਾਈ ਰਣਧੀਰ ਸਿੰਘ ਜੀ ਵਾਂਗ ਖਿੱਚਾ-ਖਿਚੀ ਕੀਤੀ ਜਾਵੇ ਤਾਂ **ਮਾਸੁ ਖਾਨਿ ਗਲ ਵਢਿ ਕੈ** ਦਾ ਇਹ ਸੌਖਾ ਜਵਾਬ ਹੈ ਤੇ ਨਹਿਲੇ ਉਤੇ ਦਹਿਲਾ

ਵਾਲੀ ਗੱਲ ਬਣ ਜਾਂਦੀ ਹੈ।

ਇਸ ਪਉੜੀ ਵਿਚ '**ਮਾਸੁ ਪਵਿਤ ਗ੍ਰਿਹਸਤ ਨੋ**' ਸਪਸ਼ਟ ਲਿਖਿਆ ਹੈ। ਸੋ ਅਸੂਲਨ ਸਾਰੇ ਸਿੱਖ ਗ੍ਰਿਹਸਤੀ ਹਨ। ਜੇ ਕੋਈ ਅਣਹੋਂਦ ਦਾ ਜਤੀ ਹੈ ਤਾਂ ਉਹ ਵੱਖਰੀ ਗੱਲ ਹੈ। ਪਰ ਜਿਹੜੇ ਜਾਣ ਬੁਝ ਕੇ ਗ੍ਰਿਹਸਤ ਨੂੰ ਛੱਡੀ ਫਿਰਦੇ ਹਨ, ਗਲ ਵੱਢ ਕੇ ਮਾਸ ਖਾਣ ਦੇ ਕਾਰਨ, ਸਿਰਫ ਉਹਨਾਂ ਦੀ ਹੀ ਬੁਰੀ ਗਤ ਬਣਨੀ ਚਾਹੀਦੀ ਹੈ।

ਹੋਰ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ-

**'ਜੇ ਕਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ।**
**ਬਧਿਕ ਉਧਰੇ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ।'**

ਵਾਲੀਆਂ ਤੁਕਾਂ ਨੂੰ ਮਾਸ ਖਾਣ ਦੇ ਵਿਰੁਧ ਗਵਾਹੀ ਦੇ ਤੌਰ ਤੇ ਪੇਸ਼ ਕੀਤਾ ਹੈ, ਇਹ ਦ੍ਰਿਸ਼ਟਾਂਤ ਵੀ ਭਾਈ ਗੁਰਦਾਸ ਜੀ ਨੇ ਮਾਸ ਦੀ ਨਿਖੇਧੀ ਲਈ ਨਹੀਂ ਵਰਤਿਆ ਕਿਉਂਕਿ ਇੱਥੇ ਮਜਮੂਨ ਮਾਸ ਦਾ ਨਹੀਂ। ਇਸ (ਇਕੱਤੀਹਵੀਂ ਵਾਰ ਦੀ ਨੌਵੀਂ) ਪਉੜੀ ਵਿਚ ਇਹ ਗੱਲ ਸਮਝਾਈ ਗਈ ਹੈ ਕਿ ਜਿਸ ਕੰਮ ਨੂੰ ਤਸੀਂ ਮਾੜਾ ਸਮਝਦੇ ਹੋ, ਉਹ ਕਦੇ ਨਾ ਕਰੋ। ਜੇਕਰ ਕਿਸੇ ਆਦਮੀ ਦਾ ਮਾੜਾ ਕੰਮ ਕਰਨ ਕਰਕੇ ਬਚਾਉ ਹੋ ਗਿਆ ਤਾਂ ਉਸ ਦੀ ਰੀਸ ਤੇ ਐਸੀ ਗਲਤੀ ਨਹੀਂ ਕਰਨੀ ਚਾਹੀਦੀ ਕਿਉਂਕਿ '**ਇਤੁ ਭਰਵਾਸੈ ਰਹਿਣੁ ਕੁਢੰਗਾ**' ਕੰਮ ਹੈ।

ਹਾਂ! ਜੇ ਤੁਹਾਡੇ ਧਰਮ ਵਿਚ ਮਾਸ ਖਾਣਾ ਕੋਈ ਪਾਪ ਨਹੀਂ ਤਾਂ ਫਿਰ ਇਸ ਤੋਂ ਘਬਰਾਉਣ ਦੀ ਲੋੜ ਨਹੀਂ। ਜਿਸ ਬਧਕ ਨੇ ਕ੍ਰਿਸ਼ਨ ਜੀ ਨੂੰ ਬਾਣ ਮਾਰਿਆ ਸੀ ਉਸ ਨੂੰ ਉਹਨਾਂ ਬਖਸ਼ ਦਿੱਤਾ ਸੀ। ਉਸ ਬਧਕ ਨੂੰ ਸ਼ਕਾਰ ਖੇਡਣ ਦੀ ਵਜ੍ਹਾ ਕਰਕੇ ਦੋਸ਼ੀ ਨਹੀਂ ਸੀ ਮੰਨਿਆ ਗਿਆ। ਉਸ ਦਾ ਦੋਸ਼ ਕ੍ਰਿਸ਼ਨ ਜੀ ਨੂੰ ਬਾਣ ਮਾਰਨਾ ਸੀ ਪਰ ਇਸ ਵਿਚ ਉਸ ਦੀ ਨੀਯਤ ਦਾ ਕੋਈ ਕਸੂਰ ਨਹੀਂ ਸੀ ਕੇਵਲ ਗਲਤੀ ਸੀ।

ਭਗਵਾਨ ਕ੍ਰਿਸ਼ਨ ਆਪ ਵੀ ਸ਼ਿਕਾਰ ਖੇਡਦੇ ਸਨ ਤੇ ਮਾਸ ਖਾਂਦੇ ਸਨ। ਉਹ ਵੀ ਕਿਸੇ ਦੀ ਰੀਸ ਤੇ ਨਹੀਂ ਸਗੋਂ ਆਪ ਓਹ ਇਸ ਗੱਲ ਦੇ ਮੰਨਣ ਵਾਲੇ ਸਨ ਕਿ ਮਾਸ ਮਨੁੱਖਾਂ ਦੀ ਖੁਰਾਕ ਹੈ ਅਰ ਇਸ ਦਾ ਖਾਣਾ ਕੋਈ ਪਾਪ ਨਹੀਂ।

ਆਪ ਇਸ ਤੁਕ ਵਿਚ ਆਏ ਭੰਗਾ ਸ਼ਬਦ ਨੂੰ ਖਾਈਐ ਦੇ ਨਾਲ ਲਗਵਾਂ ਲਿਖਿਆ ਹੋਣ ਕਰਕੇ ਇਸ ਦਾ ਅਰਥ ਮਾਸ ਕਰਦੇ ਹਨ, ਪਰ ਭੰਗਾ ਸ਼ਬਦ ਦਾ ਅਰਥ ਮਾਸ ਕਦੇ ਨਹੀਂ ਹੋ ਸਕਦਾ। ਆਪ ਖਾਈਐ ਸ਼ਬਦ ਦੀ ਕੋਸ਼ ਕੁੰਜੀ ਘਰੋਂ ਘੜ ਕੇ ਇਸ ਜੰਦਰੇ ਨੂੰ ਖੋਲ੍ਹਣ ਦੀ ਕੋਸ਼ਿਸ਼ ਕਰ ਰਹੇ ਹਨ। ਪਰ ਮੈਂ ਗੁਰਬਾਣੀ ਦੀ ਕੁੰਜੀ ਨਾਲ ਇਸ ਨੂੰ ਖੋਲ੍ਹ ਦੇਂਦਾ ਹਾਂ।

ਆਸਾ ਰਾਗ ਵਿਚ ਪੰਚਮ ਪਾਤਸ਼ਾਹ ਦਾ ਇਕ ਸ਼ਬਦ ਹੈ (ਦੇਖੋ ਸਫਾ ੩੯੧)। ਉਥੇ ਇਹ ਤੁਕ ਆਈ ਹੈ- '**ਨਾਨਕ ਗੁਰਿ ਖੋਏ ਭ੍ਰਮ ਭੰਗਾ**' ਇਸ ਦਾ ਅਰਥ ਹੈ ਗੁਰੂ ਜੀ ਨੇ ਭਰਮ ਅਤੇ ਭੁਲੇਖੇ (ਗਲਤੀਆਂ) ਨਾਸ ਕਰ ਦਿਤੇ ਹਨ। ਜਦ ਕੋਈ ਬੰਦਾ ਗਲਤੀ ਕਰਦਾ ਹੈ ਤਾਂ ਆਖਦਾ ਹੈ ਕਿ ਮੈਂ ਗਲਤੀ ਖਾ ਗਿਆ ਹਾਂ। ਇਸ ਲਈ ਜੇ ਗੁਰਬਾਣੀ ਅਨੁਸਾਰ 'ਖਾਈਐ ਭੰਗਾ' ਦਾ ਅਰਥ ਕਰਨਾ ਹੋਵੇ, ਤੇ ਇਸ ਕਿਰਿਆ ਵਾਲੀ ਢੁੱਚਰ ਦਾ ਲੱਕ

ਤੋੜਨਾ ਹੋਵੇ, ਤਾਂ ਅਸੀਂ ਇਸ ਦੇ ਇਹ ਅਰਥ ਕਰਾਂਗੇ ਜੀਆਂ ਨੂੰ ਮਾਰ ਕੇ ਭੁਲੇਖਾ (ਗਲਤੀ) ਨਾ ਖਾਈਏ।

ਵੈਸੇ 'ਭੰਗਾ' ਸ਼ਬਦ ਸੰਸਕ੍ਰਿਤ ਦਾ ਹੈ ਤੇ ਇਸ ਦਾ ਅਰਥ ਹੈ ਭੰਗ ਬੂਟੀ। ਹਿੰਦੀ ਯਾ ਸੰਸਕ੍ਰਿਤ ਦੇ ਹਰ ਇਕ ਕੋਸ਼ ਵਿਚ ਇਸ ਦਾ ਇਹੋ ਅਰਥ ਕੀਤਾ ਗਿਆ ਹੈ। ਪਰ ਭੰਗਾ ਸ਼ਬਦ ਮਾਸ ਦੇ ਅਰਥਾਂ ਵਿਚ ਕਿਤੇ ਵੀ ਨਹੀਂ ਵਰਤਿਆ ਗਿਆ। ਇਸ ਦਾ ਕੁਝ ਹੋਰ ਵਰਣਨ 'ਭਾਂਗ ਮਾਛੁਲੀ' ਵਾਲੇ ਸ਼ਲੋਕ ਨਾਲ ਵੇਖ ਲੈਣਾ।

ਸਾਡੇ ਵੈਸ਼ਨੋ ਭਰਾ ਜਦੋਂ ਵੀ ਕੋਈ ਤੁਕ ਆਪਣੇ ਹੱਕ ਵਿਚ ਪੇਸ਼ ਕਰਦੇ ਹਨ ਤਾਂ ਉਸ ਦਾ ਅੱਗਾ ਪਿੱਛਾ ਨਹੀਂ ਵੇਖਦੇ। ਇਹ ਸੋਚਦੇ ਨਹੀਂ ਕਿ ਇਹ ਦ੍ਰਿਸ਼ਟਾਂਤ ਕਿਸ ਗੱਲ ਨੂੰ ਸਿੱਧ ਕਰਨ ਲਈ ਵਰਤੇ ਗਏ ਹਨ। ਜਿਸ ਤਰ੍ਹਾਂ ਦੀ ਖਿੱਚਾ-ਖਿਚੀ ਤੋਂ ਭਾਈ ਰਣਧੀਰ ਸਿੰਘ ਨੇ ਕੰਮ ਲਿਆ ਹੈ ਜੇ ਭਾਈ ਗੁਰਦਾਸ ਜੀ ਦੀ ਸਾਰੀ ਬਾਣੀ ਨੂੰ ਇਸੇ ਤਰ੍ਹਾਂ ਵਰਤਿਆ ਜਾਏ ਤਾਂ ਫਿਰ ਸਿੱਖੀ ਦਾ ਰੱਬ ਹੀ ਰਾਖਾ ਹੈ। ਲਵੋ, ਨਮੂਨੇ ਮਾਤਰ ਕੁਝ-ਕੁ ਪਉੜੀਆਂ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਦਾ ਹਾਂ। ਯਥਾ-

**ਸਿਰੁ ਉਚਾ ਅਭਿਮਾਨੁ ਵਿਚਿ ਕਾਲਖ ਭਰਿਆ ਕਾਲੇ ਵਾਲਾ।**
**ਭਰਵਟੇ ਕਾਲਖ ਭਰੇ ਪਿਪਣੀਆ ਕਾਲਖ ਸੁਰਾਲਾ।**
**ਲੋਇਣ ਕਾਲੇ ਜਾਣੀਅਨਿ ਦਾਹੜੀ ਮੁਛਾ ਕਰਿ ਮੁਹ ਕਾਲਾ।**
**ਨਕ ਅੰਦਰਿ ਨਕਵਾਲ ਬਹੁ ਲੂੰਇ ਲੂੰਇ ਕਾਲਖ ਬੇਤਾਲਾ।**
**ਊਚੈ ਅੰਗ ਨ ਪੂਜੀਅਨਿ ਚਰਣਧੂੜਿ ਗੁਰਮੁਖਿ ਧਰਮਸਾਲਾ।**
**ਪੈਰਾ ਨਖ ਮੁਖ ਉਜਲੇ ਭਾਰੁ ਉਚਾਇਨਿ ਦੇਹੁ ਦੁਰਾਲਾ।**
**ਸਿਰ ਧੋਵਣੁ ਅਪਵਿਤ੍ਰ ਹੈ ਗੁਰਮੁਖਿ ਚਰਣੋਦਕ ਜਗ ਭਾਲਾ।**
**ਗੁਰਮੁਖਿ ਸੁਖ ਫਲ ਸਹਿਜ ਸੁਖਾਲਾ॥੧੨॥** *(ਵਾਰ ੨੫)*

ਇੱਥੇ ਸਿਰ ਦਾ ਹੰਕਾਰ ਤੇ ਪੈਰਾਂ ਦੀ ਨਿਮਰਤਾ ਦਾ ਵਰਣਨ ਕੀਤਾ ਗਿਆ ਹੈ, ਜੇ ਇਸ ਦੇ ਇਕ ਅੰਗੇ ਦ੍ਰਿਸ਼ਟਾਂਤ ਨੂੰ ਛੱਡ ਕੇ ਦੂਜੇ ਪਾਸੇ ਜਾਓਗੇ ਤਾਂ ਕਾਲੇ ਵਾਲਾਂ ਨਾਲ ਭਰੇ 'ਸਿਰ' ਤੇ ਦਾਹੜੀ ਮੁਛਾਂ ਨਾਲ ਕਾਲੇ ਹੋਏ ਹੋਏ ਮੂੰਹ ਨੂੰ ਉੱਜਲ ਕਰਨ ਲਈ ਕੇਹੜਾ ਤਰੀਕਾ ਅਖਤਿਆਰ ਕਰੋਗੇ?

**ਵਧੈ ਚੀਲ ਉਜਾੜ ਵਿਚਿ ਉਚੈ ਉਪਰਿ ਉਚੀ ਹੋਈ।**
**ਛਾਉ ਨ ਬਹਨਿ ਪੰਧਾਣੂਆ ਪਵੇ ਪਛਾਵਾ ਟਿਬੀ ਟੋਈ।**
**ਗੰਢੀ ਜਲਨਿ ਮੁਸਾਹਰੇ ਪਤ ਅਪਤ ਨਾ ਛੁਹੰਦਾ ਕੋਈ।**
**ਫਿਡ ਜਿਵੈ ਫਲੁ ਫਾਟੀਅਨਿ ਘੁੰਘਰਿਆਲੇ ਰੁਲਨਿ ਪਲੋਈ।**
**ਕਾਠੁ ਕੁਕਾਠੁ ਨ ਸਹਿ ਸਕੈ ਪਵਣੁ ਨ ਪਾਣੀ ਧੁਪ ਨ ਲੋਈ।**
**ਲਗੀ ਮੂਲਿ ਨਾ ਵਿਝਵੈ ਜਲਦੀ ਹਉਮੈ ਅਗਿ ਖੜੋਈ।**
**ਵਡਿਆਈ ਕਰਿ ਦਈ ਵਿਗੋਈ॥੧੯॥** *(ਵਾਰ ੩੩)*

'ਮਾਸੁ ਖਾਨਿ ਗਲ ਵਢਿ ਕੈ' ਵਾਂਗ ਜੇ ਇਸਤੋਂ ਇਹੋ ਜੇਹੀ ਸਿਖਿਆ ਲਈ ਜਾਵੇ

ਤਾਂ ਚੀਲ ਦਾ ਤੇਲ ਤੇ ਬਰੋਜਾ ਵੀ ਨਹੀਂ ਵਰਤਣਾ ਚਾਹੀਦਾ ਤੇ ਨਾ ਹੀ ਇਸ ਦੀਆਂ ਸ਼ਤੀਰੀਆਂ, ਕੜੀਆਂ, ਬਾਲੇ ਤੇ ਤਖਤੇ ਹੀ ਬਣਾਉਣੇ ਚਾਹੀਦੇ ਹਨ। ਕਿਉਂਕਿ ਇਹ 'ਵਡਿਆਈ ਕਰ ਦਈ ਵਿਗੋਈ' ਰੱਬ ਦੀ ਮਾਰੀ ਹੋਈ ਹੈ।

ਹੁਣ ਲਵੋ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਤੇਰ੍ਹਵੀਂ ਪਉੜੀ

**ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ।**

ਭਾਈ ਸਾਹਿਬ ਵਾਲੀ ਮੋਟੀ ਨਿਗਾਹ ਨਾਲ ਵੇਖਿਆ ਜਾਵੇ ਤਾਂ ਇਸ ਵਿਚੋਂ ਪੱਥਰ ਪੂਜਾ ਸਿੱਧ ਹੁੰਦੀ ਹੈ, ਪਰ ਭਾਈ ਜੀ ਦਾ ਇਸ ਪਉੜੀ ਦੇ ਲਿਖਣ ਦਾ ਇਹ ਭਾਵ ਨਹੀਂ ਸੀ। ਉਹ ਇਸ ਤੋਂ 'ਭੋਲਾ ਭਾਉ ਗੋਬਿੰਦੁ ਮਿਲਾਵੈ' ਵਾਲਾ ਗੁਰਮਤਿ ਦਾ ਅਸੂਲ ਸਿੱਧ ਕਰਨਾ ਚਾਹੁੰਦੇ ਸਨ। ਜੋ ਲੋਕ ਇਸ ਤਰ੍ਹਾਂ ਮੰਨਦੇ ਸਨ ਕਿ ਧੰਨੇ ਨੇ ਪੱਥਰ ਨੂੰ ਦੁੱਧ ਪਿਆਇਆ ਸੀ, ਉਹਨਾਂ ਦੀ ਇਸ ਮਨੌਤ ਵਿਚੋਂ ਉਹਨਾਂ ਇਹ ਆਪਣਾ ਸਿਧਾਂਤ ਮਨਵਾਇਆ ਹੈ। ਇਹੋ ਜਹੀਆਂ, ਹਿੰਦੂ ਮਿਥਿਹਾਸ ਦੀਆਂ, ਅਨੇਕ ਟੂਕਾਂ ਭਾਈ ਗੁਰਦਾਸ ਜੀ ਅਤੇ ਗੁਰੂ ਦੀ ਬਾਣੀ ਵਿਚ ਵਰਤੀਆਂ ਗਈਆਂ ਹਨ। ਉਹ ਸੱਚੀਆਂ ਸਨ ਜਾਂ ਝੂਠੀਆਂ? ਇਸ ਦੀ ਜ਼ਿੰਮੇਵਾਰੀ ਉਹਨਾਂ ਤੇ ਨਹੀਂ ਆਉਂਦੀ ਕਿਉਂਕਿ ਇਹ ਉਸ਼ਟ ਲੱਕੜ ਨਿਆਇ[੧] ਹੈ।

ਜਿਸ ਤਰ੍ਹਾਂ ਭਾਈ ਸਾਹਿਬ ਨੇ 'ਸੀਹ ਪਜੂਤੀ ਬਕਰੀ' ਤੇ 'ਜੀਆ ਘਾਇ ਨਾ ਖਾਈਐ ਭੰਗਾ' ਵਾਲੀਆਂ ਪੰਗਤੀਆਂ ਤੋਂ ਧੋਖਾ ਖਾਧਾ ਹੈ, ਉਸੇ ਤਰ੍ਹਾਂ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਸੋਹਲਵੀਂ ਪਉੜੀ ਦੀ ਇਕ ਤੁਕ 'ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣ ਸਬਾਈ' ਤੋਂ ਵੀ ਧੋਖਾ ਖਾਧਾ ਹੈ। ਇਸ ਨੂੰ ਉਹਨਾਂ ਗੁਰਮਤ ਦਾ ਅਸੂਲ ਸਮਝ ਕੇ ਰੈਣ ਸਬਾਈ ਕੀਰਤਨ ਦਾ ਰਵਾਜ ਪਾ ਦਿੱਤਾ ਹੈ। ਗੁਰਮਤ ਦਾ ਅਸੂਲ ਸੀ **ਪਿਛਲ ਰਾਤੀ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ॥ ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ। ਕੁਰਬਾਣੀ ਤਿਨਾ ਗੁਰਸਿਖਾ ਪਿਛਲ ਰਾਤੀ ਉਠਿ ਬਹੰਦੇ।** ਇਸ ਤਰ੍ਹਾਂ ਦੇ ਅਨੇਕਾਂ ਪ੍ਰਮਾਣ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਵਿਚੋਂ ਮਿਲਦੇ ਹਨ। ਪਰ ਭਾਈ ਸਾਹਿਬ ਨੇ ਰੈਣ ਸਬਾਈ ਦਾ ਪ੍ਰਚਾਰ ਕਰਕੇ ਸਿੱਖ ਕੌਮ ਦੀ ਸਿਹਤ ਉਤੇ ਕੁਹਾੜਾ ਚਲਾਇਆ ਹੈ ਕਿਉਂਕਿ ਜਿਹੜਾ ਸੱਜਣ ਰਾਤ ਨੂੰ ਜਾਗਦਾ ਰਹੇ ਉਸ ਨੂੰ ਦਿਨੇ ਸੌਣਾ ਪੈਂਦਾ ਹੈ। ਦਿਨ ਦਾ ਸੌਣਾ ਸਿਹਤ ਨੂੰ ਸ਼ਰਤੀਆ ਤੌਰ ਤੇ ਖਰਾਬ ਕਰਦਾ ਹੈ। ਲੌ, ਇਸ ਦੇ ਬਾਰੇ ਤੁਹਾਨੂੰ ਮਨੁੱਖਾਂ ਦੀ ਅਰੋਗਤਾ ਦੇ ਗਿਆਤਾ ਆਯੁਰਵੇਦਕ ਗ੍ਰੰਥਾਂ ਦਾ ਹਵਾਲਾ ਪੇਸ਼ ਕਰਦੇ ਹਾਂ। ਉਥੇ ਰੋਗਾਂ ਨੂੰ ਪੈਦਾ ਕਰਨ ਦੇ ਛੇ ਕਾਰਨ ਦੱਸੇ ਹਨ। ਯਥਾ,

**ਦੋਹਿਰਾ**

**ਬਿਖਮਾਸਣ, ਜਲ ਪਾਨ ਬਹੁ, ਰੋਕੇ ਬਿਸਟਾ, ਮੂਤ।**
**ਦਿਨ ਸੋਵੇ, ਰਾਤੀ ਜਗੇ ਖਟ ਪ੍ਰਕਾਰ ਰੁਗ ਹੂਤ।**

ਬਿਖੜਾ ਆਸਣ, ਬਹੁਤਾ ਪਾਣੀ ਪੀਣਾ ਵਿਸਟਾ ਤੇ ਮੂਤਰ ਦਾ ਰੋਕਣਾ, ਰਾਤ ਨੂੰ

---

੧. ਊਂਠ ਉਤੇ ਲੱਦੀਆਂ ਲਕੜਾਂ ਵਿਚੋਂ ਇਕ ਡੰਡਾ ਲੈ ਕੇ ਜਿਵੇਂ ਊਠ ਨੂੰ ਸਿੱਧਾ ਕਰ ਲਈਦਾ ਹੈ, ਤਿਵੇਂ ਕਿਸੇ ਦੀ ਗੱਲ ਨੂੰ ਆਪਣੇ ਪੱਖ ਦੀ ਪੁਸ਼ਟੀ ਲਈ ਵਰਤ ਲੈਣਾ।

ਜਾਗਦੇ ਰਹਿਣਾ ਤੇ ਦਿਨੇ ਮੁਧੇ ਮੂੰਹ ਪਏ ਰਹਿਣਾ, ਏਹ ਛੇ ਤਰੀਕੇ ਰੋਗਾਂ ਨੂੰ ਪੈਦਾ ਕਰਨ ਦੇ ਹਨ। ਉਥੇ ਇਹ ਵੀ ਦਸਿਆ ਹੈ ਕਿ ਕਈ ਰੋਗ ਐਸੇ ਵੀ ਹਨ ਜਿਨ੍ਹਾਂ ਵਿਚੋਂ ਅੱਗੇ ਤੋਂ ਅੱਗੇ ਰੋਗ ਨਿਕਲਦੇ ਔਂਦੇ ਹਨ। ਇਸ ਦਾਂ ਇਹ ਪ੍ਰਮਾਣ ਹੈ।

**ਦੋਹਰਾ**

**ਕਾਹੂ ਰੋਗ ਸੈ ਰੋਗ ਪ੍ਰਤਿ ਹੋਤ ਨਿਦਾਨ ਬਿਧਾਨ।**
**ਯਥਾ ਦਿਵਸ ਸੁਪਨਾਦ ਤੇ ਪ੍ਰਤੀਸ਼ਾਯ ਰੁਜ ਜਾਨ।**
**ਪ੍ਰਤੀਸ਼ਾਯਿ ਤੇ ਹੋਤ ਹੈ ਕਾਸ ਰੋਗ ਤਨ ਦੇਖ।**
**ਕਾਸ ਰੋਗ ਤੇ ਖਯ ਹੁਵੈ, ਛਈ ਰੋਗ ਤੇ ਸੋਖ।**

*(ਗੰਗਾਯਤੀ ਨਿਦਾਨ, ਅਧਿਆਇ ੧, ਛੰਦ ੨੪-੨੫)*

ਇੱਥੇ ਦਸਿਆ ਹੈ ਕਿ ਦਿਨੇ ਸੌਣ ਤੋਂ ਪ੍ਰਤੀਸ਼ਾਯ (ਨਜਲਾ) ਨਜਲੇ ਤੋਂ ਕਾਸ (ਖੰਬ), ਕਾਸ (ਖੰਘ ਤੋਂ) ਖਈ, ਖਈ ਤੋਂ ਸੋਖ (ਤਪਦਿਕ) ਰੋਗ ਪੈਦਾ ਹੁੰਦਾ ਹੈ। ਭਾਈ ਸਾਹਿਬ ਦੀ ਇਸ ਵੀਚਾਰ ਸੂਨ ਸ਼ਰਧਾ ਨੇ ਸਿੱਖਾਂ ਵਿਚ ਤਪਦਿਕ ਦਾ 'ਬੀਜ' ਬੀਜਿਆ ਹੈ। ਸ਼ਾਇਦ ਪਿਆਰਾ ਨਰਿੰਦਰ ਸਿੰਘ, ਮਹਿਮਦੀਪੁਰ ਵਾਲਾ, ਇਸੇ ਵਜ੍ਹਾ ਕਰਕੇ ਹੀ ਟੀ.ਬੀ. ਦੇ ਪੰਜੇ ਵਿਚ ਫਸਿਆ ਹੋਵੇ।

ਜਗਰਾਤਾ ਕੱਟਣਾ, ਹਠ ਯੋਗ ਹੈ ਤੇ 'ਰੈਣ ਸਬਾਈ' ਦੇਵੀ ਭਗਤੀ ਦੇ ਜਗਰਾਤੇ ਦੀ ਨਕਲ ਹੈ। ਇਸਲਈ, ਹਿੰਦੂਆਂ ਦੇ ਕਿਸੇ ਗਲਤ ਰਿਵਾਜ ਦੀ, ਖਾਸ ਕਰਕੇ ਹਠ ਯੋਗ ਦੇ ਰਿਵਾਜ ਦੀ, ਨਕਲ ਅਯੋਗ ਹੈ।

ਗੁਰਮਤਿ ਵਿਚ, ਦੋ ਵੇਲੇ ਦਾ ਸਤਿਸੰਗ ਤੇ ਕੀਰਤਨ ਦੀ ਮਰਯਾਦਾ ਮੁਢ ਤੋਂ ਹੀ ਚਲੀ ਆ ਰਹੀ ਹੈ। ਸਾਰੀ ਰਾਤ ਦਾ ਕੀਰਤਨ, ਦਸਾਂ ਗੁਰੂਆਂ ਦੇ ਵੇਲੇ ਹੋਇਆ ਹੋਵੇ, ਕਿਸੇ ਸਿੱਖ ਇਤਿਹਾਸ ਤੋਂ ਸਾਬਤ ਨਹੀਂ ਹੁੰਦਾ। ਝਟਕੇ ਸ਼ਬਦ ਨੂੰ ਹਿੰਦੂਆਂ ਦੀ ਨਕਲ ਦਸ ਕੇ ਨੱਕ ਵੱਟਣ ਵਾਲੇ ਭਾਈ ਜੀ ਨੂੰ ਇਹ ਵੀਚਾਰ ਇੱਥੇ ਉਕੀ ਨਹੀਂ ਫੁਰੀ।

# ਮਲਾਰ ਦੀ ਵਾਰ ਦੇ ਸ਼ਲੋਕ

ਮਲਾਰ ਦੀ ਵਾਰ ਵਾਲੇ ਸ਼ਲੋਕ ਵੈਸ਼ਨੋ ਪੰਡਤਾਂ ਦੇ ਸਿਰ ਉਤੇ ਘਣ ਦੀ ਸੱਟ ਮਾਰਦੇ ਹਨ, ਪਰ ਭਾਈ ਸਾਹਿਬ ਨੇ ਇਸ ਸ਼ਬਦ ਦੀ ਖਿਚਾ-ਖਿਚੀ ਵਿਚ ਮਿਰਜ਼ਈ ਮੁਸਲਮਾਨਾਂ ਨੂੰ ਵੀ ਮਾਤ ਪਾ ਦਿੱਤਾ ਹੈ। ਉਹ ਗੁਰੂ ਨਾਨਕ ਦੇਵ ਨੂੰ ਮੁਸਲਮਾਨ ਸਾਬਤ ਕਰਨ ਦਾ ਬਿਰਥਾ ਯਤਨ ਕਰਦੇ ਰਹਿੰਦੇ ਹਨ ਤੇ ਹਵਾਲੇ ਉਹਨਾਂ ਸ਼ਬਦਾਂ ਦੇ ਦਿੰਦੇ ਹਨ ਜਿਨ੍ਹਾਂ ਵਿਚ ਗੁਰੂ ਜੀ ਮੁਸਲਮਾਨਾਂ ਦੀ ਬਹਿਰੂਨੀ ਸ਼ਰ੍ਹਾ ਦੇ ਟਾਕਰੇ ਇਕ ਅੰਦਰੂਨੀ ਰਹਿਣੀ ਬਹਿਣੀ ਪੇਸ਼ ਕਰਦੇ ਹਨ। ਰਾਧਾ ਸਵਾਮੀ ਫਿਰਕੇ ਵਾਲੇ ਵੀ ਇਸੇ ਰਸਤੇ ਪਰ ਚਲ ਰਹੇ ਹਨ। ਜੋਗੀਆਂ ਦੇ ਜਿਸ ਝੂਠੇ ਅਨਹਦ ਸ਼ਬਦ ਦੀ ਬਜਾਏ ਨਾਮ-ਰਸ ਦਾ ਸੱਚਾ ਅਨਹਦ ਸ਼ਬਦ ਗੁਰੂ ਬਾਣੀ ਵਿਚ ਦਸਿਆ ਹੈ, ਉਸ ਦੀ ਤਾਈਦ ਵਿਚ ਗੁਰਬਾਣੀ ਦੇ ਨਿਸ਼ੇਧਾਤਮਕ ਪ੍ਰਮਾਣ ਪੇਸ਼ ਕਰਦੇ ਹਨ। ਇਸੇ ਤਰ੍ਹਾਂ ਦੀ ਗਲਤ-ਬਿਆਨੀ ਭਾਈ ਰਣਧੀਰ ਸਿੰਘ ਜੀ ਨੇ ਇੱਥੇ ਵਰਤੀ ਹੈ। ਇਸ ਲਈ ਉਸ ਦਾ ਖੰਡਨ ਕਰਨਾ ਜ਼ਰੂਰੀ ਹੈ। ਪਹਿਲੇ ਇਸ ਸ਼ਬਦ ਦੀ ਉਥਾਨਕਾ ਵਾਲੀ ਸਾਖੀ ਪਰ ਸਰਸਰੀ ਨਜ਼ਰ ਮਾਰੋ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਵੇਰ ਸੂਰਜ ਗ੍ਰਹਿਣ ਦੇ ਸਮੇਂ ਕੁਰਖੇਤਰ ਪਹੁੰਚੇ। ਇਕ ਰਾਜ ਕੁਮਾਰ ਕਿਸੇ ਰਾਜੇ ਪਾਸੋਂ ਹਾਰ ਖਾ ਕੇ ਰਾਜ-ਭਾਗ ਖੁਹਾ ਕੇ ਕੁਰਖੇਤਰ ਪਹੁੰਚਾ। ਉਸ ਨੇ ਇਕ ਹਰਨ (ਜੋ ਕਿ ਉਸ ਨੇ ਸ਼ਿਕਾਰ ਕਰਕੇ ਲਿਆਂਦਾ ਸੀ) ਗੁਰੂ ਜੀ ਦੀ ਭੇਟਾ ਕੀਤਾ ਤੇ ਆਪਣਾ ਰਾਜ-ਭਾਗ ਦੁਬਾਰਾ ਪ੍ਰਾਪਤ ਕਰਨ ਲਈ ਬੇਨਤੀ ਕੀਤੀ।

ਗੁਰੂ ਜੀ ਨੇ ਬਚਨ ਕੀਤਾ ਕਿ ਜੇ ਤੂੰ ਆਪਣਾ ਰਾਜ-ਭਾਗ ਦੁਬਾਰਾ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਬ੍ਰਹਮਭੋਜ ਕਰ। ਰਾਜ ਕੁਮਾਰ ਕਹਿਣ ਲਗਾ ਕਿ ਮਹਾਰਾਜ ਮੇਰੇ ਪਾਸ ਤਾਂ ਇਤਨਾ ਧਨ ਹੀ ਨਹੀਂ ਜਿਸ ਨਾਲ ਮੈਂ ਬ੍ਰਹਮਭੋਜ ਕਰ ਸਕਾਂ। ਗੁਰੂ ਜੀ ਨੇ ਬਚਨ ਕੀਤਾ ਕਿ ਜੇ ਤੇਰੇ ਕੋਲ ਧਨ ਨਹੀਂ ਤਾਂ ਤੂੰ ਇਸ ਹਰਨ ਦੇ ਮਾਸ ਨੂੰ ਟੁਕੜੇ ਟੁਕੜੇ ਕਰਕੇ ਰਿਝਣਾ ਧਰ ਦੇਹ, ਇਸ ਤਰ੍ਹਾਂ ਤੈਨੂੰ ਬ੍ਰਹਮ ਭੋਜ ਦੇ ਬਰਾਬਰ ਫਲ ਮਿਲ ਜਾਏਗਾ।

ਇੱਥੇ ਇਕ ਨਿਕੀ ਜਹੀ ਵੀਚਾਰ ਹੋਰ ਵੀ ਕਰ ਲੈਣੀ ਚਾਹੀਦੀ ਹੈ। ਉਹ ਇਹ ਕਿ ਜਿਸ ਰਾਜ ਕੁਮਾਰ ਨੇ ਹਰਨ ਮਾਰ ਕੇ ਲਿਆਂਦਾ ਤੇ ਗੁਰੂ ਜੀ ਦੀ ਭੇਟਾ ਕੀਤਾ ਉਹ ਜਰੂਰ ਗੁਰੂ ਦਾ ਸਿੱਖ ਹੋਣਾ ਹੈ। ਤੇ ਗੁਰੂ ਜੀ ਦੇ ਮਾਸ ਸਬੰਧੀ ਖਿਆਲ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਹੋਵੇਗਾ, ਨਹੀਂ ਤਾਂ ਉਸ ਨੇ ਇਸ ਤਰ੍ਹਾਂ ਕਿਉਂ ਕਰਨਾ ਸੀ। ਪਾਂਡੇ ਤਾਂ ਮਾਸ ਖਾਂਦੇ ਹੀ ਨਹੀਂ ਸਨ। ਜੋਗੀ, ਜੰਗਮ, ਸੰਨਿਆਸੀ ਤੇ ਵੈਰਾਗੀ ਵੀ ਇਹੋ ਮਤ ਰਖਦੇ ਸਨ, ਵੈਸ਼ਨੋ ਬ੍ਰਾਹਮਣਾਂ ਦੇ ਅੱਗੇ ਉਹ ਮਾਸ ਦੀ ਭੇਟਾ ਕਿਵੇਂ ਪੇਸ਼ ਕਰ ਸਕਦਾ ਸੀ ? ਇਸ ਲਈ ਉਸ ਰਾਜ ਕੁਮਾਰ ਨੇ ਉਸ ਹਰਨ ਦੇ ਮਾਸ ਨੂੰ ਵਢ ਟੁਕ ਕੇ ਦੇਗ ਵਿਚ ਪਾ ਕੇ ਚੁਲ੍ਹੇ ਉਤੇ ਚਾੜ੍ਹ ਕੇ ਹੇਠਾਂ ਅੱਗ

ਬਾਲ ਦਿਤੀ। ਇਕ ਬ੍ਰਾਹਮਣ ਨੇ ਚੁਲ੍ਹੇ ਉਤੇ ਮਾਸ ਰਿੱਝਦਾ ਵੇਖ ਕੇ ਵਡੇ ਪੰਡਤਾਂ ਨੂੰ ਜਾ ਖਬਰ ਦਿਤੀ। ਇਹ ਸੁਣਦੇ ਸਾਰ ਉਹ ਡਾਂਗਾ, ਸੋਟਿਆਂ ਨਾਲ ਸਨੱਧਬੱਧ ਹੋ ਕੇ ਗੁਰੂ ਜੀ ਦੇ ਆਣ ਉਦਾਲੇ ਹੋਏ ਤੇ ਕਹਿਣ ਲਗੇ ਕਿ ਸਚ ਦਸ ਇਸ ਮਟਕੇ ਵਿਚ ਕੀ ਧਰਿਆ ਹੈਈ? ਗੁਰੂ ਜੀ ਵਲੋਂ ਉੱਤਰ,

**ਦੋਹਰਾ**

ਸੁਨ ਕਰ ਤਿਸਤੈ ਸ੍ਰੀ ਗੁਰੂ ਬਚਨ ਕਹੇ ਅਸ ਰੀਤ॥
ਛੁਧਾ ਲਗੀ ਮੋਕੋ ਬਡੀ ਹਿਤ ਅਹਾਰ ਕਛੁ ਕੀਤ॥

ਅਗੋਂ ਪੰਡਤ ਬੋਲਦਾ ਹੈ।

**ਚੌਪਈ**

ਦਿਜ ਤਬ ਬੋਲਿਓ ਬਚਨ ਕਠੋਰਾ।
ਕਿਆ ਰੀਧਿਓ ਤੁਮ ਤ੍ਰਾਸ ਨ ਥੋਰਾ।
ਬਿਨਾਂ ਬਿਲਮ ਸੋ ਦਿਹੋ ਦਿਖਾਈ।
ਨਾਤਰ ਤੁਝ ਮਾਰੈਂ ਇਹ ਥਾਈਂ।
ਤਬ ਜਿਨ ਦੇਖਿਓ ਸੋ ਦਿਜ ਕਹਿਹੀ।
ਇਸ ਮਟਕੇ ਮਹਿ ਆਮਿਖ[1] ਅਹਿਹੀ।
ਹਮਰੇ ਦੇਖਤ ਇਨਹਿ ਸਵਾਰਾ।
ਪਾਇ ਬੀਚ ਪਾਵਕ ਕੋ ਬਾਰਾ।
ਮਾਰਹੁ ਇਸੇ ਨਾਂ ਲਾਵਹੁ ਬੇਰਾ।
ਅਸ ਕੁਕਾਜ ਕੋ ਕਰੇ ਨ ਫੇਰਾ।
ਧਰਮਰੀਤ ਇਨ ਦਈ ਬਿਗਾਰੀ।
ਅੱਘ ਨਾ ਹੋਤ, ਐਸਨ ਕੋ ਮਾਰੀ।

ਇਸ ਤਰ੍ਹਾਂ ਜਦ ਜਾਨੋਂ ਮਾਰ ਦੇਣ ਦੀ ਧਮਕੀ ਦਿਤੀ ਗਈ ਤਾਂ ਗੁਰੂ ਜੀ ਬੜੀ ਧੀਰਜ ਨਾਲ ਇਸ ਦਾ ਉੱਤਰ ਦਿੰਦੇ ਹਨ।

**ਦੋਹਿਰਾ**

ਗੁਰੂ ਕਹੇ ਬਲ ਕਰੋ ਜੇ, ਹਤਨ ਬਿਖੇ ਹਿਤ ਤੋਹਿ।
ਜਿਉ ਮਨ ਹੈ ਤਿਉਂ ਕਰੋ ਅਬ, ਬਰਜਤ ਇਹਾਂ ਨ ਕੋਇ।

**ਚੌਪਈ**

ਪਰ ਜੇ ਤੁਮ ਹਮ ਸੋ ਚਰਚਾ ਕਰਨੀ।
ਧਰਮ ਅਧਰਮ ਰੀਤ ਜਿਉਂ ਬਰਨੀ।
ਸੋ ਪੰਡਿਤ ਸਭ ਮਿਲ ਸੰਨਿਆਸੀ।
ਆਣ ਕਰੋ ਚਰਚਾ ਹਮ ਪਾਸੀ।

ਗੁਰੂ ਜੀ ਦੇ ਇਹ ਧੀਰਜ ਵਾਲੇ ਬਚਨ ਜਦ ਉਹਨਾਂ ਨੇ ਸੁਣੇ ਤਾਂ ਚਰਚਾ ਲਈ ਤਿਆਰ ਹੋ ਗਏ ਤੇ ਪਹਿਲਾ ਸਵਾਲ ਹੀ ਇਹ ਕੀਤਾ ਕਿ ਤੁਸਾਂ ਇਥੇ ਮਾਸ ਦੀ ਦੇਗ ਕਿਉਂ ਧਰੀ

੧. ਮਾਸ।

ਹੈ ? ਗੁਰੂ ਜੀ ਉੱਤਰ ਦਿੰਦੇ ਹਨ ਕਿ ਅਸੀਂ ਛੱਤਰੀ ਹਾਂ ਤੇ ਮਾਸ ਖਾਣਾ ਛੱਤਰੀਆਂ ਦਾ ਧਰਮ ਹੈ।

ਪੰਡਤ- ਜੇ ਤੁਸੀਂ ਛੱਤਰੀ ਹੋ ਤਾਂ ਇਸ ਵੇਲੇ ਤੁਹਾਡੇ ਕੋਲ ਛੱਤਰੀਆਂ ਵਾਲੇ ਸ਼ਸਤ੍ਰ ਕਿਉਂ ਨਹੀਂ ?

ਗੁਰੂ ਜੀ ਉੱਤਰ ਦਿੰਦੇ ਹਨ, ਚੌਪਈ-

**ਤੀਛਨ ਤੇਗ ਨਾਮ ਕਰਤਾਰਾ।**
**ਸਤ ਸੰਗਤ ਹਿਤ ਧਨਖ ਸੁ ਭਾਰਾ।**
**ਸਮ ਦਮ ਆਦਿਕ ਬਾਣ ਬਿਸਾਲਾ।**
**ਮਨ ਰੂਪੀ ਮ੍ਰਿਗ ਹਤ ਤਤਕਾਲਾ।**

**ਪੰਡਿਤ ਬੋਲਿਆ:-**

**ਸੁਨਿ ਪੰਡਤ ਪੁਨ ਬਚਨ ਉਚਾਰਾ।**
**ਤੁਮ ਤੇ ਪ੍ਰਗਟ ਮਿਰਗ ਕੋ ਮਾਰਾ।**
**ਰੀਧਤ ਹੋ ਅਬ ਦੇਗ ਚਢਾਇ।**
**ਹਮ ਕੋ ਔਰੇ ਭਾਂਤ ਬਤਾਇ।**

ਗੁਰੂ ਜੀ- ਚਹੁੰ ਵੇਦਾਂ ਵਿਚ ਇਸ ਤਰ੍ਹਾਂ ਲਿਖਿਆ ਹੈ-

**ਅਖੇਰ ਬ੍ਰਿਤ[1] ਛਤ੍ਰਨ ਨੇ ਕਰਨੀ।**
**ਕਥਾ ਜੁਗਨ ਚਾਰੋਂ ਮਹਿ ਬਰਨੀ।**

ਉਪਰੰਤ ਮਹਾਰਾਜ ਮਲਾਰ ਦੀ ਵਾਰ ਦੇ ਸ਼ਲੋਕ ਉਚਾਰਨ ਕਰਕੇ ਇਸ ਸਿਧਾਂਤ ਨੂੰ ਚੰਗੀ ਤਰ੍ਹਾਂ ਸਪਸ਼ਟ ਕਰਦੇ ਹਨ ਕਿ ਪੰਡਤ ਜੀ ਮਹਾਰਾਜ! ਸਾਰੀ ਦੁਨੀਆਂ ਮਾਸ ਹੀ ਖਾ ਰਹੀ ਹੈ ਤੇ ਤੁਸੀਂ ਆਪ ਵੀ ਖਾ ਰਹੇ ਹੋ!

ਜਿਸ ਜਿਸ ਤਰ੍ਹਾਂ, ਜੇਹੜਾ ਜੇਹੜਾ ਮਾਸ ਖਾਧਾ ਜਾਂਦਾ ਹੈ ਤੇ ਖਾਣਾ ਯੋਗ ਹੈ, ਸਭ ਦਾ ਜ਼ਿਕਰ ਕਰ ਦਿੱਤਾ ਹੈ। ਕਈ ਲੋਕ ਤਾਂ ਅਪਵਿਤ੍ਰ ਸਮਝ ਕੇ ਮਾਸ ਨੂੰ ਮੂੰਹ ਨਹੀਂ ਲਾਉਂਦੇ, ਤੇ ਕਈ ਜੀਵ-ਹਤਿਆ ਦੇ ਖਿਆਲ ਤੋਂ ਨਫਰਤ ਕਰਦੇ ਹਨ। ਜੋ ਚੀਜ਼ ਅਪਵਿਤਰ ਸਮਝੀ ਜਾਂਦੀ ਹੈ, ਉਸ ਨੂੰ ਮੂੰਹ ਲਾਉਣਾ ਹੀ ਭ੍ਰਿਸ਼ਟ ਹੋਣਾ ਸਮਝਿਆ ਜਾਂਦਾ ਹੈ। ਵਿਸ਼ਟਾ ਅਪਵਿਤਰ ਹੈ ਉਸ ਨੂੰ ਕੋਈ ਮੂੰਹ ਨਹੀਂ ਲਾਉਂਦਾ। ਮੁਸਲਮਾਨ ਸੂਰ ਅਤੇ ਹਿੰਦੂ ਗਊ ਮਾਸ ਨੂੰ ਅਪਵਿਤਰ ਅਰ ਧਰਮ-ਵਿਰੁਧ ਸਮਝਦੇ ਹਨ। ਮੂੰਹ ਤਾਂ ਕਿਤੇ ਰਿਹਾ, ਉਹ ਇਨ੍ਹਾਂ ਨੂੰ ਹੱਥ ਲਾਉਣਾ ਵੀ ਅਪਵਿਤ੍ਰਤਾ ਦਾ ਕਾਰਨ ਸਮਝਦੇ ਹਨ। ਇਹੋ ਖਿਆਲ ਸਿੱਖਾਂ ਦਾ ਤੰਬਾਕੂ ਦੇ ਸੰਬੰਧ ਵਿਚ ਹੈ।

ਜਿਥੋਂ ਤਕ ਮਾਸ ਨੂੰ ਮੂੰਹ ਲਾਉਣ ਦਾ ਸੰਬੰਧ ਹੈ, ਇਸਤਰੀ ਸੰਗਤ ਵੇਲੇ ਉਹਨਾਂ ਦਾ ਚੁੰਮਣਾ ਚੱਟਣਾ ਇਸ ਗੱਲ ਨੂੰ ਸਾਫ ਕਰ ਦੇਂਦਾ ਹੈ। ਜਿਥੋਂ ਤਕ ਜੀਵ ਹਤਿਆ ਦਾ ਸਵਾਲ ਹੈ **'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥'** ਤੇ **'ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥'** ਕਹਿ ਕੇ ਬੁਰੇ ਦੇ ਘਰ ਤਕ ਪਹੁੰਚ ਗਏ ਹਨ। ਮਾਸ ਦੇ ਸੰਬੰਧ ਵਿਚ

---

੧. ਸ਼ਿਕਾਰ ਨਾਲ ਬ੍ਰਿਤ (ਖਾਣ ਪੀਣ ਦੀ ਉਪਜੀਵਕਾ) ਕਰਨੀ।

ਸਾਰੀਆਂ ਤੁਕਾਂ ਮੁਕਾ ਕੇ ਇਹ ਸਿਧਾਂਤ ਚੰਗੀ ਤਰ੍ਹਾਂ ਨਿਰਨੇ ਕਰ ਦਿੱਤਾ ਹੈ ਕਿ ਜਦ ਤਕ ਆਦਮੀ ਪਾਣੀ ਵੀ ਪੀਂਦਾ ਹੈ ਮਾਸ ਹੀ ਖਾਂਦਾ ਹੈ, ਤੇ ਪਾਣੀ ਤੋਂ ਪੈਦਾ ਹੋਣ ਵਾਲੀ ਹਰ ਇਕ ਜਿਨਸ ਅੰਨ, ਕਮਾਦ, ਕਪਾਹ ਦੀ ਵਰਤੋਂ ਵੀ ਮਾਸ ਖਾਣ ਦੇ ਬਰਾਬਰ ਹੈ। ਇਸ ਲਈ ਪਾਣੀ ਤੋਂ ਪੈਦਾ ਹੋਣ ਵਾਲੇ ਸਾਰੇ ਰਸ ਵੀ ਮਾਸ ਹੀ ਹਨ। ਜਦ ਤਕ ਇਨ੍ਹਾਂ ਰਸਾਂ ਦਾ ਤਿਆਗ ਨਹੀਂ ਹੋ ਸਕਦਾ ਉਤਨਾ ਚਿਰ ਆਪਣੇ ਆਪ ਨੂੰ ਸੰਨਿਆਸੀ ਸਾਬਤ ਨਹੀਂ ਕੀਤਾ ਜਾ ਸਕਦਾ।

ਮਲਾਰ ਦੀ ਵਾਰ ਦੇ ਸਲੋਕ ਇਸ ਸਿਧਾਂਤ ਨੂੰ ਚੰਗੀ ਤਰ੍ਹਾਂ ਖੋਹਲ ਕੇ ਰੱਖ ਦੇਂਦੇ ਹਨ, ਪਰ ਭਾਈ ਸਾਹਿਬ ਨੇ ਕਈ ਤਰ੍ਹਾਂ ਦੀਆਂ ਹੇਠਲੀਆਂ ਉਤਲੀਆਂ ਮਾਰ ਕੇ ਦਿਨ ਨੂੰ ਰਾਤ ਬਨਾਉਣ ਦਾ ਯਤਨ ਕੀਤਾ ਹੈ। ਗਾਹਲਾਂ ਰੂਪੀ ਮਿਠ ਬੋਲਿਆਂ ਨਾਲ ਪਵਿਤ੍ਰ ਹੋਈ ਕਲਮ ਨਾਲ ਇਸ ਤਰ੍ਹਾਂ ਲਿਖਦੇ ਹਨ- 'ਇਸ ਗੁਰ ਪ੍ਰਮਾਣ ਅੰਦਰ ਅਹਿੰਸਾ ਨੂੰ ਪਰਮ ਧਰਮ ਮੰਨਣ ਵਾਲਿਆਂ ਨੂੰ ਅਤੇ 'ਨਿਰਾ' ਮਾਸ ਮਾਸ ਕਰ ਝਗੜਾ ਕਰਨ ਵਾਲਿਆਂ ਦਾ ਖੰਡਨ ਮਈ ਸੋਧਨ ਪ੍ਰਬੋਧਨ ਹੈ। ਨਿਰਾ ਮਾਸ ਤੋਂ ਨਫਰਤ ਕਰਨ ਹਾਰਿਆਂ, ਜਾਂ ਨਿਰਾ ਮਾਸ ਨੂੰ ਰਿਝਦਾ ਕ੍ਰਿਝਦਾ ਵੇਖ ਕੇ ਹੀ ਘ੍ਰਿਣਾ ਕਰਨ ਵਾਲਿਆਂ ਨੂੰ ਵੀ ਉਪਦੇਸ਼ ਹੈ।'[੧]

ਭਾਵੇਂ ਭਾਈ ਸਾਹਿਬ ਨੇ ਆਪਣੇ ਵਲੋਂ ਬੜੀ ਚਤਰਾਈ ਤੋਂ ਕੰਮ ਲਿਆ ਹੈ, ਪਰ '**ਕੂੜੁ ਨਾ ਪਹੁਚੈ ਸਚ ਨੋ ਸਉ ਘਾੜਤ ਘੜੀਐ**' ਵਾਲਾ ਪ੍ਰਮਾਣ ਇਥੇ ਠੀਕ ਢੁਕਦਾ ਹੈ। ਆਪ ਨੇ 'ਨਿਰਾ' ਸ਼ਬਦ ਦਾ ਬੜਾ ਆਸਰਾ ਲਿਆ ਹੈ ਪਰ ਵਰਤਿਆ ਪੁਠਾ ਹੀ ਹੈ। ਲਉ, ਮੈਂ ਇਸ ਦਾ ਸਿੱਧਾ ਅਰਥ ਪਾਠਕਾਂ ਨੂੰ ਸਮਝਾਉਂਦਾ ਹਾਂ। ਗੁਰੂ ਜੀ ਪੰਡਤਾਂ ਨੂੰ ਇਹ ਕਹਿ ਰਹੇ ਹਨ ਕਿ ਹੇ ਪੰਡਤ ਜੀ! ਤੁਸੀਂ 'ਨਿਰਾ' ਹਰਨ, ਬੱਕਰੇ ਤੇ ਕੁਕੜੀ ਦੇ ਮਾਸ ਨੂੰ ਤਾਂ ਅਪਵਿਤ੍ਰ ਅਰ ਪਾਪ ਸਮਝ ਕੇ ਘਿਰਨਾ ਕਰਦੇ ਹੋ ਪਰ ਹੋਰ ਵੀਹ ਪ੍ਰਕਾਰ ਦਾ ਮਾਸ ਖਾਈ ਜਾਂਦੇ ਹੋ। ਜੇ ਤੁਸੀਂ ਪੂਰੇ ਤੌਰ ਤੇ ਮਾਸ ਦੇ ਤਿਆਗੀ ਬਣਨਾ ਚਾਹੁੰਦ ਹੋ ਤਾਂ ਨਿਰਾ ਹਰਨ ਦਾ ਮਾਸ ਤਿਆਗਿਆਂ ਗੁਜ਼ਾਰਾ ਨਹੀਂ ਜੇ ਹੋਣਾ, ਸਗੋਂ ਇਹ ਸਾਰੀਆਂ ਚੀਜ਼ਾਂ (ਜਿਨ੍ਹਾਂ ਦਾ ਵਰਣਨ ਇਸ ਬਾਣੀ ਵਿਚ ਕੀਤਾ ਗਿਆ ਹੈ ਸਮੇਤ ਜਲ ਭਵਗਾਨ ਦੇ) ਛੱਡਣੀਆਂ ਪੈਣਗੀਆਂ, ਨਹੀਂ ਤਾਂ ਤੁਹਾਡਾ ਸੰਨਿਆਸ ਨਿਰਾ ਪਾਖੰਡ ਹੈ।

ਸਚਮੁਚ ਗੁਰੂ ਜੀ ਨੇ ਇਥੇ ਅਹਿੰਸਾ ਨੂੰ 'ਪਰਮੋ ਧਰਮਾ' ਮੰਨਣ ਵਾਲਿਆਂ (ਜੋ ਮਾਸ ਖਾਣਾ ਪਾਪ ਸਮਝ ਕੇ ਝਗੜਾ ਕਰਨ ਆਏ ਸਨ) ਦਾ ਹੀ ਰਗੜਾ ਬੱਧਾ ਹੈ।

ਜੇ ਇਥੇ ਦੋਹਾਂ ਧਿਰਾਂ ਦਾ 'ਸੋਧਨ ਪ੍ਰਬੋਧਨ' ਹੁੰਦਾ ਤਾਂ ਜਿਸ ਤਰ੍ਹਾਂ ਮਾਸ ਨਾ ਖਾਣ ਵਾਲਿਆਂ ਨੂੰ ਬਾਰ ਬਾਰ ਕਿਹਾ ਗਿਆ ਹੈ ਕਿ ਫਲਾਨੀ ਚੀਜ਼ ਵੀ ਮਾਸ, ਢਮਕੀ ਵੀ ਮਾਸ, ਆਹ ਵੀ ਮਾਸ ਤੇ ਅਹੁ ਵੀ ਮਾਸ, ਜੇ ਤੁਸੀਂ ਇਹ ਕਈ ਪ੍ਰਕਾਰ ਦਾ ਮਾਸ ਖਾਈ ਜਾਂਦੇ ਹੋ, ਜਿਨ੍ਹਾਂ ਵਿਚ ਤੇ ਇਸ ਹਰਨ ਦੇ ਮਾਸ ਵਿਚ ਕੋਈ ਫਰਕ ਨਹੀਂ ਤਾਂ ਤੁਸੀਂ ਮਾਸ ਦੇ ਤਿਆਗੀ ਕਿਵੇਂ ਸਾਬਤ ਹੋਏ।

---

੧. ਜੇਕਰ ਗੁਰੂ ਜੀ ਦਾ ਇਹੋ ਭਾਵ ਸੀ ਤਾਂ ਭਾਈ ਸਾਹਿਬ ਦੇ ਦਿਲ ਵਿਚ ਮਾਸ ਦੇ ਵਿਰੁਧ 'ਨਫਰਤ' ਨਿਕਲ ਜਾਣੀ ਚਾਹੀਦੀ ਸੀ, ਆਪ ਤਾਂ ਇਸ ਨੂੰ ਮਹਾਂ ਭ੍ਰਿਸ਼ਟ, ਅਪਵਿਤ੍ਰ ਤੇ ਮਲੇਛਾਂ ਦਾ ਖਾਣਾ ਦਸ ਕੇ ਮਾਸ ਖਾਣ ਵਾਲਿਆਂ ਦੇ ਵਿਰੁਧ ਕਿਤਾਬਾਂ ਲਿਖ ਕੇ ਸਦਾ ਲਈ ਨਫਰਤ ਦੇ ਬੀਜ ਬੋ ਗਏ ਹਨ।

ਜੇ ਇਥੇ ਮਾਸ ਖਾਣ ਵਾਲਿਆਂ ਦਾ ਵੀ 'ਸੋਧਨ ਪ੍ਰਬੋਧਨ' ਹੁੰਦਾ ਤਾਂ ਉਹ ਉਹਨਾਂ ਨੂੰ ਇਉਂ ਆਖਦੇ ਕਿ ਭਾਈ ਜੀ! ਜੇ ਤੁਸੀਂ ਮਾਸ ਖਾਣ ਦਾ ਦਾਹਵਾ ਕਰਦੇ ਹੋ ਤਾਂ 'ਸੱਪ' ਵੀ ਮਾਸ, 'ਅਠੂੰਹਾਂ ਵੀ ਮਾਸ, 'ਕੰਨ ਖੰਜੂਰਾ' ਵੀ ਮਾਸ, 'ਕੋਹੜ ਕਿਰਲੀ' ਤੇ 'ਮੱਖੀਆਂ' ਵੀ ਮਾਸ। ਫਿਰ ਤੁਸੀਂ ਇਨ੍ਹਾਂ ਨੂੰ ਵੀ ਕਿਉਂ ਨਹੀਂ ਖਾਂਦੇ? ਦੂਜਾ ਪੱਖ ਇਹ ਲਿਆ ਜਾ ਸਕਦਾ ਸੀ ਕਿ ਜੇ ਤੁਸੀਂ ਆਪਣੇ ਆਪ ਨੂੰ ਮਾਸ-ਅਹਾਰੀ ਸਾਬਤ ਕਰਨਾ ਚਾਹੁੰਦੇ ਤਾਂ ਫਿਰ, ਸਰਸੋਂ ਮਾਸ ਨਹੀਂ, ਬਤਾਉਂ ਮਾਸ ਨਹੀਂ, ਕੱਦੂ ਕਰੇਲੇ, ਭਿੰਡੀ ਤੋਰੀ ਮਾਸ ਨਹੀਂ? ਫਿਰ ਇਨ੍ਹਾਂ ਨੂੰ ਕਿਉਂ ਖਾਂਦੇ ਹੋ? ਸੋ ਐਸੀ ਦਲੀਲ ਤਾਂ ਇਥੇ ਦਿਤੀ ਹੀ ਕੋਈ ਨਹੀਂ ਗਈ। ਇਥੇ ਤਾਂ ਇਕ ਮੂੰਹੀ ਤਲਵਾਰ ਉਹਨਾਂ ਡਾਂਗ-ਬਹਾਦਰਾਂ ਦੇ ਬਰਖਿਲਾਫ ਚਲ ਰਹੀ ਹੈ ਜਿਹੜੇ ਕਿ ਮਾਰੋ ਮਾਰ ਕਰਦੇ ਗੁਰੂ ਜੀ ਦੇ ਆਣ ਉਦਾਲੇ ਹੋਏ ਹਨ।

ਇਥੇ ਸਭ ਦ੍ਰਿਸ਼ਟਾਂਤ ਮਾਸ ਨਾਲ ਤੁਲਨਾ ਕਰਕੇ ਵਰਤੇ ਗਏ ਹਨ। ਪੰਡੇ ਇਨ੍ਹਾਂ ਯੁਕਤੀਆਂ ਦਾ ਖੰਡਣ ਨਹੀਂ ਕਰ ਸਕੇ। ਨਹੀਂ ਤਾਂ ਉਹਨਾਂ ਨੂੰ ਇਉਂ ਆਖਣਾ ਚਾਹੀਦਾ ਸੀ ਕਿ ਮਹਾਰਾਜ! ਜਿਨ੍ਹਾਂ ਚੀਜ਼ਾਂ ਦੀ ਆਪ ਮਾਸ ਨਾਲ ਤੁਲਨਾ ਕਰ ਰਹੇ ਹੋ ਓਹ ਤਾਂ ਮਾਸ ਹੀ ਨਹੀਂ ਹਨ। ਪੰਡਤਾਂ ਨੂੰ ਤਾਂ ਇਹ ਝੂਠਾ ਪੱਖ ਲੈਣ ਦੀ ਹਿੰਮਤ ਨਹੀਂ ਪਈ ਪਰ ਭਾਈ ਸਾਹਿਬ ਉਹਨਾਂ ਦੇ ਜੈਨ-ਪੰਥੀ ਸਿਧਾਂਤ ਦਾ ਬੁਚਕਾ ਚੁਕ ਕੇ ਗੁਰੂ ਜੀ ਦੇ ਸਾਹਮਣੇ ਆ ਗਏ ਹਨ। ਭਾਈ ਰਣਧੀਰ ਸਿੰਘ ਹੁਰਾਂ ਨੂੰ ਇਸ ਗੱਲ ਦੀ ਸਮਝ ਨਹੀਂ ਪਈ ਕਿ ਉਹ ਆਪਣੇ ਹੀ ਗੁਰੂ ਦੀ ਇਸ ਫਿਲਾਸਫੀ ਨੂੰ ਗਲਤ ਸਾਬਤ ਕਰਨ ਲਗ ਪਏ ਹਨ ਤੇ ਜੋ ਡਾਂਗਾਂ ਚੁਕ ਕੇ ਗੁਰੂ ਜੀ ਨੂੰ ਮਾਸ ਰਿੰਨ੍ਹਣ ਤੋਂ ਰੋਕਣ ਆਏ ਸਨ ਉਨ੍ਹਾਂ ਦੀ ਹਿਮਾਇਤ ਵਿਚ ਦਲੀਲਾਂ ਦੇ ਰਹੇ ਹਨ ਤੇ ਗੁਰੂ ਜੀ ਦੇ ਆਪਣੇ ਫੁਰਮਾਨ ਤੋਂ ਹੀ ਉਨ੍ਹਾਂ ਨੂੰ (ਜ਼ਬਾਨ ਸੜੇ) ਝੂਠਿਆਂ ਕਰਨ ਲਗ ਪਏ ਹਨ। ਅਫਸੋਸ! ਫਿਰ ਇਹ ਬਚਨ ਕਰਦੇ ਹਨ- 'ਜੋ ਲੋਕ ਮਾਸ ਤੋਂ ਨਫਰਤ ਕਰਦੇ ਹਨ ਉਹਨਾਂ ਨੂੰ ਵੀ ਉਪਦੇਸ਼ ਹੈ।' 'ਉਪਦੇਸ਼ ਹੈ' ਤਦ ਹੀ ਕਹਿਣਾ ਬਣਦਾ ਹੈ ਜੇ ਪਹਿਲੇ ਮਾਸ ਖਾਣ ਵਾਲਿਆਂ ਨੂੰ ਚਾਰ ਸੁਣਾਈਆਂ ਹੋਣ ਤੇ ਫਿਰ ਨਾ ਖਾਣ ਵਾਲਿਆਂ ਦੀ ਵਾਰੀ ਆ ਗਈ ਹੋਵੇ। ਸੋ ਏਥੇ ਤਾਂ ਮਾਸ ਖਾਣ ਵਾਲਿਆਂ ਨੂੰ ਉਪਦੇਸ਼ ਦੇਣ ਦਾ ਕੋਈ ਮਤਲਬ ਹੀ ਨਹੀਂ। ਇਹ ਤਾਂ ਉਹੋ ਜਹੀ ਗੱਲ ਹੈ ਕਿ ਚੋਰੀ ਕੋਈ ਕਰੇ ਤੇ ਸਜਾ ਹੋਰ ਕਿਸੇ ਨੂੰ ਮਿਲੇ।

ਜੋ ਲੋਕ ਕਿਸੇ ਚੀਜ਼ ਤੋਂ ਨਫਰਤ ਕਰਦੇ ਹਨ ਉਹ ਉਸ ਨੂੰ ਅਪਵਿੱਤਰ, ਭ੍ਰਿਸ਼ਟ, ਧਰਮ-ਵਿਰੁਧ ਤੇ ਪਾਪ ਸਮਝ ਕੇ ਹੀ ਕਰਦੇ ਹਨ, ਜੇ ਕਿਸੇ ਮਾੜੀ ਚੀਜ਼ ਤੋਂ ਨਫਰਤ ਨਾ ਕੀਤੀ ਜਾਵੇ ਤਾਂ ਉਹ ਕਿਸੇ ਨਾਂ ਕਿਸੇ ਦਿਨ ਜ਼ਰੂਰ ਗਲ ਪੈ ਜਾਂਦੀ ਹੈ।

ਜੇ ਗੁਰੂ ਜੀ ਨੇ ਮਾਸ ਵਿਰੋਧੀਆਂ ਨੂੰ ਇਸ ਤੋਂ ਨਫਰਤ ਨਾਂ ਕਰਨ ਲਈ ਇਤਨੇ ਜ਼ੋਰਦਾਰ ਸ਼ਬਦਾਂ ਵਿਚ ਆਖਿਆ ਹੈ ਤਾਂ ਇਹ ਇਸ ਗੱਲ ਦਾ ਪੱਕਾ ਸਬੂਤ ਹੈ ਕਿ ਓਹ ਮਾਸ ਖਾਣਾ ਕੋਈ ਬੁਰਾ ਨਹੀਂ ਸਨ ਸਮਝਦੇ। ਜੇਕਰ ਉਹ, ਭਾਈ ਰਣਧੀਰ ਸਿੰਘ ਦੇ ਨਿਸਚੇ ਅਨੁਸਾਰ, ਆਪ ਮਾਸ ਖਾਣ ਦੇ ਹਾਮੀ ਨਹੀਂ ਸਨ ਤਾਂ ਉਹਨਾਂ ਮਾਸ ਨਾਂ ਖਾਣ ਵਾਲੇ ਆਪਣੇ ਹੀ ਭਾਈਚਾਰੇ ਨਾਲ ਬਿਅਰਥ ਝਗੜਾ ਕਿਉਂ ਸ਼ੁਰੂ ਕਰ ਦਿੱਤਾ। ਆਪਣੀ ਹੀ ਮਨੌਤ ਦਾ ਖੰਡਨ ਕਿਉਂ ਕਰਨ ਲਗ ਗਏ? ਇਸ ਦੇ ਬਾਰੇ ਵਿਚ ਭਾਈ ਹੁਰਾਂ ਪਾਸ ਕੀ ਜਵਾਬ ਹੈ?

ਇਸ ਵੇਲੇ ਪੰਡਤਾਂ ਨੇ ਹੀ ਮਾਸ ਤੋਂ ਨਫਰਤ ਕੀਤੀ ਸੀ, ਕਿਸੇ ਹੋਰ ਮਾਸ ਖਾਣ ਤੇ ਨਾ ਖਾਣ ਵਾਲੇ ਦਾ ਝਗੜਾ ਤਾਂ ਨਹੀਂ ਸੀ ਹੋ ਰਿਹਾ ਕਿ ਗੁਰੂ ਜੀ ਨੇ ਦੋਹਾਂ ਨੂੰ ਝੂਠਿਆਂ

ਕੀਤਾ ਹੋਵੇ। ਪੰਡਤਾਂ ਅਤੇ ਗੁਰੂ ਨਾਨਕ ਜੀ ਦਾ ਹੀ ਸੰਬਾਦ ਹੈ, ਕਿਸੇ ਤੀਜੇ ਆਦਮੀ ਦਾ ਕੋਈ ਜ਼ਿਕਰ ਨਹੀਂ। ਜੇ ਇਥੇ ਮਾਸ ਮਾਸ ਕਰ ਝਗੜਨ ਵਾਲੇ ਦੋ ਮੂਰਖ ਹਨ ਤਾਂ (ਇਹ ਕਹਿੰਦਿਆਂ ਮੇਰੀ ਜ਼ਬਾਨ ਸੜੇ ਕਿ) ਇਕ ਮੂਰਖ ਗੁਰੂ ਨਾਨਕ ਸਾਹਿਬ ਜੀ ਨੂੰ ਵੀ ਮੰਨਣਾ ਪਵੇਗਾ। ਕੀ ਕੋਈ ਗੁਰੂ ਦਾ ਸਿਖ ਇਹ ਮੰਨਣ ਲਈ ਤਿਆਰ ਹੈ?'

ਇਥੇ ਤਾਂ ਗੁਰੂ ਜੀ ਆਪਣੇ ਨਿਸਚੇ ਦੇ ਮੁਤਾਬਕ ਆਪਣੇ ਲਈ ਮਾਸ ਰਿੰਨ੍ਹੀ ਬੈਠੇ ਹਨ ਤੇ ਪੰਡੇ ਡਾਂਗਾਂ ਫੜ ਕੇ ਉਹਨਾਂ ਦਾ ਸਿਰ ਪਾੜਨ ਲਈ ਚੜ੍ਹ ਆਏ ਹਨ। ਜਿਨ੍ਹਾਂ ਨੂੰ ਗੁਰੂ ਜੀ ਨੇ, ਮੂਰਖ ਤੇ ਅੰਨ੍ਹੇ ਗੁਰੂਆਂ ਦੇ ਚੇਲੇ ਸਾਬਤ ਕਰਨ ਦੀ ਕਿਰਪਾਲਤਾ ਕੀਤੀ ਹੈ।

ਆਪ ਮਲਾਰ ਦੀ ਵਾਰ ਦੇ ਸ਼ਲੋਕਾਂ ਦਾ ਅਰਥ ਕਰਨ ਵਿਚ ਕੂੜ ਦੇ ਕੰਨ ਕੁਤਰ ਗਏ ਹਨ ਤੇ ਹਦ ਦਰਜੇ ਦੀ ਖਿੱਚ-ਧੂਹ ਤੇ ਤਰੋੜ-ਮਰੋੜ ਤੋਂ ਕੰਮ ਲੈਂਦੇ ਹਨ। ਤੁਕਾਂ ਲਿਖੀ ਜਾਂਦੇ ਹਨ ਤੇ ਹਰ ਇਕ ਤੁਕ ਉਤੇ ਇਕ ਅੱਧ ਢੁਚਰ ਜਹੀ ਡਾਹ ਕੇ ਬਾਅਦ ਵਿਚ ਲਿਖੀ ਜਾਂਦੇ ਹਨ ਕਿ ਇਸ ਤੁਕ ਤੋਂ ਵੀ ਮਾਸ ਖਾਣਾ ਸਿੱਧ ਨਹੀਂ ਹੁੰਦਾ, ਇਸ ਤੋਂ ਭੀ, ਇਸ ਤੋਂ ਭੀ ਤੇ ਇਸ ਤੋਂ ਭੀ।

ਇਹ ਸਿੱਧ-ਪੱਧਰੀ ਗੱਲ ਹੈ ਕਿ ਗੁਰੂ ਜੀ ਨੇ ਪ੍ਰਤੱਖ ਤੌਰ ਤੇ ਮਾਸ ਦੀ ਦੇਗ ਧਰੀ ਹੈ। ਪੰਡੇ ਇਸ ਨੂੰ ਧਰਮ-ਵਿਰੁਧ ਸਮਝ ਕੇ ਵਿਤੰਡਾਵਾਦ ਅਰੰਭ ਦੇਂਦੇ ਹਨ। ਗੁਰੂ ਜੀ ਇਹ ਸਾਬਤ ਕਰਨਾ ਚਾਹੁੰਦੇ ਹਨ ਕਿ ਮਾਸ ਖਾਣਾ ਧਰਮ ਵਿਰੁਧ ਨਹੀਂ। ਇਹ ਸਾਰੇ ਪ੍ਰਮਾਣ ਥੂਨੀ ਖਨਨ ਨਿਆਇ (ਧਰਤੀ ਵਿਚ ਕਿੱਲਾ ਠੋਕਣ ਦੀ ਯੁਕਤੀ) ਅਨੁਸਾਰ ਇਸ ਕਿੱਲੇ ਨੂੰ ਚੰਗੀ ਤਰ੍ਹਾਂ ਪੱਕਿਆਂ ਕਰਨ ਲਈ, ਸੱਟ ਉਤੇ ਸੱਟ ਮਾਰੀ ਜਾਂਦੇ ਹਨ ਤੇ ਅਖੀਰ ਤੇ ਸਿੱਟਾ ਇਹ ਨਿਕਲਦਾ ਹੈ ਕਿ ਜਿ ਤੁਸੀਂ ਇਸ ਸ਼ਬਦ ਵਿਚ ਦਸੀਆਂ ਹੋਈਆਂ ਸਾਰੀਆਂ ਚੀਜ਼ਾਂ ਦਾ ਤਿਆਗ ਨਹੀਂ ਕਰ ਸਕਦੇ ਤਾਂ ਮਾਸ-ਤਿਆਗੀ ਨਹੀਂ ਹੋ ਸਕਦੇ। ਪਾਂਡੇ ਇਸ ਦਲੀਲ ਦੀ ਕੁੜਿੱਕੀ ਵਿਚ ਚੰਗੀ ਤਰ੍ਹਾਂ ਫਸ ਜਾਂਦੇ ਹਨ। ਉਹ ਇਸ ਗੱਲ ਨੂੰ ਸਾਬਤ ਨਹੀਂ ਕਰ ਸਕੇ ਕਿ ਇਨ੍ਹਾਂ ਪੰਗਤੀਆਂ ਵਿਚ ਜਿਨ੍ਹਾਂ ਚੀਜ਼ਾਂ ਦੀ ਤੁਲਨਾ ਮਾਸ ਨਾਲ ਕੀਤੀ ਗਈ ਹੈ ਉਹ ਮਾਸ ਨਹੀਂ ਹਨ।

ਪਾਂਡੇ ਤਾਂ ਚੰਗੀ ਤਰ੍ਹਾਂ ਨਿਸਲ ਹੋ ਗਏ ਸਨ, ਪਰ ਭਾਈ ਸਾਹਿਬ ਨੇ, ਚਾਰ ਪੰਜ ਸੌ ਸਾਲ ਬਾਅਦ ਉਹਨਾਂ ਦੀ ਵਕਾਲਤ ਆਣ ਸ਼ੁਰੂ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਜੇ ਇਨ੍ਹਾਂ ਤੁਕਾਂ ਵਿਚ ਦਸੇ ਹੋਏ ਮਾਸ ਦੀ ਤੁਲਨਾ ਪ੍ਰਤੱਖ ਮਾਸ ਨਾਲ ਨਹੀਂ ਸੀ ਹੋ ਸਕਦੀ (ਜੇਹੜਾ ਕਿ ਦੇਗ ਵਿਚ ਪ੍ਰਿਆ ਰਿਝ ਰਿਹਾ ਸੀ) ਤਾਂ ਇਨ੍ਹਾਂ ਕੋਲੋਂ ਕੀ ਥੁੜਿਆ ਸੀ। ਫਿਰ ਤਾਂ 'ਸਵਾਲ ਗੰਦਮ ਤੇ ਜਵਾਬ ਚਣਾ' ਵਾਲੀ ਗੱਲ ਹੀ ਹੋਈ।

ਇਥੇ ਮਾਸ ਦੇ ਦ੍ਰਿਸ਼ਟਾਂਤ ਦੇ ਕੇ ਮਾਸ ਨਾਲ ਮਾਸ ਦਾ ਹੀ ਅਭੇਦ ਹੋਣਾ ਦਸਿਆ ਹੈ। ਮਾਸ ਤਿਆਗੀਆਂ ਵਾਸਤੇ ਇਹ ਮੁਸ਼ਕਲ ਪੈਦਾ ਹੋ ਜਾਂਦੀ ਹੈ ਕਿ ਇਹ ਚੀਜ਼ਾਂ ਛਡੀਆਂ ਨਹੀਂ ਜਾ ਸਕਦੀਆਂ ਤੇ ਜਿੰਨਾ ਚਿਰ ਇਹ ਛਡੀਆਂ ਨਹੀਂ ਜਾਂਦੀਆਂ ਉਨਾ ਚਿਰ ਉਹ ਮਾਸ ਹੀ ਖਾਂਦੇ ਹਨ।

ਹੁਣ ਮੈਂ ਉਹ ਤੁਕਾਂ ਆਪ ਦੇ ਪੇਸ਼ ਕਰਦਾ ਹਾਂ ਤੇ ਭਾਈ ਸਾਹਿਬ ਵਲੋਂ ਪੇਸ਼ ਕੀਤੀਆਂ ਗਈਆਂ ਢੁਚਰਾਂ ਦੇ ਵੀ ਨਾਲੋ ਨਾਲ ਗਿੱਟੇ ਘੜੀ ਜਾਵਾਂਗਾ।

(੧) **ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥** *(ਪੰਨਾ: 1289)*

ਭਾਵਾਰਥ- ਪਹਿਲਾਂ (ਇਹ ਜੀਵ) ਮਾਸੋਂ (ਪਿਤਾ ਦੇ ਬੀਰਜ ਰੂਪੀ ਮਾਸ ਤੋਂ) ਨਿਮਿਆ (ਟਿਕਿਆ) ਤੇ ਮਾਤਾ ਦੇ ਉਦਰ ਰੂਪੀ ਮਾਸ ਵਿਚ ਹੀ ਵਸਿਆ ਹੈ।

(੨) **ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥** *(ਪੰਨਾ: 1289)*

ਭਾਵਾਰਥ- ਜੀਵ ਨੂੰ ਪੈਦਾ ਕਰਕੇ (ਵਾਹਿਗੁਰੂ ਨੇ) ਮਾਤਾ ਦੇ ਪੇਟ ਵਿਚ ਵੀ ਇਸ ਦੇ ਮੂੰਹ ਵਿਚ ਨਾੜੂਏ ਦੀ ਰਾਹੀਂ ਮਾਸ ਹੀ ਪਾਇਆ। ਮਹਾਰਾਜ ਇਨ੍ਹਾਂ ਤੁਕਾਂ ਵਿਚ ਮਨੁੱਖ ਨੂੰ ਜਨਮ ਲੈਣ ਤੋਂ ਪਹਿਲੇ ਹੀ ਮਾਸਾਹਾਰੀ ਸਾਬਤ ਕਰ ਰਹੇ ਹਨ; ਕਿਉਂਕਿ ਮਾਤਾ ਦੇ ਪੇਟ ਵਿਚ ਵਧਣ ਫੁਲਣ ਲਈ ਮਾਤਾ ਦੇ ਮਾਸ ਵਿਚੋਂ ਉਪਜੇ ਸਾਰ ਦਾ ਰਸ ਰੂਪੀ ਅਹਾਰ ਮਾਸ ਹੀ ਮਿਲਿਆ। ਇਹ ਜੀਵ ਸੂਖਮ ਹੋਣ ਦੇ ਕਾਰਨ ਇਸ ਬਹੁਤ ਸੂਖਮ ਮਾਸ ਨੂੰ ਹੀ ਖਾ ਔਰ ਪਚਾ ਸਕਦਾ ਸੀ। ਭਾਈ ਸਾਹਿਬ ਇਸ ਦੇ ਸੰਬੰਧ ਵਿਚ ਇਸ ਤਰ੍ਹਾਂ ਦਾ ਘਚੋਲ ਮਾਰਦੇ ਹਨ- 'ਜੇ ਇਨ੍ਹਾਂ ਪੰਗਤੀਆਂ ਤੋਂ ਮਾਸ ਖਾਣ ਦਾ ਹੁਕਮ ਕਿਸੇ ਵਿੰਗੇ ਟੇਢੇ ਤਰੀਕੇ ਨਾਲ ਮਾਸਾਹਾਰੀ ਸਿੱਧ ਕਰ ਵੀ ਲੈਣ ਤਾਂ ਮਾਸ ਖਾਣਿਆਂ ਨੂੰ ਮਾਤਾ ਦੇ ਉਦਰ ਦਾ ਮਾਸ, ਮਾਤਾ ਦੇ ਉਦਰ ਵਿਚ ਜੰਮੀ ਪੋਟਲੀ, ਮਾਸ ਦਾ ਨਾੜੂਆ ਤੇ ਬੁਥ, ਹੱਡ, ਚੰਮ ਤਨ ਸਮੇਤ ਖਾ ਕੇ ਹੜੱਪ ਕਰ ਜਾਣੇ ਪੈਣਗੇ।'

ਭਾਈ ਸਾਹਿਬ ਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਹਮਲਾ ਹੋਰ ਕਿਸੇ ਤੇ ਨਹੀਂ ਸਗੋਂ ਸਿੱਧਾ ਗੁਰੂ ਨਾਨਕ ਸਾਹਿਬ ਉਤੇ ਹੋ ਰਿਹਾ ਹੈ, ਜੇਹੜੇ ਕਿ ਹਰਨ ਦੇ ਮਾਸ ਨੂੰ ਸਾਹਮਣੇ ਰੱਖ ਕੇ ਇਹੋ ਜਹੇ ਦ੍ਰਿਸ਼ਟਾਂਤ ਦੇਈ ਜਾ ਰਹੇ ਹਨ। ਇਹ ਜੀਵ ਜਦ ਤਕ ਮਾਤਾ ਦੇ ਪੇਟ ਵਿਚ ਰਿਹਾ, ਮਾਤਾ ਦੇ ਉਦਰ ਦਾ ਮਾਸ, ਮਾਤਾ ਦੇ ਉਦਰ ਦੇ ਅੰਦਰ ਜੰਮੀ ਜੀਵ ਪੋਤ ਤੇ ਨਾੜੂਆ ਇਸ ਆਦਮੀ ਦਾ ਉਸ ਵੇਲੇ ਆਧਾਰ ਸੀ, ਪਰ ਹੈਸੀ ਮਾਸ! ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਉਸ ਤੋਂ ਬਾਅਦ ਉਹ ਜੀਵ ਪੋਤ (ਜਿਉਤ) ਖਾਣ ਦੇ ਕੰਮ ਦੀ ਨਹੀਂ ਰਹੀ। ਬਾਹਰ ਆਉਣ ਦੇ ਬਾਅਦ ਉਸ ਦੇ ਅੰਦਰ ਅਪਵਿਤ੍ਰਤਾ ਆ ਜਾਂਦੀ ਹੈ ਤੇ ਖਾਣ ਦੇ ਕੰਮ ਦੀ ਨਹੀਂ ਰਹਿੰਦੀ। ਜਿਸ ਤਰ੍ਹਾਂ ਅਸੀਂ ਅੰਨ ਜਲ ਖਾਂਦੇ ਪੀਂਦੇ ਹਾਂ ਤੇ ਜਦ ਉਹਨਾਂ ਦਾ ਅਸਲੀ ਰਸ ਸਰੀਰ ਦਾ ਹਿੱਸਾ ਬਣ ਜਾਂਦਾ ਹੈ ਤਾਂ ਬਾਕੀ ਫੋਗ ਮਲ ਮੂਤਰ ਦੀ ਸ਼ਕਲ ਅਖਤਿਆਰ ਕਰ ਜਾਂਦਾ ਹੈ ਤੇ ਸਰੀਰ ਉਸ ਨੂੰ ਆਪਣੇ ਨਾ-ਮੁਆਫ਼ਕ ਹੋਣ ਕਰਕੇ ਬਾਹਰ ਸੁਟ ਦਿੰਦਾ ਹੈ ਜਿਵੇਂ ਥੁਕ, ਖੰਘਾਰ, ਗਿੱਡ ਤੇ ਪਸੀਨਾ ਆਦਿਕ। ਪਰ ਇਨ੍ਹਾਂ ਸਰੀਰ ਵਲੋਂ ਤਿਆਗੀਆਂ ਹੋਈਆਂ ਚੀਜ਼ਾਂ ਨੂੰ ਕੋਈ ਮਨੁੱਖ ਵੀ ਖਾਣ ਲਈ ਤਿਆਰ ਨਹੀਂ ਕਿਉਂਕਿ ਕੁਦਰਤ ਨੇ ਹੁਣ ਇਨ੍ਹਾਂ ਨੂੰ ਨਾ-ਖਾਣਯੋਗ ਬਣਾ ਦਿੱਤਾ ਹੈ।

ਇਸੇ ਤਰ੍ਹਾਂ ਉਹ ਜੀਵ ਪੋਤ ਵਾਲਾ ਮਾਸ ਉਤਨਾ ਚਿਰ ਬੱਚੇ ਵਾਸਤੇ ਪਵਿਤ੍ਰ ਖੁਰਾਕ ਸੀ, ਪਰ ਜਦ ਬਾਹਰ ਆ ਗਿਆ ਤਾਂ ਉਸ ਦੀ ਪੁਜ਼ੀਸ਼ਨ ਉਹੋ ਜਹੀ ਹੋ ਗਈ ਜਿਹੋ ਜਹੀ ਬਾਕੀ ਚੀਜ਼ਾਂ ਦੀ।

ਜੇਹੜਾ ਬੱਚਾ ਮਾਤਾ ਦੇ ਪੇਟ ਵਿਚ ਉਸ ਜੀਵ ਪੋਤ ਨੂੰ ਚੂਸਦਾ ਰਿਹਾ ਹੈ, ਬਾਹਰ ਆਉਣ ਦੇ ਬਾਹਦ ਉਹ ਬੱਚਾ ਵੀ ਉਸ ਚੀਜ਼ ਦੇ ਖਾਣ ਦੇ ਸਮਰੱਥ ਨਹੀਂ ਰਿਹਾ, ਇਸ ਲਈ ਉਸ ਦੀ ਖੁਰਾਕ ਬਣਨ ਲਈ ਮਾਤਾ ਦੇ ਮਾਸ ਨੇ ਦੂਜੀ ਸ਼ਕਲ ਅਖਤਿਆਰ ਕਰ ਲਈ, ਜਿਸ ਦੀ ਉਸ ਨੂੰ ਲੋੜ ਸੀ ਤੇ ਜਿਸ ਨੂੰ ਉਹ ਅਸਾਨੀ ਨਾਲ ਖਾ ਤੇ ਪਚਾ ਸਕਦਾ ਸੀ, ਉਹ ਹੈ ਦੁੱਧ। ਇਹ ਮਨੁੱਖ ਲਈ ਮਾਸ ਖਾਣ ਦੀ ਦੂਜੀ ਅਵਸਥਾ ਸੀ। ਇਸ ਗੱਲ ਨੂੰ ਸਿੱਧ ਕਰਨ

ਲਈ ਤੀਜੀ ਤੁਕ ਪੜ੍ਹੋ –

(੩) **ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥** *(ਪੰਨਾ : 1289)*

ਭਾਵਅਰਥ– ਜਦ ਇਹ ਜੀਵ ਮਾਤਾ ਦੇ ਪੇਟ ਰੂਪੀ ਮਾਸ ਵਿਚੋਂ ਬਾਹਰ ਕਢਿਆ ਗਿਆ ਤਾਂ ਇਸ ਨੂੰ ਆਪਣੇ ਖਾਣ ਲਈ ਦੁੱਧ ਦੀ ਸ਼ਕਲ ਵਿਚ ਆਪਣੀ ਮਾਤਾ ਦਾ ਮੰਮਾ ਰੂਪੀ ਮਾਸ ਦਾ ਗ੍ਰਾਸ (ਬੁਰਕੀ) ਹੀ ਮਿਲਿਆ।

ਭਾਈ ਜੀ ਕਥਨ ਕਰਦੇ ਹਨ ਕਿ 'ਕੀ ਇਸ ਤੀਜੀ ਪੰਗਤੀ ਤੋਂ ਮਾਸ ਖਾਣ ਦਾ ਗੁਰ ਹੁਕਮ ਸਿੱਧ ਹੁੰਦਾ ਹੈ? ਜੇ ਹੁੰਦਾ ਹੈ ਤਾਂ ਮਾਤਾ ਦੀ ਦੂਧੀ (ਮੰਮੇ ਨੂੰ ਵੀ ਚੱਕ ਮਾਰ ਕੇ) ਮਾਸ ਦਾ ਗਿਰਾਸ ਬਨਣਾ ਪਵੇਗਾ।

ਅਸੀਂ ਕਹਿੰਦੇ ਹਾਂ ਕਿ ਮੰਮਾ ਬਣਿਆ ਹੋਇਆ ਹੈ 'ਮਾਸ ਦਾ, ਉਸ ਵਿਚ ਪ੍ਰਮਾਤਮਾ ਨੇ ਮਾਸ ਨੂੰ ਦੁੱਧ ਦੀ ਸ਼ਕਲ ਵਿਚ ਬਦਲ ਕੇ ਮੰਮੇ ਵਿਚ ਭੇਜ ਦਿੱਤਾ ਹੈ ਤੇ ਕੁਦਰਤ ਨੇ ਉਸ ਮਾਸੂਮ ਬੱਚੇ ਨੂੰ ਵੀ ਇਹ ਸਮਝ ਦਿਤੀ ਹੈ ਕਿ ਇਸ ਸੂਖਮ ਮਾਸ ਨੂੰ ਇਸ ਵੇਲੇ ਕਿਹੜੇ ਤਰੀਕੇ ਨਾਲ ਖਾਣਾ ਹੈ। ਉਹ ਮੰਮੇ ਨੂੰ ਚੱਕ ਨਹੀਂ ਵਢਦਾ। ਮੰਮੇ ਨੂੰ ਐਸੇ ਢੰਗ ਨਾਲ ਚੂਸਦਾ ਹੈ ਕਿ ਮਾਤਾ ਨੂੰ ਕੋਈ ਕਸ਼ਟ ਨਾਂ ਪ੍ਰਤੀਤ ਹੋਵੇ। ਉਸ ਵੇਲੇ ਉਸ ਦੇ ਮੂੰਹ ਵਿਚ ਦੰਦ ਵੀ ਨਹੀਂ ਹੁੰਦੇ ਜਿਨ੍ਹਾਂ ਨਾਲ ਉਹ ਚੱਕ ਵਢ ਸਕੇ। ਜੇ ਕੁਦਰਤ ਨੇ ਇਸਤਰੀ ਦੇ ਮੰਮੇ ਵਾਸਤੇ ਚੱਕ ਵਢ ਕੇ ਖਾਣ ਲਈ ਬਣਾਏ ਹੁੰਦੇ ਤਾਂ ਉਸ ਦੇ ਜਮਦੇ ਦੇ ਮੂੰਹ ਵਿਚ ਹੀ ਪੂਰੇ ਦੰਦ ਹੋਣੇ ਸੀ।

ਜੇ ਇਹ ਮੰਮੇ ਵਿਚੋਂ ਪੈਦਾ ਹੋਇਆ ਦੁੱਧ ਮਾਸ ਨਹੀਂ ਸੀ ਤਾਂ ਜਾਨਵਰ ਦੇ ਮਾਸ ਨੂੰ ਸਿੱਧ ਕਰਨ ਲਈ ਇਹ ਦ੍ਰਿਸ਼ਟਾਂਤ ਹੀ ਕਿਉਂ ਦਿੱਤਾ ਗਿਆ। ਆਪ ਇਹ ਚਾਹੁੰਦੇ ਹਨ ਕਿ ਜਿੰਨੀਆਂ ਤੁਕਾਂ ਆਈਆਂ ਹਨ, ਹਰ ਇਕ ਵਿਚ ਇਉਂ ਲਿਖਿਆ ਹੋਵੇ ਕਿ ਮਾਸ ਖਾਓ ਜੀ! ਮਾਸ ਖਾਓ ਜੀ! ਮਾਸ ਖਾਓ ਜੀ! ਪਰ ਭਾਈ ਸਾਹਿਬ ਨੇ ਤਾਂ ਕਿਸੇ ਤੁਕ ਵਿਚੋਂ ਵੀ 'ਮਾਸ ਨਹੀਂ ਖਾਣਾ ਚਾਹੀਦਾ' ਦਾ ਭਾਵ ਇਸ਼ਾਰੇ ਮਾਤਰ ਵੀ ਸਾਬਤ ਕਰਕੇ ਨਹੀਂ ਵਿਖਾਇਆ ਤੇ ਨਾ ਹੀ ਇਹ ਕਿ ਮਾਸ ਮਲੇਛਾਂ ਦਾ ਖਾਣਾ ਹੈ।

(੪) **ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥** *(ਪੰਨਾ : 1289)*

ਇਸ ਵਿਚੋਂ ਆਪ ਇਸ ਤਰ੍ਹਾਂ ਨਿਕਲਣ ਦੀ ਕੋਸ਼ਿਸ਼ ਕਰਦੇ ਹਨ। 'ਲਉ ਦਸੋ ਇਸ ਤੁਕ ਵਿਚ ਵੀ ਭਲਾ ਕਿਤੇ ਮਾਸ ਖਾਣ ਦਾ ਉਪਦੇਸ਼ ਮਈ ਹੁਕਮ ਹੈ? ਜੇ ਹੈ ਤਾਂ ਆਦਮੀ ਦੇ ਬੱਚੇ ਤੇ ਬੱਚੇ ਦਾ ਮੂੰਹ, ਜੀਭ, ਵਿਛ ਤੇ ਨੱਕ ਆਦਿਕ ਸਭ ਖਾ ਜਾਣਾ ਪਵੇਗਾ ਕਿਉਂਕਿ ਇਹ ਸਭ ਮਾਸ ਦੇ ਬਣੇ ਹੋਏ ਹਨ।'

ਸੁਣੋ ਸ੍ਰੀ ਮਾਨ ਜੀ! ਆਪਣੇ ਬੱਚੇ ਨੂੰ ਕੋਈ ਨਹੀਂ ਖਾਂਦਾ, ਭਾਵੇਂ ਉਹ ਮਾਸਾਹਾਰੀ ਜਾਨਵਰ ਹੀ ਕਿਉਂ ਨਾਂ ਹੋਵੇ। ਸ਼ੇਰ, ਬਘਿਆੜ ਤੇ ਚਿਤਰੇ, ਬਾਜ, ਚਰਗ ਅਤੇ ਕੂਹੀਆਂ ਆਦਿਕ ਸਭ ਜਾਨਵਰ ਮਾਸਾਹਾਰੀ ਹਨ ਪਰ ਆਪਣੇ ਬੱਚਿਆਂ ਨੂੰ ਤਾਂ ਇਹ ਨਿਰੋਲ ਮਾਸਾਹਾਰੀ ਜਾਨਵਰ ਵੀ ਨਹੀਂ ਖਾਂਦੇ, ਪਰ ਚੁਮਦੇ ਚੱਟਦੇ ਜ਼ਰੂਰ ਹਨ। ਉਹਨਾਂ ਨੂੰ ਆਪਣੇ ਬੱਚਿਆਂ ਦਾ ਮਾਸ ਖਾਣ ਨਾਲੋਂ ਉਹਨਾਂ ਦੇ ਚੁਮਣ ਚੱਟਣ ਵਿਚ ਹੀ ਸਵਾਦ ਆਉਂਦਾ ਹੈ। ਇਸੇ ਤਰ੍ਹਾਂ ਆਦਮੀ ਵੀ ਆਪਣੇ ਬੱਚਿਆਂ ਨੂੰ ਚੁਮਦੇ ਚੱਟਦੇ ਹਨ। ਉਹਨਾਂ ਦੇ ਕਪੋਲ ਵੀ ਆਪਣੇ ਮੂੰਹ ਵਿਚ ਪਾਉਂਦੇ ਹਨ। ਜੋ ਸੁਆਦ ਉਹਨਾਂ ਨੂੰ ਆਪਣੇ ਬੱਚਿਆਂ ਦੇ ਚੁਮਣ

ਚੱਟਣ ਵਿਚ ਆਉਂਦਾ ਹੈ ਹੋਰ ਕਿਸੇ ਤਰ੍ਹਾਂ ਨਹੀਂ ਆ ਸਕਦਾ।

ਗੁਰਮੁਖੋ! ਇਸ ਤੁਕ ਵਿਚ ਸਿਰਫ ਇਹ ਸਿਧਾਂਤ ਨਿਰੂਪਣ ਕੀਤਾ ਗਿਆ ਹੈ ਕਿ ਇਸ ਮਨੁੱਖ ਦਾ ਮੂੰਹ ਮਾਸ ਦਾ ਤੇ ਜੀਭ ਵੀ ਮਾਸ ਦੀ ਬਣੀ ਹੋਈ ਹੈ। ਇਸ ਲਈ ਜੇ ਕਿਸੇ ਖਾਧੇ ਪੀਤੇ ਜਾਣ ਵਾਲੇ ਜਾਨਵਰ ਦਾ ਮਾਸ ਇਸ ਦੇ ਮੂੰਹ ਵਿਚ ਆ ਪਵੇ ਤਾਂ ਇਸ ਵਿਚ ਅਪਵਿਤ੍ਰਤਾ ਨਹੀਂ ਆ ਸਕਦੀ। ਸੋ ਇਹ ਤੁਕ ਇਸ ਤਰ੍ਹਾਂ ਮਾਸ ਖਾਣਾ ਸਿੱਧ ਕਰਦੀ ਹੈ। ਹੋਰ ਇੱਥੇ ਮਨੁੱਖ ਦੇ ਵਾਸਤੇ, ਮਨੁੱਖ ਦਾ ਮਾਸ ਖਾਣ ਦਾ ਵਿਧਾਨ ਸਿੱਧ ਕਰਨ ਦਾ ਕੋਈ ਪ੍ਰਯੋਜਨ ਨਹੀਂ, ਨਾਂ ਹੀ ਇਹ ਚਰਚਾ ਮਨੁੱਖ ਦੇ ਮਾਸ ਤੋਂ ਆਰੰਭ ਹੋਈ ਹੈ। ਦਸਿਆ ਇਹ ਜਾ ਰਿਹਾ ਹੈ ਕਿ ਮਨੁੱਖ ਆਦ ਤੋਂ ਅੰਤ ਤਕ (ਮਾਤਾ ਦੇ ਪੇਟ ਤੋਂ ਲੈ ਕੇ ਮਰਨ ਪ੍ਰਯੰਤ) ਮਾਸਾਹਾਰੀ ਹੈ। ਜਾਨਵਰ ਦੇ ਮਾਸ ਦੀ ਅਭੇਦਤਾ ਹੀ ਇਸ ਦੇ ਮਾਸ ਨਾਲ ਹੋਣੀ ਹੈ। ਚਰਚਾ ਜਾਨਵਰ ਦੇ ਮਾਸ ਤੋਂ ਅਰੰਭ ਹੋਈ ਹੈ ਤੇ ਉਸੇ ਨੂੰ ਮਨੁੱਖ ਲਈ 'ਭੁੰਚਣ ਯੋਗ' ਸਾਬਤ ਕਰਨ ਦਾ ਨਿਸ਼ਾਨਾ ਹੈ; ਹਰ ਇਕ ਤੁਕ ਤੀਰ ਵਾਂਗ ਉਸ ਨਿਸ਼ਾਨੇ ਨੂੰ ਢੂੰਡਦੀ ਜਾ ਰਹੀ ਹੈ।

ਇਹ ਨਿਸ਼ਾਨਾ **'ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥'** ਤੇ **'ਏਤੇ ਰਸ ਛੋਡਿ ਹੋਵੈ ਸੰਨਿਆਸੀ'** ਵਾਲੀ 'ਗੁਲਜ਼ਰੀ' ਹੈ। ਇਸ ਗੱਲ ਨੂੰ ਸਮਝਣ ਲਈ ਕੁਝ ਬਾਣੀ ਦੀਆਂ ਰਹਾਉ ਵਾਲੀਆਂ ਤੁਕਾਂ ਦਾ ਅਭਿਆਸ ਕਰਨਾ ਚਾਹੀਦਾ ਹੈ। ਰਹਾਉ ਵਾਲੀ ਤੁਕ ਇਕ ਨਿਸ਼ਾਨਾ ਹੈ ਤੇ ਬਾਕੀ ਤੁਕਾਂ ਉਸ ਦੀ ਪੁਸ਼ਟੀ ਲਈ ਲਾਭੋਂ ਚਾਭੋਂ ਖਿਆਲ ਲਿਆ ਕੇ ਉਥੇ ਘਟਾਈਆਂ ਜਾਂਦੀਆਂ ਹਨ ਪਰ ਜੇ ਉਹਨਾਂ ਨੂੰ ਇਕੱਲੀਆਂ ਇਕੱਲੀਆਂ ਕਰਕੇ ਸੋਚਣ ਲਗ ਜਾਈਏ ਤਾਂ ਉਹਨਾਂ ਤੋਂ ਕੋਈ ਗੱਲ ਵੀ ਸਿੱਧ ਨਹੀਂ ਹੋ ਸਕਦੀ। ਪਰ ਜੇ ਉਹ ਸਾਰੇ ਮਜ਼ਮੂਨ ਨੂੰ ਅਗੋਂ ਪਿਛੋਂ ਵਿਚਾਰਿਆ ਜਾਵੇ ਤਾਂ ਕਿਸੇ ਸਿਟੇ ਉਤੇ ਪਹੁੰਚ ਜਾਈਦਾ ਹੈ।

ਜਿਸ ਤਰ੍ਹਾਂ– **'ਮੇਰੇ ਮਨ ਐਸੋ ਕਰ ਸੰਨਿਆਸਾ॥'**
**'ਰੇ ਮਨ ਇਹ ਬਿਧ ਜੋਗ ਕਮਾਓ॥'**

ਅਤੇ– **'ਗੋਬਿੰਦ ਭਾਉ ਭਗਤਿ ਦਾ ਭੁਖਾ॥'** (ਭਾਈ ਗੁਰਦਾਸ) ਆਦਿਕ।

ਜਿਵੇਂ ਇਨ੍ਹਾਂ ਤੁਕਾਂ ਦਾ ਅਸਰ ਰਹਾਉ ਵਾਲੀਆਂ ਤੁਕਾਂ ਤੇ ਪੈਂਦਾ ਹੈ ਇਸੇ ਤਰ੍ਹਾਂ ਇਨ੍ਹਾਂ ਸਾਰੀਆਂ ਪੰਗਤੀਆਂ ਦੀ ਸੱਟ **'ਏਤੇ ਰਸ ਛੋਡਿ ਹੋਵੈ ਸੰਨਿਆਸੀ'** ਉਤੇ ਆਣ ਕੇ ਵਜਦੀ ਹੈ। ਹੁਣ ਲਵੋ ਪੰਜਵੀਂ ਤੁਕ।

(੫) **ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥** *(ਪੰਨਾ : 1289)*

ਇਸ ਤੇ ਭਾਈ ਰਣਧੀਰ ਸਿੰਘ ਜੀ ਇਹ ਨੋਟ ਚਾਹੜਦੇ ਹਨ। 'ਇਸਤਰੀ ਘਰ ਲਿਆਉਂਦਾ ਹੈ ਗ੍ਰਿਹਸਥ ਕਰਨ ਨੂੰ ਨਾ ਕਿ ਉਸ ਦਾ ਮਾਸ ਖਾਣ ਨੂੰ' ਆਪ ਜੋਸ਼ ਵਿਚ ਆ ਕੇ ਇਤਨੇ ਉਖੜੇ ਹਨ ਕਿ ਉਹਨਾਂ ਨੂੰ ਇਹ ਗੱਲ ਭੁਲ ਹੀ ਗਈ ਹੈ ਕਿ ਉਹ ਇਹ ਨੁਕਤਾਚੀਨੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕਰ ਰਹੇ ਹਨ ਕਿ ਇਹ ਉੱਤਰ ਪੰਡਿਆਂ ਨੂੰ ਕਿਉਂ ਨਾ ਫੁਰਿਆ? ਸਤਿਗੁਰੂ ਤਾਂ ਇਹ ਕਹਿ ਰਹੇ ਹਨ ਤੁਹਾਡਾ ਮਾਸ ਨਾਲ ਇਤਨਾ ਗੂਹੜਾ ਸੰਬੰਧ ਹੈ ਕਿ ਕਿਸੇ ਨਾ ਕਿਸੇ ਸ਼ਕਲ ਵਿਚ ਤੁਹਾਡੇ ਨਾਲ ਚੰਬੜਿਆ ਹੀ ਰਹੇਗਾ। ਜਦੋਂ ਤੁਸੀਂ ਵਿਆਹ ਕਰਦੇ ਹੋ ਤਾਂ ਮਾਸ ਦੀ ਇਸਤਰੀ ਤੁਹਾਡੇ ਘਰ ਵਿਚ ਆਉਂਦੀ ਹੈ ਤੇ ਉਸ ਦੇ ਮਾਸ ਨੂੰ ਤੁਸੀਂ ਬੜੇ ਭੇਦ ਭਰੇ ਤਰੀਕੇ ਨਾਲ ਖਾਂਦੇ ਹੋ। ਉਸ ਵੇਲੇ ਜੋ ਮਨੁੱਖ ਦਾ

ਵਤੀਰਾ ਹੁੰਦਾ ਹੈ ਇਥੇ ਖੋਹਲ ਕੇ ਦਸਣ ਦੀ ਲੋੜ ਨਹੀਂ। ਰਾਗ ਵਜਣ ਦੇ ਨਾਲ ਤਾਰ ਬੁਝ ਲਈਦੀ ਹੈ। ਉਸ ਵੇਲੇ ਇਹ ਇਸ ਤਰ੍ਹਾਂ ਦੇ ਮਾਸ ਤੋਂ ਬਹੁਤ ਰਸ ਮਹਿਸੂਸ ਕਰਦਾ ਹੈ। ਜਦ ਉਸ ਨੂੰ ਇਸ ਜਿਉਂਦੇ ਮਾਸ ਵਿਚ ਸਾਰੀ ਜੁਆਨੀ ਦੀ ਉਮਰ ਵਿਚ ਬੇਹੱਦ ਸਵਾਦ ਦੀ ਸੰਭਾਵਨਾ ਹੈ ਤੇ ਉਸ ਵਿਚੋਂ ਹੀਰਿਆਂ ਵਰਗੇ ਪੁੱਤਰ ਧੀਆਂ ਪੈਦਾ ਹੋਣੇ ਹਨ ਤਾਂ ਫਿਰ ਉਸ ਵਿਚਾਰੀ ਨੂੰ ਇਕੋ ਵਾਰੀ ਵਢ ਕੇ ਕਿਉਂ ਖਾਵੇ। ਪਰ ਜੇ ਹਰਨ ਤੇ ਬੱਕਰੇ ਦੇ ਮਾਸ ਤੋਂ ਪ੍ਰਹੇਜ ਕਰੋਗੇ ਤਾਂ ਉਸ ਤੋਂ ਤੁਸੀਂ ਕੀ ਲਾਭ ਪ੍ਰਾਪ ਕਰੋਗੇ ਬਗੈਰ ਉਜਾੜੇ ਦੇ?

ਸ੍ਰੀ ਮਾਨ ਜੀ, ਇਸ ਪੰਜਵੀਂ ਤੁਕ ਵਿਚ ਮਾਸ ਦੀ ਵਰਤੋਂ ਦਾ ਪੰਜਵਾਂ ਤਰੀਕਾ ਬਿਆਨ ਕੀਤਾ ਹੈ। ਇਸ ਤੇ ਤੁਰਦਿਆਂ ਤੁਰਦਿਆਂ ਹਰਨ ਦੇ ਮਾਸ ਤਕ ਅਪੜ ਪੈਣਾ ਹੈ, ਘਬਰਾਉਣ ਦੀ ਲੋੜ ਨਹੀਂ। ਉਹਨਾਂ ਦੀ ਇਹ ਗੱਲ ਤਾਂ ਹੀ ਸਿੱਧ ਹੋ ਸਕਦੀ ਸੀ, ਜੇ ਉਹ ਇਹ ਗੱਲ ਸਾਬਤ ਕਰਦੇ ਕਿ ਇਸਤਰੀ ਮਾਸ ਦੀ ਨਹੀਂ ਸਗੋਂ ਲੱਕੜ ਜਾਂ ਪੱਥਰ ਦੀ ਬਣੀ ਹੋਈ ਹੈ। ਤਾਂ ਕਿ ਉਹ ਗੁਰੂ ਜੀ ਦੀ ਇਸ ਦਲੀਲ ਨੂੰ ਚੰਗੀ ਤਰ੍ਹਾਂ ਰੱਦ ਕਰ ਸਕਦੇ ਅਤੇ ਜਿਹੜੇ ਪੰਡਤ ਕੁਰਖੇਤਰ ਦੇ ਮੈਦਾਨ ਵਿਚ ਹਾਰ ਖਾ ਗਏ ਸਨ ਉਹਨਾਂ ਦੀਆਂ ਰੂਹਾਂ ਸਚ ਖੰਡ ਪਧਾਰਨ ਵੇਲੇ, ਫੁਲਾਂ ਦੇ ਹਾਰ ਪਾ ਕੇ, ਭਾਈ ਸਾਹਿਬ ਦਾ ਸੁਆਗਤ ਕਰਦੀਆਂ।

**(੬) ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥** *(ਪੰਨਾ : 1289)*

ਭਾਈ ਸਾਹਿਬੋਵਾਚ– 'ਇਸ ਵਿਚ ਬੱਚੇ, ਸਾਕ ਸਬੰਧੀਆਂ ਦੀ ਉਤਪਤੀ ਮਾਸ ਤੋਂ ਦਸੀ ਹੈ, ਮਾਸ ਖਾਣ ਦਾ ਹੁਕਮ ਇਸ ਪੰਗਤੀ ਤੋਂ ਵੀ ਸਿੱਧ ਨਹੀਂ ਹੁੰਦਾ।'

ਸੱਚ ਖੰਡ ਵਾਸੀ ਮਿਠ ਬੋਲੜੇ ਮਿਤਰੋ! ਇਥੇ ਕੋਈ ਸ੍ਰਿਸ਼ਟੀ ਦੀ ਉਤਪਤੀ ਦਸਣ ਦਾ ਪ੍ਰਸੰਗ ਨਹੀਂ ਛਿੜਿਆ। ਝਗੜਾ ਹੈ ਮਾਸ ਖਾਣ ਜਾਂ ਨਾਂ ਖਾਣ ਦਾ, ਇਸ ਨੂੰ ਨਿਬੇੜਨ ਵਾਸਤੇ ਇਹ ਤੁਕਾਂ ਗਵਾਹ ਭੁਗਤ ਰਹੀਆਂ ਹਨ।

ਇਸ ਤੁਕ ਵਿਚ ਮਨੁੱਖ ਨੂੰ ਆਪਣੇ ਆਲੇ ਦੁਆਲੇ ਮਾਸ ਦਾ ਹੀ ਕੋਟ ਉਸਰਿਆ ਹੋਇਆ ਦਿਖਾਇਆ ਗਿਆ ਹੈ। ਇਹ ਸਭ ਤੁਕਾਂ ਵੈਸ਼ਨੋ ਪੰਡਤਾਂ ਨੂੰ ਚਾਰ ਚੁਫੇਰਿਉਂ ਘੇਰੀ ਆਉਂਦੀਆਂ ਹਨ ਤੇ ਉਹਨਾਂ ਨੂੰ ਸਹਿਜੇ ਸਹਿਜੇ ਇਕ ਗੁਠੇ ਲਾ ਕੇ ਫੜ ਲੈਣਗੀਆਂ ਤੇ ਪੁਛਣਾ ਹੈ ਕਿ ਦਸੋ ਪੰਡਤ ਜੀ ਮਹਾਰਾਜ! ਹੁਣ ਕਿਥੇ ਲੁਕੋਗੇ ਤੇ ਏਤੇ ਰਸ ਛੋਡੇ ਬਿਨਾਂ ਸੰਨਿਆਸੀ ਕਿਵੇਂ ਬਣੋਗੇ?

**(੭) ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥** *(ਪੰਨਾ : 1289)*
**(੮) ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥** *(ਪੰਨਾ : 1289)*

ਇਥੇ ਆ ਕੇ ਵੀ ਭਾਈ ਸਾਹਿਬ ਉਸੇ ਤਰ੍ਹਾਂ ਦੀ ਰੱਟ ਲਾਉਂਦੇ ਹਨ ਪਰ, ਇਥੇ ਤਾਂ ਗੁਰੂ ਜੀ ਨੇ ਪੰਡਤਾਂ ਪਰ ਐਸੀ ਚੋਟ ਕੀਤੀ ਹੈ ਕਿ ਫੜ ਕੇ ਬੂਥਾ ਹੀ ਭੰਨ ਛਡਿਆ ਹੈ। ਇਥੇ ਇਹ ਭਾਵ ਪ੍ਰਗਟ ਕੀਤਾ ਗਿਆ ਹੈ ਕਿ ਜੇ ਪੰਡਤ ਜੀ ਮਹਾਰਾਜ! ਤੁਹਾਨੂੰ ਇਸ ਮਾਮਲੇ ਦੀ ਸਮਝ ਏਸ ਵਾਸਤੇ ਨਹੀਂ ਪਈ ਕਿ ਤੁਹਾਨੂੰ ਗੁਰੂ ਨਹੀਂ ਮਿਲਿਆ ਅਜੇ ਤਕ ਨਿਗੁਰੇ ਹੀ ਫਿਰ ਰਹੇ ਹੋ, ਨਹੀਂ ਤਾਂ ਤੁਸਾਂ ਇਹ ਮਾਸ ਦੀ ਬਹਿਸ ਸਾਡੇ ਨਾਲ ਛੇੜਨੀ ਹੀ ਨਹੀਂ ਸੀ ਤੇ ਅਜੇਹੇ 'ਬਚਨ ਬਿਨਾਸ', ਫਜ਼ੂਲ ਬਚਨ, ਨਹੀਂ ਸੀ ਬੋਲਣੇ।

ਹੁਣ ਲਵੋ ਦੂਜੇ ਸਲੋਕ ਨੂੰ।

(੧) **ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥**

(੨) **ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥** *(ਪੰਨਾ : 1289)*

ਭਾਈ ਸਾਹਿਬ ਕਹਿੰਦੇ ਹਨ ਕਿ 'ਇਸ ਤੁਕ ਵਿਚ ਵੀ ਮਾਸ ਖਾਣ ਦੀ ਆਗਿਆ ਨਹੀਂ ਉਪਦੇਸ਼ੀ ਗਈ।'

ਕਿਸੇ ਨੇ ਠੀਕ ਆਖਿਆ ਹੈ ਕਿ 'ਮਰ ਗਏ ਤੇ ਮੁਕਰ ਗਏ' ਦਾ ਕੋਈ ਦਾਰੂ ਨਹੀਂ। ਇਹੋ ਦੋ ਤੁਕਾਂ ਹਨ ਜੇਹੜੀਆਂ ਕਿ ਮਾਸ ਵਿਰੋਧੀਆਂ ਦੇ ਸਿਧਾਂਤ ਨੂੰ ਚਕਨਾਚੂਰ ਕਰ ਦੇਂਦੀਆਂ ਹਨ। ਇਨ੍ਹਾਂ ਵਿਚ ਮਾਸ ਤੇ ਸਾਗ ਨੂੰ ਇਕੋ ਪੱਧਰ ਤੇ ਲੈ ਆਂਦਾ ਹੈ। ਇਹ ਸਵਾਲ ਕੀਤਾ ਗਿਆ ਹੈ ਕਿ ਪੰਡਤ ਜੀ! ਦਸੋ ਮਾਸ ਕੀ ਹੈ ਤੇ ਸਾਗ ਕੀ ਹੈ ਤੇ ਪਾਪ ਕੇਹੜੀ ਚੀਜ਼ ਵਿਚ ਵੜਿਆ ਹੋਇਆ ਹੈ? ਸਾਨੂੰ ਤਾਂ ਦੋਵੇਂ ਚੀਜਾਂ ਸਾਗ ਤੇ ਮਾਸ ਇਕ ਸਮਾਨ ਹੀ ਦਿਸਦੀਆਂ ਹਨ। ਕਿਸੇ ਚੀਜ਼ ਦੇ ਖਾਣ ਵਿਚ ਪਾਪ ਸਮਾਇਆ ਹੋਇਆ ਨਹੀਂ ਦਿਸਦਾ। ਇਥੇ ਜੇਹੜੇ ਪੰਡਤ ਲੋਕ ਮਾਸ ਖਾਣ ਨੂੰ ਧਰਮ-ਵਿਰੁਧ ਸਾਬਤ ਕਰ ਰਹੇ ਹਨ। ਉਹਨਾਂ ਨੂੰ ਹੀ ਮੂਰਖ ਸਿੱਧ ਕਰ ਰਹੇ ਹਨ। ਮੂਰਖਪੁਣੇ ਦਾ ਦਿਖਾਵਾ ਉਹਨਾਂ ਸੰਨਿਆਸੀ ਪੰਡਤਾਂ ਹੀ ਕੀਤਾ ਸੀ ਇਸੇ ਵਾਸਤੇ ਉਹ 'ਮਾਸ ਨਹੀਂ ਖਾਣਾ ਚਾਹੀਦਾ' ਕਹਿ ਕੇ ਮੂਰਖਾਂ ਵਾਂਗੂ ਝਗੜ ਰਹੇ ਹਨ।

(੩) **ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆਂ ਕੀ ਬਾਣੇ ॥**

(੪) **ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸਖਾਣੇ[1] ॥** *(ਪੰਨਾ : 1289)*

ਇਥੇ ਆ ਕੇ ਪੰਡਤਾਂ ਨੂੰ ਇਹ ਗੱਲ ਆਖੀ ਗਈ ਹੈ ਕਿ ਤੁਸੀਂ ਦੇਵਤਿਆਂ ਦੇ ਮਾਸ ਖਾਣ ਦੀ ਬਾਣਿ (ਆਦਤ) ਪੂਰੀ ਕਰਨ ਲਈ ਗੈਂਡਾ ਮਾਰ ਕੇ ਹੋਮ ਜਗ ਕਰਦੇ ਹੋ।

(ਹਿੰਦੂਆਂ ਦੇ ਸਾਰੇ ਧਰਮ ਸ਼ਾਸਤਰ ਮੰਨਦੇ ਹਨ ਕਿ ਦੇਵਤੇ ਵੀ ਮਾਸ ਖਾਂਦੇ ਹਨ।) ਪਰ ਆਪ ਤੁਸੀਂ ਮਾਸ ਨੂੰ ਛਡ ਕੇ ਬੈਠ ਕੇ ਨੱਕ ਪਕੜ ਲੈਂਦੇ ਹੋ ਕਿ ਕਿਤੇ ਮਾਸ ਦਾ ਮੁਸ਼ਕ ਨਾ ਆ ਜਾਵੇ। ਪਰ, ਰਾਤ ਨੂੰ ਤਾਂ ਮਨੁੱਖਾਂ ਨੂੰ ਹੀ ਖਾ ਜਾਂਦੇ ਹੋ। 'ਭਾਵ' ਕਿ ਪਰ-ਇਸਤਰੀਆਂ ਨਾਲ ਝੱਖਾਂ ਵੀ ਮਾਰਦੇ ਤੇ ਲੋਕਾਂ ਦੇ ਧਨ ਮਾਲ ਲੁਟਣ ਦੇ ਮਨਸੂਬੇ ਵੀ ਰਾਤ ਨੂੰ ਬੰਨ੍ਹਦੇ ਹੋ।

---

੧. ਏਥੇ ਮਾਣਸ ਸ਼ਬਦ ਦਾ ਅਰਥ ਭਾਈ ਸਾਹਿਬ ਮਾਸ ਕਰਦੇ ਹਨ। ਪਰ ਇਸ ਦਾ ਇਹ ਅਰਥ ਨਹੀਂ ਹੋ ਸਕਦਾ। ਇਹਨਾਂ ਜੋੜਾਂ ਨਾਲ ਨਾਂ ਕਿਸੇ ਕੋਸ਼ ਤੇ ਨਾਂ ਗੁਰੂ ਘਰ ਦੇ ਕਿਸੇ ਗ੍ਰੰਥ ਤੋਂ ਇਸ ਦਾ ਅਰਥ ਮਾਸ ਸਿੱਧ ਹੋ ਸਕਦਾ ਹੈ। ਇਹ ਹੈ ਭਾਈ ਸਾਹਿਬ ਦੀ ਪੂਰੀ ਪੂਰੀ ਮਨਮਤ ਅਤੇ ਕੂੜ ਕਬਾੜ। 'ਮਾਣਸ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਵਾਰ ਆਇਆ ਹੈ, ਪਰ ਕੋਈ ਇਕ ਭੀ ਐਸੀ ਤੁਕ ਨਹੀਂ ਮਿਲਦੀ ਜਿਸ ਤੋਂ 'ਮਾਣਸ' ਸ਼ਬਦ ਦਾ ਅਰਥ 'ਮਾਸ' ਸਾਬਤ ਹੋ ਸਕੇ। ਇਸ ਸ਼ਬਦ ਦਾ ਸਪਸ਼ਟ ਅਰਥ ਹੈ 'ਮਨੁੱਖ' ਇਸ ਦੇ ਸਬੂਤ ਵਜੋਂ ਕੁਝ ਤੁਕਾਂ ਇਥੇ ਅੰਕਤ ਕੀਤੀਆਂ ਜਾਂਦੀਆਂ ਹਨ।
(੧) 'ਮਾਣਸੁ' ਭਰਿਆ ਆਣਿਆ 'ਮਾਣਸੁ' ਭਰਿਆ ਆਇ।
(੨) ਜਿਸਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ।
(੩) ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈਰੇ।
(੪) ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।
(੫) ਗੁਰ ਸੇਵਾ ਤੇ ਭਗਤ ਕਮਾਈ ਤਬ ਇਹ ਮਾਣਸ ਦੇਹੀ ਪਾਈ। ਆਦਿਕ।

(੫) **ਫੜੁ ਕਰਿ ਲੋਕਾਂ ਨੂੰ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ॥**
**ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥** *(ਪੰਨਾ: 1289)*

'ਫੜੁ' ਸ਼ਬਦ ਦਾ ਅਰਥ ਹੈ 'ਪਾਖੰਡ', ਜਿਸ ਤਰ੍ਹਾਂ ਅੰਨ ਛੱਡ ਕੇ ਦੂਧਾਧਾਰੀ ਸਦਾਉਣ ਵਾਲੇ ਮਹਾਤਮਾ ਨੂੰ **'ਛਡਹਿ ਅੰਨੁ ਕਰਹਿ ਪਾਖੰਡ'** ਦੀ ਪਦਵੀ ਬਖਸ਼ੀ ਹੈ, ਇਥੇ ਉਹੋ ਪਦਵੀ ਆਪਣੇ ਆਪ ਨੂੰ ਮਾਸ-ਤਿਆਗੀ ਪ੍ਰਗਟ ਕਰਕੇ ਮਹਾਤਮਾ ਸਦਾਉਣ ਵਾਲੇ ਦੇਵਤਾ ਪੁਰਸ਼ਾਂ ਨੂੰ ਦਿਤੀ ਹੈ, ਕਿਉਂਕਿ ਉਹ ਵੀ ਤਾਂ ਲੋਕਾਂ ਨੂੰ ਫੜੁ (ਪਾਖੰਡ) ਕਰਕੇ ਹੀ ਦਿਖਲਾਉਂਦੇ ਹਨ ਤੇ ਗਿਆਨ ਧਿਆਨ ਉਹਨਾਂ ਨੂੰ ਸੁਝਦਾ ਹੀ ਨਹੀਂ। ਇਸ ਲਈ ਇਨ੍ਹਾਂ ਮਾਸ ਤਿਆਗ ਕੇ ਪਾਖੰਡ ਕਰਨ ਵਾਲੇ ਅੰਨ੍ਹੇ ਮਨੁੱਖਾਂ ਨੂੰ ਕੀ ਆਖੀਏ ਜੇਹੜੇ ਨਾ ਕੁਝ ਕਹਿਣ ਦੀ ਸਮਝ ਰਖਦੇ ਹਨ ਤੇ ਨਾ ਅਗਲੇ ਦੀ ਆਖੀ ਨੂੰ ਸਮਝ ਸਕਦੇ ਹਨ? ਇਹ ਲੱਛਣ ਹਨ ਮੂਰਖਾਂ ਦੇ।

ਭਾਈ ਗੁਰਦਾਸ ਜੀ ਮੂਰਖ ਦੇ ਲੱਛਣ ਇਸ ਤਰ੍ਹਾਂ ਦਸਦੇ ਹਨ-
**ਮੂਰਖ ਤਿਸਨੋ ਆਖੀਐ ਬੋਲਿ ਨ ਸਮਝੈ ਬੋਲਿ ਨ ਜਾਣੈ॥**
**ਹੋਰੋ ਕਿਹੁ ਕਰਿ ਪੁਛੀਐ ਹੋਰੋ ਕਿਉ ਕਰਿ ਆਖਿ ਵਖਾਣੈ॥**

ਸੋ ਇਥੇ **'ਫੜੁ ਕਰਿ ਲੋਕਾਂ ਨੂੰ ਦਿਖਲਾਵਹਿ॥'** ਕੇਵਲ ਮਾਸ ਤਿਆਗੀ ਗੁਰਮੁਖਾਂ ਨੂੰ ਹੀ ਆਖਿਆ ਗਿਆ ਹੈ। ਮਾਸ ਖਾਣ ਵਾਲਿਆਂ ਨੂੰ ਤਾਂ ਪਾਖੰਡ ਕਰਨ ਦੀ ਲੋੜ ਹੀ ਨਹੀਂ ਪੈਂਦੀ। (ਜਿਸ ਨੇ ਚੋਰੀ ਨਹੀਂ ਕਰਨੀ ਉਸ ਨੂੰ ਝੂਠ ਬੋਲਣ ਦੀ ਕੀ ਲੋੜ ਹੈ?) ਕਿਉਂਕਿ ਉਹਨਾਂ ਨੂੰ ਮਾਸ ਖਾਂਦਿਆਂ ਵੇਖ ਕੇ ਕਿਸੇ ਨੇ ੧੦੮ ਸ੍ਰੀ ਸੰਤ ਜੀ ਮਹਾਰਾਜ ਤਾਂ ਆਖਣਾ ਹੀ ਨਹੀਂ ਤੇ ਨਾ ਕਿਸੇ ਨੇ ਉਹਨਾਂ ਦੀ ਚਰਨੀ ਹੱਥ ਹੀ ਲਾਉਣਾ ਹੈ ਉਹ ਰਾਖਸ਼ ਜੂ ਹੋਏ! ਓਹ ਮਾਸ ਤਾਂ ਓਦੋਂ ਹੀ ਛਡਣਗੇ ਜਦੋਂ ਉਹਨਾਂ ਦੇ ਮਨ ਵਿਚ ਇਹ ਫੁਰਨਾ ਫੁਰੇਗਾ ਕਿ ਅਸੀਂ ਵੀ ਗੁਰੂ ਬਣ ਕੇ ਲੋਕਾਂ ਪਾਸੋਂ ਪੈਰ ਪੁਜਵਾ ਸਕੀਏ।

'ਫੜੁ' ਸ਼ਬਦ ਦਾ ਅਰਥ ਭਾਈ ਸਾਹਿਬ ਜੀ 'ਫੜ ਕੇ' (ਪਕੜ ਕੇ) ਦਾ ਕਰਦੇ ਹਨ ਜੋ ਕਿ ਸਰਾਸਰ ਅਨਰਥ ਹੈ। ਹਰ ਇਕ ਕੋਸ਼ ਵਿਚ ਇਸ ਦਾ ਅਰਥ 'ਪਾਖੰਡ' ਕੀਤਾ ਗਿਆ ਹੈ, ਸਾਰੇ ਟੀਕਾਕਾਰ ਵੀ ਫੜੁ ਦਾ ਅਰਥ ਪਾਖੰਡ ਹੀ ਕਰਦੇ ਹਨ।

ਭਾਈ ਸਾਹਿਬ ਜੀ ਇਸ ਤੋਂ ਡਰਦੇ ਕਿ ਇਹ ਪਾਖੰਡ ਦਾ ਸਿਰੋਪਾ ਕਿਤੇ ਸਾਨੂੰ ਹੀ ਨਾ ਮਿਲ ਜਾਵੇ ਇਸ ਦੇ ਅਰਥ 'ਫੜ ਕੇ' ਕਰਦੇ ਹਨ। ਜਿਹੜੇ ਵਿਆਕਰਣਕ ਨਿਯਮਾਂ ਵਿਚ ਗੁਰੂ ਬਾਣੀ ਲਿਖੀ ਗਈ ਹੈ, ਉਹਨਾਂ ਅਨੁਸਾਰ 'ਫੜੁ' ਦਾ ਅਰਥ 'ਫੜ ਕੇ' (ਪਕੜ ਕੇ) ਨਹੀਂ ਹੋ ਸਕਦਾ। ਪਰ ਇਸ ਦੀ ਸੱਟ ਉਹਨਾਂ ਦੇ ਆਪਣੇ ਸਿਰ ਤੇ ਪੈਂਦੀ ਸੀ ਇਸ ਵਾਸਤੇ ਉਹਨਾਂ ਇਹ ਜਾਣ ਬੁਝ ਕੇ ਗਲਤ ਅਰਥ ਕੀਤਾ ਹੈ।

ਜਿਥੋਂ ਤਕ ਨੱਕ ਦੇ ਫੜਨ ਦਾ ਸੁਆਲ ਹੈ ਇਸ ਤੋਂ ਪਹਿਲੀ ਤੁਕ (ਮਾਸੁ ਛੋਡਿ ਬੈਸਿ ਨਕੁ ਪਕੜਹਿ) ਵਿਚ ਫੜਾ ਚੁਕੇ ਹਨ, ਇਸ ਲਈ ਦੂਜੀ ਵੇਰ ਫੇਰ ਨੱਕ ਫੜਾਉਣ ਦਾ ਕੋਈ ਮਤਲਬ ਨਹੀਂ ਸੀ, ਜੇਹੜਾ ਪੂਰਬ-ਪੂਰਨ ਕਾਰਦੰਤਕ ਦਾ ਨਿਯਮ ਗੁਰਬਾਣੀ ਵਿਚ ਵਰਤਿਆ ਗਿਆ ਹੈ ਉਹ ਇਸ ਤੋਂ ਸਿੱਧ ਨਹੀਂ ਹੁੰਦਾ।

ਗੁਰਬਾਣੀ ਵਿਚ ਜਿਥੇ ਪੂਰਬ-ਪੂਰਨ ਕਾਰਦੰਤਕ ਦੀ ਲੋੜ ਪਈ ਹੈ ਉਥੇ 'ਕੇ' ਸ਼ਬਦ ਦੀ ਥਾਂ ਧਾਤੂ ਦੇ ਅੰਤ ਵਿਚ ਸਿਹਾਰੀ ਵਰਤੀ ਗਈ ਹੈ, ਇਸ ਦੀ ਸਬੂਤੀ **'ਮਾਸੁ ਛੋਡਿ ਬੈਸਿ ਨਕੁ ਪਕੜਹਿ'** ਤੋਂ ਹੀ ਹੋ ਜਾਂਦੀ ਹੈ, ਦੂਰ ਜਾਣ ਦੀ ਲੋੜ ਨਹੀਂ। **'ਛੋਡਿ'**-ਛਡ ਕੇ, **'ਬੈਸਿ'** -ਬੈਠ ਕੇ। ਜੇ ਇਥੇ ਇਸ ਦਾ ਅਰਥ 'ਫੜ ਕੇ' ਹੁੰਦਾ ਤਾਂ ਇਸ ਦਾ ਰੂਪ 'ਫੜਿ' ਹੋਣਾ ਸੀ।

ਜਿਹਾ ਕਿ-

**'ਅਜਰਾਈਲਿ ਫੜੇ ਫੜਿ ਕੁਠੇ।'** *(ਮਾਰੂ ਮ: ੫, ਪੰਨਾ ੧੧੦੧੯)*

**'ਪ੍ਰਭ ਦਾਸ ਕਾ ਦੂਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥'** *(ਪੰਨਾ : ੫੨੪)*

ਇਸ ਤਰ੍ਹਾਂ ਦੇ ਸਬੂਤ ਤੁਹਾਨੂੰ ਕਈਆਂ ਤੁਕਾਂ ਤੋਂ ਮਿਲਣਗੇ। ਜਿਹਾ ਕਿ- 'ਖੜਿ' ਖੜ ਕੇ, 'ਪੁਛਿ' ਪੁਛ ਕੇ, 'ਕਹਿ' ਕਹਿ ਕੇ, 'ਮਾਰਿ' ਮਾਰ ਕੇ, 'ਦੇਖਿ' ਦੇਖ ਕੇ, 'ਉਠਿ' ਉਠ ਕੇ, 'ਖੋਜਿ' ਖੋਜ ਕੇ, 'ਸੁਣਿ' ਸੁਣ ਕੇ, ਲੁਕਿ' ਲੁਕ ਕੇ, 'ਚੁਣਿ' ਚੁਣ ਕੇ ਤੇ 'ਫੜਿ' ਫੜ ਕੇ।

ਮੇਰਾ ਭਾਈ ਸਾਹਿਬ ਦੇ ਮੁਤੱਲਕ ਇਹ ਖਿਆਲ ਤਾਂ ਉਹਨਾਂ ਦੀ ਇਹ ਕਿਤਾਬ ਪੜ੍ਹ ਕੇ ਹੀ ਹੋ ਗਿਆ ਸੀ ਕਿ ਉਹ ਕੋਈ ਬਹੁਤੇ ਸਿਆਣੇ ਪੁਰਸ਼ ਨਹੀਂ ਸਨ, ਪਰ ਉਹਨਾਂ ਦੇ ਈਮਾਨ ਤੇ ਮੈਨੂੰ ਕਦੇ ਸ਼ੱਕ ਨਹੀਂ ਸੀ ਪਿਆ। ਪਰ, ਏਥੇ 'ਮਾਣਸ' ਦਾ ਮਾਸ ਤੇ 'ਫੜੁ' ਦਾ 'ਫੜ ਕੇ' ਅਰਥ ਕਰਨਾ, ਉਹਨਾਂ ਦਾ ਸਾਹਿਤਕ ਤੌਰ ਤੇ ਈਮਾਨਦਾਰ ਹੋਣਾ ਸਾਬਤ ਨਹੀਂ ਕਰਦਾ। ਰਹਿੰਦੀ ਕਸਰ ਉਹਨਾ 'ਭੰਗਾ' ਤੇ 'ਭਾਂਗ' ਦਾ ਅਰਥ 'ਮਾਸ' ਕਰਕੇ ਕੱਢ ਦਿਤੀ ਹੈ।

(੭) **ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ।**

(੮) **ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਹੀ।** *(ਪੰਨਾ : 1289)*

ਪ੍ਰਤੀਤ ਹੁੰਦਾ ਹੈ ਕਿ ਇਸ ਵੇਲੇ ਮਹਾਰਾਜ ਇਤਨੇ ਜੋਸ਼ ਵਿਚ ਆ ਗਏ ਹਨ ਕਿ ਉਹਨਾਂ ਲਈ ਕਰੜੇ ਤੋਂ ਕਰੜੇ ਸ਼ਬਦਾਂ ਦੀ ਵਰਤੋਂ ਕਰਨ ਲਗ ਪਏ ਹਨ। ਉਹਨਾਂ ਨੂੰ ਸਾਫ ਤੌਰ ਤੇ ਕਹਿ ਰਹੇ ਹਨ ਕਿ ਜਿਹੜਾ ਤੁਸਾਂ ਮਾਸ ਨਾ ਖਾਣਾ ਧਰਮ ਮੰਨ ਲਿਆ ਹੈ ਅੰਧਾਪਨ ਹੈ। ਤੁਹਾਡੀਆਂ ਅੰਦਰ ਦੀਆਂ ਅੱਖਾਂ ਨਹੀਂ ਹਨ। ਨਹੀਂ ਤਾਂ ਤੁਸੀਂ ਇਹ ਦਸੋ ਕਿ ਜੇਹੜੇ ਇਨਸਾਨ ਮਾਤ ਪਿਤਾ ਦੀ ਮਹਾਂ ਅਪਵਿੱਤਰ ਰਕਤ ਬਿੰਦ ਤੋਂ ਪੈਦਾ ਹੋਏ ਹਨ ਉਹ ਮਛੀ ਮਾਸ ਨੂੰ ਕਿਵੇਂ ਅਪਵਿੱਤਰ ਸਮਝਦੇ ਹਨ?

ਇਸੇ ਉਤੇ ਭਾਈ ਸਾਹਿਬ ਦੀ ਵਿਆਖਿਆ। 'ਮਾਤ ਪਿਤਾ ਦੀ ਰਕਤ ਤੋਂ ਸਰੀਰ ਦੇ ਨਿਪਜੇ ਜਾਣ ਦੀ ਦਲੀਲ ਦੇ ਕੇ ਮਛੀ ਮਾਸ ਦਾ ਹੜੱਪ ਕਰ ਜਾਣਾ ਜਾਇਜ਼ ਹੈ ਤਾਂ ਏਸ ਦਲੀਲ ਅਨੁਸਾਰ ਸਰੀਰ ਦੇ ਨਿਪਜਾਉਣ ਵਾਲੇ ਰਿਤੁਬੀਰਜ ਆਦਿਕ ਧਾਤੂਆਂ ਦਾ ਸਪੜ ਜਾਣਾ ਪਹਿਲਾਂ ਪ੍ਰਵਾਣ ਕਰਨਾ ਪਵੇਗਾ ਤੇ ਸਰੀਰ ਦੇ ਸਭੇ ਧਾਤੂ ਰਸ, ਰੁਧਰ ਮਾਸ ਚਰਬੀ ਮੇਦ ਅਸਥ ਅਤੇ ਮਿੱਝ ਆਦਿ ਸਭ ਭਖਸ਼ਣ ਕਰਨੇ ਪੈਣਗੇ। ਭੱਖ ਅਭੱਖ ਦੇ ਭੇਦ ਭੰਗ ਵਲੋਂ ਨਿਸੰਗ ਹੋਣਾ ਪਵੇਗਾ ਅਤੇ ਸਰਬ ਮਲਭਖੀ ਬਣਨਾ ਪਵੇਗਾ ਆਦਿ।

ਗੁਰਮੁਖੋ! ਗੁਰੂ ਜੀ ਮਨੁੱਖਾਂ ਨੂੰ ਮਨੁੱਖਾਂ ਦਾ ਖਾਣਾ ਨਹੀਂ ਸਿੱਧ ਕਰ ਰਹੇ। ਉਹ ਤਾਂ ਜੀਵਾਂ ਦੇ, ਇਨ੍ਹਾਂ ਚੀਜ਼ਾਂ ਦੇ ਬਣੇ ਹੋਏ ਸਰੀਰ ਲਈ, ਜੋ ਜਾਨਵਰ ਲਾਂਭੇ ਤੁਰੇ ਫਿਰਦੇ ਹਨ,

ਉਹਨਾਂ ਦਾ ਹੀ ਵਿਧਾਨ ਸਿੱਧ ਕਰ ਰਹੇ ਹਨ। ਇਸ ਦੇ ਵਾਸਤੇ ਉਹਨਾਂ ਜੀਵਾਂ ਦੇ ਮਾਸ, ਚਰਬੀ, ਮੇਦ ਅਸਥ ਮਿਝ ਸਭ ਕੁਦਰਤੀ ਆਹਾਰ ਹਨ। ਜਿਸ ਤਰੀਕੇ ਨਾਲ ਬਨਸਪਤੀ ਨੂੰ ਯਤਨ ਨਾਲ ਮਨੁੱਖ ਆਪਣਾ ਆਹਾਰ ਬਣਾਉਂਦਾ ਹੈ ਉਸੇ ਤਰ੍ਹਾਂ ਮਾਸ ਨੂੰ ਵੀ ਬਣਾ ਲੈਂਦਾ ਹੈ। ਇਸ ਵਿਚ ਕੁਦਰਤ ਦੀ ਕੋਈ ਟੰਗ ਨਹੀਂ ਟੁਟ ਪੈਂਦੀ। ਜੇਹੜੀ ਚੀਜ਼ ਕਿਸੇ ਜੀਵ ਦੀ ਕੁਦਰਤੀ ਖੁਰਾਕ ਨਹੀਂ ਉਸ ਵਿਚ ਉਸ ਦੀ ਰੁਚੀ ਨਹੀਂ ਹੋ ਸਕਦੀ। ਮਾਤਾ ਪਿਤਾ ਦੀ ਰਕਤ ਜਿਸ ਪ੍ਰਯੋਜਨ ਲਈ ਬਣੀ ਹੋਈ ਹੈ ਉਸ ਦੀ ਵਰਤੋਂ ਉਸੇ ਤਰ੍ਹਾਂ ਹੀ ਹੋਣੀ ਹੈ। ਓਹ ਖਾਣ ਦਾ ਕੋਟਾ ਪੂਰਾ ਕਰਨ ਲਈ ਨਹੀਂ। ਮਨੁੱਖ ਦੇ ਖਾਣ ਦਾ ਕੋਟਾ ਪੂਰਾ ਕਰਨ ਲਈ ਹੀ ਕੁਦਰਤ ਨੇ ਲੱਖਾਂ ਜੀਵ ਤੇ ਬਨਸਪਤੀ ਪੈਦਾ ਕੀਤੀ ਹੈ, ਹੈਨ ਦੋਵੇਂ ਚੀਜ਼ਾਂ ਜੀਵ ਹੀ। ਤਾਹੀਏਂ ਤਾਂ **'ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ'** ਕਥਨ ਕੀਤਾ ਹੈ। ਇਹ ਅਟੱਲ ਨਿਯਮ ਹੈ। ਸੋ ਮਾਤਾ ਪਿਤਾ ਦੀ ਰਕਤ ਖਾਣ ਪੀਣ ਦੇ ਤੌਰ ਤੇ ਅਭੱਖ ਹੈ, ਪਰ ਇਸ ਅਭੱਖ ਵਸਤੂ ਤੋਂ ਪੈਦਾ ਹੋਏ ਮਨੁੱਖ ਵਾਸਤੇ ਮੱਛੀ (ਜੋ ਉਸ ਤੋਂ ਅਪਵਿੱਤਰ ਨਹੀਂ) ਦਾ ਖਾਣਾ ਅਭੱਖ ਕਿਵੇਂ ਹੋ ਸਕਦਾ ਹੈ।

ਭਾਈ ਸਾਹਿਬ, ਗੁਰੂ ਜੀ ਵਲੋਂ ਪ੍ਰਤੱਖ ਮਾਸ ਦੀ ਸਿੱਧੀ ਲਈ ਦਿਤੀਆਂ ਦਲੀਲਾਂ ਦਾ ਹੀ ਖੰਡਨ ਕਰੀ ਜਾਂਦੇ ਹਨ। ਇਥੇ ਕਿਸੇ ਜਿਊਂਦੇ ਜਾਗਦੇ ਤੇ ਤੁਰੇ ਫਿਰਦੇ ਮਾਸ ਦੀ ਛੂਤ ਤੋਂ ਝਗੜਾ ਨਹੀਂ ਤੁਰਿਆ। ਸਾਰੀ ਗੱਲ ਦਾ ਮੁਢ ਉਹੋ ਮਾਸ ਹੈ ਜਿਸ ਨੂੰ ਮਨੁੱਖ ਖਾਂਦੇ ਹਨ ਤੇ ਵਢ ਟੁਕ ਕੇ ਦੇਗ ਵਿਚ ਪਾਇਆ ਗਿਆ ਹੈ।

(੯) **ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥** *(ਪੰਨਾ: 1289)*

ਭਾਈ ਸਾਹਿਬ, ਇਸ ਦੀ ਛਾਣ ਬੀਣ ਇਸ ਤਰ੍ਹਾਂ ਕਰਦੇ ਹਨ:-

'ਓਥੇ ਭੋਗ ਬਿਲਾਸ ਗ੍ਰਿਹਸਤ ਕਰਦੇ ਹਨ, ਓਥੇ ਕੋਈ ਇਕ ਦੂਜੇ ਦਾ ਮਾਸ ਤਾਂ ਨਹੀਂ ਵਢ ਵਢ ਖਾਂਦੇ। ਇਕ ਦੂਜੇ ਨੂੰ ਚੱਟਦੇ ਚੁਮਦੇ ਹੋਣਗੇ ਗਲਾਚੀ ਖਾਂਦੇ ਤਾਂ ਨਹੀਂ। ਭਾਵ ਓਹੋ ਪ੍ਰਤੀਤ ਹੁੰਦਾ ਹੈ ਕਿ ਮਾਸ ਦੇ ਨਾਮ ਮਾਤਰ ਤੋਂ ਨਫਰਤ ਨਹੀਂ ਚਾਹੀਦੀ। ਜੇ ਮਾਸ ਦੇਖਣ ਚਾਖਣ, ਪਰਸਣ, ਛੁਹਣ ਤੋਂ ਹੀ ਘਿਰਣਾ ਹੈ ਤਾਂ ਚੁਮਿਆ ਚਟਿਆ ਵੀ ਤਾਂ ਮਾਸ ਹੀ ਜਾਂਦਾ ਹੈ। ਉਹ ਕਿਉਂ ਚੁਮਦੇ ਚੱਟਦੇ ਹਨ, ਕੀ ਉਹ ਮਾਸ ਨਹੀਂ ? ਬਸ ਮਾਸ ਦੀ ਫੋਕੀ ਘਿਰਣਾ ਮਈ, ਪਾਖੰਡ ਕਿਰਿਆ ਦਾ ਹੀ ਇਥੇ ਖੰਡਣ ਹੈ, ਮੰਡਣ ਮਈ ਉਪੇਸ਼ ਏਥੇ ਵੀ ਨਹੀਂ।'

**ਇਸ ਤੇ ਵੀਚਾਰ।**

ਇਥੇ ਉਸ ਮਾਸ ਦਾ ਝਗੜਾ ਹੈ ਜਿਹੜਾ ਪ੍ਰਤੱਖ ਸਾਹਮਣੇ ਹੈ ਤੇ ਜਿਸ ਦੇ ਉਤੇ ਪੰਡਤ ਜਨ ਸ਼ੰਕਾਵਾਨ ਹੋਏ ਹਨ।

(੧) ਇਥੇ ਗੁਰੂ ਜੀ ਕਿਸੇ ਨੂੰ ਚੁਮ ਚਟ ਨਹੀਂ ਰਹੇ ਜਿਸ ਤੇ ਪੰਡਤਾਂ ਇਤਰਾਜ ਕੀਤਾ ਹੋਵੇ ਤੇ ਉਹਨਾਂ ਅਗੋਂ ਜਵਾਬ ਦਿੱਤਾ ਹੋਵੇ ਕਿ ਤੁਸੀਂ ਵੀ ਤਾਂ ਚੁਮਦੇ ਚੱਟਦੇ ਹੀ ਹੋ।

(੨) ਗੁਰੂ ਜੀ ਇਥੇ ਕਿਸੇ ਮਾਸ ਦੀ ਛੂਤ ਛਾਤ ਜਾਂ ਦੇਖਣ ਚਾਖਣ ਤੋਂ ਨਫਰਤ ਕਰਨ ਵਾਲੇ ਨੂੰ ਉਪਦੇਸ਼ ਨਹੀਂ ਦੇ ਰਹੇ। ਰਾੜ੍ਹੇ ਵਾਲੇ ਮਾਸ ਤੋਂ ਨਫਰਤ ਕਰਨ ਵਾਲਿਆਂ ਦੀ

ਖੁੰਬ ਠੱਪ ਰਹੇ ਹਨ।

(੩) ਪੰਡਤ ਪ੍ਰਤੱਖ ਮਾਸ ਤੋਂ ਨਫਰਤ ਕਰ ਰਹੇ ਹਨ, ਫੋਕੀ ਘਿਰਣਾ ਮਈ ਪਾਖੰਡ ਕਿਰਿਆ ਦਾ ਕੋਈ ਕਾਰਨ ਨਹੀਂ।

(੪) ਜਿਸ ਤਰ੍ਹਾਂ ਮਨੁੱਖ ਇਸਤਰੀਆਂ ਨੂੰ ਆਪਣੇ ਚਸਕੇ ਦੇ ਅਧੀਨ ਚੁਮਦੇ ਚੱਟਦੇ ਹਨ, ਹਰਨ ਦੇ ਮਾਸ ਦਾ ਚਸਕਾ ਉਸ ਤੋਂ ਵਧੀਕ ਨਹੀਂ।

(੫) ਗੁਰੂ ਜੀ ਇਸਤਰੀਆਂ ਦਾ ਚੁਮਣਾ ਚੱਟਣਾ ਵੀ ਮਾਸ ਖਾਣ ਦਾ ਇਕ ਅਸੂਲ ਕਥਨ ਕਰ ਰਹੇ ਹਨ।

(੬) ਇਸ ਦੇ ਵਿਰੁਧ ਦਲੀਲਾਂ ਦੇ ਕੇ ਗੁਰੂ ਨਾਨਕ ਦੇ ਸਿਧਾਂਤ ਨੂੰ ਖੰਡਨ ਕਰੀ ਜਾਂਦੇ ਹਨ ਜਿਸ ਦੀ ਭਾਈ ਸਾਹਿਬ ਨੂੰ ਸਮਝ ਨਹੀਂ ਪਈ।

ਇਥੇ ਸਾਹਮਣੇ ਰਿੱਝ ਰਹੇ ਮਾਸ ਦਾ ਝਗੜਾ ਚਲਿਆ ਹੋਇਆ ਹੈ, ਇਨ੍ਹਾਂ ਸਾਰੇ ਦ੍ਰਿਸ਼ਟਾਂਤਾਂ ਨੂੰ ਮਾਸ ਦੀ ਤੁਲਨਾ ਕਰਕੇ ਪ੍ਰਤੱਖ ਮਾਸ ਦੇ ਖਾਣ ਵਿਚ ਫੈਸਲਾ ਦੇਣਾ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਭਾਈ ਸਾਹਿਬ ਆਪ ਉਸ ਬਹਿਸ ਵੇਲੇ ਕੁਰਖੇਤਰ ਵਿਚ ਨਾਨੂੰ ਪੰਡਤ ਦੇ ਰੂਪ ਵਿਚ ਹਾਜ਼ਰ ਨਹੀਂ ਸਨ, ਨਹੀਂ ਤਾਂ ਇਹੋ ਦਲੀਲਾਂ ਦੇ ਕੇ ਗੁਰੂ ਜੀ ਨੂੰ ਨਾਲੋਂ ਨਾਲ ਝੂਠਿਆਂ ਕਰੀ ਜਾਂਦੇ ਤੇ ਹਰ ਤੁਕ ਦੇ ਬਾਅਦ ਆਖੀ ਜਾਂਦੇ, ਜੀ! ਇਨ੍ਹਾਂ ਤੋਂ ਮਾਸ ਖਾਣ ਦਾ ਵਿਧਾਨ ਸਿੱਧ ਨਹੀ ਹੁੰਦਾ। ਆਪ ਸਿੱਧੀ ਪਧਰੀ ਗੱਲ ਨੂੰ ਪੁਠਾ ਕਰਨ ਦਾ ਯਤਨ ਕਰਦੇ ਹਨ।

(੭) **ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ।**

(੮) **ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰ ਕਹਾਵੈ ਪਾਂਡੇ।** *(ਪੰਨਾ: 1289)*

ਇਥੇ ਇਹ ਗੱਲ ਸਿੱਧ ਕਰਨ ਦੀ ਲੋੜ ਨਹੀਂ ਸੀ ਕਿ ਮਨੁੱਖ ਦੀ ਉਤਪਤੀ ਕਿਥੋਂ ਹੋਈ ਹੈ। ਪੰਡਤਾਂ ਦਾ ਇਹ ਪ੍ਰਸ਼ਨ ਹੀ ਨਹੀਂ ਸੀ। ਇਤਰਾਜ ਮਾਸ ਉਤੇ ਹੈ।

ਗੁਰੂ ਜੀ ਕਹਿ ਰਹੇ ਹਨ ਕਿ ਮਨੁੱਖ ਮਾਸ ਤੋਂ ਜੰਮਿਆ ਮਾਸ ਤੋਂ ਨਿੰਮਿਆ, ਮਾਸ ਦਾ ਹੀ ਇਹ ਭਾਂਡਾ ਹੈ ਤੇ ਇਸ ਦੇ ਵਿਚ ਮਾਸ ਹੀ ਆ ਕੇ ਪੈਣਾ ਹੈ। ਇਹ ਮਾਸ ਦਾ ਭਾਂਡਾ ਬੱਕਰੇ ਆਦਿਕਾਂ ਦੇ ਮਾਸ ਨਾਲ ਹੀ ਭਰਿਆ ਜਾਣਾ ਹੈ, ਇਸ ਲਈ ਇਸ ਸਾਡੇ ਸਰੀਰ ਰੂਪੀ ਭਾਂਡੇ ਨੂੰ ਕੋਈ ਭਿੱਟ ਨਹੀਂ ਚੜ੍ਹ ਚਲੀ।

ਇਸ ਉਤੇ ਇਕ ਦ੍ਰਿਸ਼ਟਾਂਤ-

ਇਕ ਵਾਰ ਇਕ ਆਦਮੀ (ਜੋ ਕਿ ਜਾਤੀ ਕਰਕੇ ਬ੍ਰਾਹਮਣ ਸੀ) ਕਿਸੇ ਖੂਹ ਉਤੇ ਚਲਿਆ ਗਿਆ। ਅਗੇ ਇਕ ਆਦਮੀ ਬੋਕੇ ਨਾਲ ਪਾਣੀ ਭਰ ਰਿਹਾ ਸੀ। ਬ੍ਰਾਹਮਣ ਨੂੰ ਤੇਹ ਲਗੀ ਹੋਈ ਸੀ। ਉਹ ਕਹਿਣ ਲਗਾ ਕਿ ਭਾਈ ਜੀ ਮੈਨੂੰ ਜਲ ਛਕਾ ਦਿਓ। ਪਾਣੀ ਭਰਨ ਵਾਲੇ ਨੇ ਸਮਝਿਆ ਕਿ ਇਹ ਵੈਸ਼ਨੋ ਪੰਡਤ ਮਾਲੂਮ ਹੁੰਦਾ ਹੈ ਸ਼ਾਇਦ ਬੋਕੇ ਦਾ ਪਾਣੀ ਨਾ ਪੀਵੇ। ਉਹ ਕਹਿਣ ਲਗਾ ਕਿ ਮਹਾਰਾਜ ਜੀ! ਮੈਂ ਤਾਂ ਬੋਕੇ ਨਾਲ ਪਾਣੀ ਪਿਆ ਭਰਦਾ ਹਾਂ

ਜੋ ਚੰਮ ਦਾ ਹੈ। ਅਗੋਂ ਪੰਡਤ ਜੀ ਨੇ ਜਵਾਬ ਦਿੱਤਾ ਕਿ ਮੈਂ ਵੀ ਚੰਮ ਦੇ ਬੋਕੇ (ਸਰੀਰ) ਵਿਚ ਹੀ ਪਾਉਣਾ ਹੈ। ਗੁਰੂ ਜੀ ਦਾ 'ਹਮ ਮਾਸੈ ਕੇ ਭਾਂਡੇ' ਕਹਿਣ ਦਾ ਭਾਵ ਵੀ ਇਹੋ ਹੀ ਸੀ ਕਿ ਬੱਕਰੇ ਆਦਿਕ ਦੇ ਮਾਸ ਨੇ ਵੀ ਤਾਂ ਇਸ ਮਾਸ ਦੇ ਭਾਂਡੇ (ਸਰੀਰ) ਵਿਚ ਹੀ ਪੈਣਾ ਹੈ।

(੯) **ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ॥**

(੧੦) **ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਬਸੇਰਾ॥**

(੧੧) **ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥** *(ਪੰਨਾ: 1290)*

ਇਥੇ ਗੁਰੂ ਜੀ ਪ੍ਰਸ਼ਨ ਕਰਦੇ ਹਨ ਕਿ (ਭਲਾ ਦਸੋ) ਪੰਡਤ ਜੀ! (ਇਹ ਕੀ ਕਿ) ਬਾਹਰੋਂ ਲਿਆਂਦਾ ਹੋਇਆ (ਹਰਨ ਦਾ) ਮਾਸ ਮਾੜਾ ਤੇ ਘਰ ਦਾ ਵਰਤਿਆ ਮਾਸ ਚੰਗਾ? (ਫਿਰ) ਸਾਰੇ ਜੀਅ ਜੰਤ ਮਾਸ ਤੋਂ ਹੀ ਪੈਦਾ ਹੋਏ ਹਨ, ਜਿੰਦ ਨੇ (ਮਾਸ ਵਿਚ ਹੀ) ਡੇਰਾ ਲਾਇਆ ਹੋਇਆ ਹੈ। (ਸੋ) ਜਿਨ੍ਹਾਂ ਨੂੰ ਰਾਹ ਦਸਣ ਵਾਲਾ ਆਪ ਅੰਨ੍ਹਾ ਹੈ, ਓਹ ਨਾ ਖਾਣ ਯੋਗ ਚੀਜ਼ (ਭਾਵ ਪਰਾਇਆ ਹੱਕ) ਤਾਂ ਖਾਂਦੇ ਹਨ ਤੇ ਖਾਣ ਯੋਗ ਚੀਜ਼, (ਭਾਵ ਜਿਸ ਚੀਜ਼ ਤੋਂ ਜ਼ਿੰਦਗੀ ਦਾ ਮੁਢ ਬੱਝਾ) ਉਸ ਮਾਸ ਨੂੰ ਛੱਡੀ ਫਿਰਦੇ ਹਨ।

ਇਨ੍ਹਾਂ ਤੁਕਾਂ ਦੇ ਅਰਥਾਂ ਵਿਚ ਝੰਬੇਲਾ ਪਾਉਣ ਲਈ ਭਾਈ ਸਾਹਿਬ ਨੇ ਬਹੁਤ ਸਾਰੀ ਬੇਅਰਥ ਵਾਰਤਕ ਲਿਖ ਮਾਰੀ ਹੈ। ਅਸੀਂ ਉਸ ਰੋਲਘਚੋਲੇ ਨੂੰ ਛਡ ਕੇ ਸਿੱਧੀ ਗੱਲ ਕਰਦੇ ਹਾਂ ਕਿ ਚਰਚਾ ਗੁਰੂ ਜੀ ਦੁਆਰਾ ਦੇਗ ਵਿਚ ਧਰੇ ਹੋਏ ਮਾਸ ਰੂਪੀ ਭਖ ਤੋਂ ਚਲੀ ਹੈ। ਪੰਡਤਾਂ ਦਾ ਪੱਖ ਉਸਨੂੰ ਅਭੱਖ ਸਾਬਤ ਕਰਨਾ ਸੀ, ਇਸ ਲਈ ਕਿਸੇ ਵੀ ਵਿੰਗੇ ਟੇਢੇ ਤਰੀਕੇ ਨਾਲ ਇਸ ਨਿਸ਼ਾਨੇ ਤੋਂ ਉਖੜਿਆ ਨਹੀਂ ਜਾ ਸਕਦਾ। ਅਭੱਖ ਦਾ ਨਿਰਨਾ 'ਰਾਤੀ ਮਾਣਸ ਖਾਣੇ' ਵਾਲੀ ਤੁਕ ਵਿਚ ਸਪਸ਼ਟ ਕਰ ਦਿੱਤਾ ਹੈ। ਬਾਹਰ ਦਾ ਮਾਸ ਬੱਕਰੇ ਤੇ ਹਰਨ ਆਦਿਕਾਂ ਦਾ ਮਾਸ ਤੇ ਘਰ ਕਾ ਮਾਸ ਜੇਹੜਾ ਮੁਢ ਤੋਂ ਚਲੀਆਂ ਆ ਰਹੀਆਂ ਤੁਕਾਂ ਵਿਚ ਵਰਣਨ ਕੀਤਾ ਹੈ ਤੇ ਜਿਸ ਦੀ ਵਰਤੋਂ ਸਭ ਲੋਕ (ਸਮੇਤ ਪੰਡਿਆਂ ਦੇ) ਕਰਦੇ ਹਨ। ਓਹ ਪੰਡਤਾਂ ਨੂੰ ਗੱਜ ਵਜ ਕੇ ਕਹਿ ਰਹੇ ਹਨ ਕਿ ਜਿਨ੍ਹਾਂ ਲੋਕਾਂ ਦਾ ਗੁਰੂ ਅੰਨ੍ਹਾ ਹੈ ਓਹ ਇਸ ਭੱਖ ਵਸਤੂ ਮਾਸ ਨੂੰ ਤਾਂ ਛਡੀ ਫਿਰਦੇ ਹਨ ਪਰ, ਪਰ ਤਨ, ਤੇ ਪਰ ਧਨ ਰੂਪੀ ਅਭੱਖ ਭਖੀ ਜਾ ਰਹੇ ਹਨ। ਹੁਣ ਕੋਈ ਪੁਛੇ ਕਿ **'ਅੰਧੁ ਗੁਰੂ ਜਿਨ ਕੇਰਾ'** ਦਾ ਫਤਵਾ ਮਾਸ ਖਾਣ ਵਾਲਿਆਂ ਉਤੇ ਘਟਦਾ ਹੈ ਕਿ ਨਾਂ ਖਾਣ ਵਾਲਿਆਂ ਉਤੇ? ਇਸ ਤੋਂ ਅਗੇ ਜੋ ਬਾਕੀ ਤੁਕਾਂ ਹਨ ਉਹ ਹੁਣ ਮੈਂ ਇਕੋ ਵਾਰ ਇਕੱਠੀਆਂ ਲਿਖ ਕੇ ਉਹਨਾਂ ਦਾ ਸਮੁਚਾ ਭਾਵ ਪਾਠਕਾਂ ਦੇ ਸਾਹਮਣੇ ਰਖਦਾ ਹਾਂ, ਜੋ ਸਿੱਧੀ ਸੜਕ ਹੈ, ਤੇ 'ਏਤੇ ਰਸ ਛੋਡਿ ਹੋਵੈ ਸੰਨਿਆਸੀ' ਦੇ ਡੇਰੇ ਉਤੇ ਜਾ ਪਹੁੰਚਦੀ ਹੈ।

**ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥**
**ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥**
**ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ॥**
**ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥**
**ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥**
**ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੈਣਾ।**

**ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥**[੧]
**ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਨਾ॥** *(ਪੰਨਾ: 1290)*
**ਪਾਂਡੇ ਤੂੰ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥**
**ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥**
**ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤ ਬਿਕਾਰਾ॥**
**ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥** *(ਪੰਨਾ ਨੰ: ੧੨੯੦)*

ਗੁਰੂ ਜੀ ਆਪ ਮਾਸ ਖਾਣ ਦੇ ਹੱਕ ਵਿਚ ਹਨ, ਪਰ ਇਤਰਾਜ ਕਰਨ ਵਾਲੇ ਪੰਡਤਾਂ ਨੂੰ ਉਹਨਾਂ ਦੇ ਘਰ ਵਿਚੋਂ ਹੀ ਪ੍ਰਮਾਣ ਲੱਭ ਕੇ ਝੂਠਿਆਂ ਕਰਦੇ ਹਨ ਤੇ ਉਹਨਾਂ ਗ੍ਰੰਥਾਂ ਦਾ ਹਵਾਲਾ **ਉਸ਼ਟ ਲੱਕੜ ਨਿਆਇ** ਅਨੁਸਾਰ ਦੇ ਰਹੇ ਹਨ।

ਜਦ ਪੰਡਿਆਂ ਨੇ ਮਹਾਰਾਜ ਦੇ ਇਸ ਪ੍ਰਤੱਖ ਮਿਰਗ ਦੇ ਮਾਸ ਦੇ ਰਿੰਨ੍ਹਣ ਤੇ ਸ਼ੰਕਾ ਕੀਤੀ ਤਾਂ ਉਹਨਾਂ ਨੇ ਪੰਡਤਾਂ ਨੂੰ ਕਿਹਾ ਕਿ ਤੁਹਾਡੇ ਵੇਦਾਂ ਤੇ ਪੁਰਾਣਾਂ ਵਿਚ ਜਾਨਵਰਾਂ ਦੇ ਮਾਸ ਖਾਣ ਦਾ ਵਿਧਾਨ ਮੌਜੂਦ ਹੈ। ਇਸ ਮਾਸ ਖਾਣ ਦੀ ਮਰਯਾਦਾ ਚਹੁੰਆਂ ਜੁਗਾਂ ਤੋਂ ਚਲੀ ਆ ਰਹੀ ਹੈ। ਜੱਗਾਂ, ਵੀਆਹਾਂ ਤੇ ਹੋਰ ਧਾਰਮਕ ਕਾਰਜਾਂ (ਜੰਞੂ ਸੰਸਕਾਰ, ਆਦਿਕਾਂ) ਵਿਚ ਮਾਸ ਦਾ ਵਰਤਨਾ ਉਹਨਾਂ ਸਮਿਆਂ ਨੂੰ ਸੋਹਣਾ[੨] ਬਣਾ ਦੇਂਦਾ ਹੈ।

ਹੋਰ, ਸਾਰੇ ਇਸਤਰੀਆਂ ਪੁਰਖ ਰਾਜੇ ਮਹਾਰਾਜੇ ਤੇ ਪਾਤਸ਼ਾਹ ਮਾਸ ਤੋਂ ਹੀ ਪੈਦਾ

---

੧. ਭਾਈ ਸਾਹਿਬ ਮੁਰਗੀ ਦਾ ਝਟਕਾ ਕਰਨ ਦੇ ਬਦਲੇ ਅਕਾਲੀ ਕੌਰ ਸਿੰਘ ਜੀ ਨੂੰ ਤਾਂ ਖ਼ੂਨੀ ਖ਼ੂਨੀ ਕਹਿ ਕੇ ਦੁਰਕਾਰਦੇ ਹਨ, ਪਰ ਦੂਜੇ ਪਾਸੇ ਇਹੋ ਜਹੇ ਖ਼ੂਨੀ ਸਿੰਘਾਂ ਦੇ ਘਰੋਂ (ਜੇਹੜੇ ਸਾਰੀ ਉਮਰ ਆਪਣੇ ਹੱਥਾਂ ਨਾਲ ਬੱਕਰੇ ਝਟਕਾ ਕੇ ਮਾਸ ਖਾਂਦੇ ਰਹੇ ਤੇ ਹੁਣ ਤਕ ਖਾਈ ਜਾਂਦੇ ਹਨ ਤੇ ਉਹ ਮੇਰੇ ਪਾਸ ਜਿਊਂਦੇ ਜਾਗਦੇ ਗਵਾਹ ਮੌਜੂਦ ਹਨ) ਸੁਕੀ ਰਸਤ ਲੈ ਕੇ ਆਪਣੀ ਹਥੀਂ ਸਰਬ ਲੋਹ ਦੇ ਬਾਟਿਆਂ ਵਿਚ ਕੜਾਹ ਪ੍ਰਸ਼ਾਦ ਤਿਆਰ ਕਰਕੇ ਰਜਵੇਂ ਗਫੇ ਲਾਉਂਦੇ ਰਹੇ ਹਨ। ਇਹ ਉਸੇ ਤਰ੍ਹਾਂ ਦੀ ਪਾਖੰਡ ਕਿਰਿਆ ਹੈ ਜਿਸ ਤਰ੍ਹਾਂ ਬ੍ਰਾਹਮਣ ਦੀ ਸੀ, ਜੇਹੜਾ ਕਿ ਮਾਸਾਹਾਰੀ ਰਾਜਿਆਂ ਪਾਸੋਂ ਦਾਨ ਲੈ ਕੇ ਖਾਈ ਭੀ ਜਾਂਦਾ ਸੀ ਤੇ ਨਾਲੇ ਉਹਨਾਂ ਨੂੰ ਨਰਕਾਂ ਦਾ ਅਧਿਕਾਰੀ ਮੰਨਦਾ ਸੀ।

੨. ਇਸ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੂੰ ਜੱਗਾਂ ਅਤੇ ਕਾਜਾਂ ਵਿਚ ਮਾਸ ਦਾ ਵਰਤਿਆ ਜਾਣਾ ਬੜਾ ਸੋਹਣਾ ਲਗਦਾ ਸੀ। ਜੇ ਸਤਿਗੁਰੂ ਭਾਈ ਰਣਧੀਰ ਸਿੰਘ ਵਾਂਗ ਮਾਸ ਨੂੰ ਅਪਵਿੱਤਰ, ਭ੍ਰਿਸ਼ਟ, ਮਲੇਛਾਂ ਤੇ ਰਾਕਸ਼ਾਂ ਦਾ ਖਾਣਾ ਸਮਝਦੇ ਹੁੰਦੇ ਤਾਂ ਉਨ੍ਹਾਂ ਨੇ 'ਜਜਿ ਕਾਜਿ ਵੀਆਹਿ ਸੁਹਾਵੈ' ਵਾਲੀ ਉਪਮਾ ਮਾਸ ਨੂੰ ਨਹੀਂ ਸੀ ਦੇਣੀ। ਭ੍ਰਿਸ਼ਟ ਚੀਜ਼ ਨੂੰ ਕੋਈ ਸੋਹਣੀ ਨਹੀਂ ਆਖ ਸਕਦਾ। ਜਿਸ ਤਰ੍ਹਾਂ ਕਦੇ ਕੋਈ ਵਿਸ਼ਟੇ ਵਰਗੀ ਕੁਦਰਤੀ ਅਭੱਖ ਵਸਤੂ ਨੂੰ ਟੱਟੀ ਵਿਚ ਪਈ ਵੇਖ ਕੇ ਇਹ ਨਹੀਂ ਆਖ ਸਕਦਾ ਕਿ 'ਵੇਖੋ! ਟੱਟੀ ਵਿਚ ਪਿਆ ਵਿਸ਼ਟਾ ਕੈਸਾ ਸੋਹਣਾ ਲਗਦਾ ਹੈ!' ਭਾਈ ਜੀ ਦੇ ਕਥਨ ਅਨੁਸਾਰ ਜੇ ਉਹਨਾਂ ਨੂੰ ਮਾਸ ਖਾਣ ਦੀ 'ਫਿਟਕ' ਨਹੀਂ ਸੀ ਪਈ ਤਾਂ ਜਿਵੇਂ ਕੋਈ ਅਭੱਖ (ਭਰਿਸ਼ਟ) ਵਿਸ਼ਟੇ ਨੂੰ ਹੱਥ ਨਹੀਂ ਲਾਉਂਦਾ ਉਸ ਨੂੰ ਦੇਖਦੇ ਸਾਰ ਨੱਕ ਵਟ ਲੈਂਦਾ ਹੈ, ਨਾਸਾਂ ਅੱਗੇ ਪੱਲਾ ਲੈ ਲੈਂਦਾ ਹੈ, ਇਸੇ ਤਰ੍ਹਾਂ ਮਹਾਰਾਜ ਨੂੰ ਚਾਹੀਦਾ ਸੀ ਕਿ ਉਹ ਉਸ ਹਰਨ ਦੇ ਮਾਸ ਨੂੰ ਭ੍ਰਿਸ਼ਟ ਸਮਝ ਕੇ, ਐਸੀ ਗਲਤੀ ਕਰਨ ਵਾਲੇ ਪੁਰਸ਼ ਦੇ ਗਲ ਪੈ ਜਾਂਦੇ, ਐਸੇ ਗੰਦ ਵਿਚ ਆਪ ਹੱਥ ਨਾ ਮਾਰਦੇ ਅਤੇ ਚੁਲ੍ਹੇ ਉਤੇ ਧਰ ਕੇ ਉਸ ਦਾ ਗੰਦਾ ਮੁਸ਼ਕ ਮੇਲੇ ਵਿਚ ਨਾ ਖਿਲਾਰਦੇ। ਜੇਹੜੇ ਪੰਡੇ ਇਸ ਨੂੰ ਭ੍ਰਿਸ਼ਟ ਸਮਝਦੇ ਸਨ ਉਹਨਾਂ ਤਾਂ ਜਿਸ ਵੇਲੇ ਮਾਸ ਦਾ ਧਰਿਆ ਜਾਣਾ ਸੁਣਿਆ ਉਸੇ ਵੇਲੇ ਡਾਂਗਾਂ ਚੁਕ ਲਈਆਂ ਤੇ ਇਸ ਭ੍ਰਿਸ਼ਟਾਚਾਰ ਦੇ ਜ਼ਿੰਮੇਵਾਰ ਨੂੰ ਆਣ ਘੇਰਿਆ।

ਹੋਏ ਹਨ। (ਮਾਸ ਖਾ ਖਾ ਕੇ ਹੀ ਮੋਟੇ ਹੋਏ ਹੋਏ ਹਨ) ਪਰ ਤੁਸੀਂ ਉਹਨਾਂ ਕੋਲੋਂ ਰੋਜ ਦਾਨ ਲੈ ਲੈ ਖਾਂਦੇ ਹੋ। ਇਸਲਈ ਜੇ ਉਹ ਮਾਸ ਖਾਣ ਕਰਕੇ ਨਰਕਾਂ ਦੇ ਅਧਿਕਾਰੀ ਹਨ ਤਾਂ ਤੁਸੀਂ ਉਹਨਾਂ ਪਾਸੋਂ ਦਾਨ ਲੈਣ ਵਾਲੇ ਕਿਵੇਂ ਸੁਰਗਾਂ ਵਿਚ ਜਾਉਗੇ? ਇਹ ਤਾਂ ਬੜੀ ਧੱਕੇਸ਼ਾਹੀ ਅਤੇ ਅਨਿਆਇ ਹੈ ਕਿ ਇਨ੍ਹਾਂ ਮਾਸ ਖਾਣ ਵਾਲੇ ਪਾਪੀ ਰਾਜਿਆਂ ਦਾ ਧਾਨ ਖਾਣ ਵਾਲੇ ਤਾਂ ਸੁਰਗਾਂ ਨੂੰ ਜਾਣ ਤੇ ਦਾਨ ਦੇਣ ਵਾਲੇ ਨਰਕਾਂ ਨੂੰ! ਪੰਡਤ ਨੂੰ ਆਪ ਤਾਂ ਇਸ ਗੱਲ ਦੀ ਸਮਝ ਨਹੀਂ ਆਈ ਪਰ ਲੋਕਾਂ ਨੂੰ ਸਮਝਾਉਣ ਲਈ ਸਿਆਣਾ ਬਣਿਆ ਬੈਠਾ ਹੈ।

ਇਸ ਸਾਰੀ ਲੜੀ ਨੂੰ ਜੋੜ ਕੇ ਅਰਥ ਕਰਨ ਨਾਲ ਕਿਤੇ ਸੂਈ ਦਾ ਸੰਚਾਰ ਨਹੀਂ ਰਹਿ ਜਾਂਦਾ ਕਿ ਇਸ ਦੇ ਭਾਵ ਨੂੰ ਇਧਰ ਉਧਰ ਦੀਆਂ ਚਾਲਾਂ ਚਲ ਕੇ ਲਾਂਭੇ ਲੈ ਜਾਇਆ ਜਾਵੇ। ਇਥੇ ਉਸ ਮਾਸ ਦਾ ਵਰਨਣ ਹੈ ਜਿਹੜਾ ਦੇਗ ਵਿਚ ਰਿੱਝ ਰਿਹਾ ਹੈ ਜਿਸ ਦਾ ਖਾਣਾ ਵੇਦਾਂ ਅਤੇ ਕਤੇਬਾਂ ਵਿਚ ਲਿਖਿਆ ਹੋਇਆ ਹੈ। ਜਿਸ ਨੂੰ ਹਿੰਦੂ, ਮੁਸਲਮਾਨ ਤੇ ਈਸਾਈ ਆਦਿਕ ਸਭ ਕੌਮਾਂ ਖਾ ਰਹੀਆਂ ਹਨ। ਜਿਸ ਮਾਸ ਨਾਲ ਜੱਗ ਕੀਤੇ ਜਾਂਦੇ ਹਨ। ਵਿਆਹਾਂ ਸ਼ਾਦੀਆਂ ਤੇ ਧਾਰਮਕ ਸੰਸਕਾਰਾਂ ਵੇਲੇ ਖਾਧਾ ਜਾਂਦਾ ਹੈ। ਜਿਸ ਨੂੰ ਸਾਰੇ ਰਾਜੇ ਮਹਾਰਾਜੇ ਪਾਤਸ਼ਾਹ ਖਾਂਦੇ ਹਨ। ਜਿਸ ਨੂੰ ਅੱਜ ਤਕ ਸਾਰੇ ਹਿੰਦੂ, ਬ੍ਰਾਹਮਣ ਤੇ ਛੱਤਰੀ ਖਾਂਦੇ ਚਲੇ ਆ ਰਹੇ ਹਨ, ਜਿਹੜਾ ਮਾਸ ਦੇਵੀ ਦਿਉਤਿਆਂ ਤੇ ਪਿਤਰਾਂ ਦਾ ਖਾਣਾ ਭੀ ਹੈ। ਸੋ ਇਸ ਬਹਿਸ ਵਿਚ ਇਸੇ ਮਾਸ ਨੂੰ ਖਾਣਾ ਸਿੱਧ ਕਰਨ ਦਾ ਸਾਰਾ ਯਤਨ ਹੈ।

ਭਾਈ ਸਾਹਿਬ ਇਸ ਲੜੀ ਵਾਰ ਪ੍ਰਸੰਗ ਵਿਚੋਂ ਇਕ ਇਕ ਤੁਕ ਨੂੰ ਨਿਖੇੜ ਨਖੇੜ ਕੇ ਮਨੋਕਲਪਤ ਅਰਥ ਘੜੀ ਜਾਂਦੇ ਹਨ। ਮੈਂ ਤਾਂ ਸਮਝਦਾ ਹਾਂ ਕਿ ਜੇ ਸਤਿਗੁਰੂ ਜੀ ਇਸ ਤਰ੍ਹਾਂ ਸਿੱਧੀ ਤੌਰ ਤੇ ਵੀ ਲਿਖ ਜਾਂਦੇ ਕਿ ਸਿੱਖਾਂ ਨੂੰ ਮਾਸ ਖਾਣਾ ਚਾਹੀਦਾ ਹੈ, ਤਾਂ ਇਸ ਅਸੂਲ ਉਤੇ ਚਲ ਕੇ ਭਾਈ ਰਣਧੀਰ ਸਿੰਘ ਜੀ ਇਨ੍ਹਾਂ ਪਦਾਂ ਨੂੰ ਵਖਰਾ ਵਖਰਾ ਕਰਕੇ ਇਹ ਅਰਥ ਕਰਦੇ ਵੇਖੋ ਖਾਲਸਾ ਜੀ 'ਮਾਸ' ਇਸ ਸ਼ਬਦ ਤੋਂ ਖਾਣਾ ਸਿੱਧ ਨਹੀਂ ਹੁੰਦਾ। 'ਖਾਣਾ' ਸ਼ਬਦ ਵਿਚ ਮਾਸ ਦਾ ਨਾਮ ਨਹੀਂ, ਨਾ ਆਪ ਇਨ੍ਹਾਂ ਪਦਾਂ ਨੂੰ ਇਕੱਠਾ ਪੜ੍ਹਦੇ ਤੇ ਨਾ ਮਾਸ ਖਾਣਾ ਸਿੱਧ ਹੋਣ ਦੇਂਦੇ।

ਬਿਲਕੁਲ ਇਹੋ ਜਹੀ ਮੰਤਕਬਾਜੀ ਭਾਈ ਸਾਹਿਬ ਨੇ ਇਸ ਸਾਰੇ ਸਪਸ਼ਟ ਸ਼ਬਦ ਦੀ ਤੁਕ ਤੁਕ ਨਿਖੇੜ ਕੇ ਵਰਤੀ ਹੈ ਤੇ ਕਿਹਾ ਹੈ ਕਿ ਕਿਤੇ ਸਪਸ਼ਟ ਹੁਕਮ ਨਹੀਂ ਮਿਲਦਾ। ਇਸ ਤਰ੍ਹਾਂ ਦੇ ਵਤੀਰੇ ਨੂੰ ਕੀ ਕਿਹਾ ਜਾਵੇ?

ਅਖੀਰੀ ਦੋਹਾਂ ਤੁਕਾਂ ਦਾ ਭਾਵ ਮਾਸ ਤਿਆਗੀ ਪੰਡਤਾਂ ਨੂੰ ਉੱਕਾ ਹੀ ਹਿਲਣ ਜੋਗਾ ਨਹੀਂ ਛਡਦਾ। ਇਥੇ ਆਪ ਪੰਡਤ ਜੀ ਨੂੰ ਸੰਬੋਧਨ ਕਰਦੇ ਹਨ ਕਿ ਹੇ ਪੰਡਤ! ਤੈਨੂੰ ਇਸ ਗੱਲ ਦੀ ਉੱਕੀ ਹੀ ਸਮਝ ਨਹੀਂ ਪਈ ਕਿ ਮਾਸ ਦੀ ਉਤਪਤੀ ਕਿਥੋਂ ਹੋਈ ਹੈ। ਲੈ ਤੈਨੂੰ ਅਸੀਂ ਦਸਦੇ ਹਾਂ– ਤੋਇਓ (ਪਾਣੀ) ਤੋਂ ਅੰਨ, ਕਮਾਦ ਤੇ ਕਪਾਹ ਆਦਿਕ ਸਾਰੀ ਬਨਾਸਪਤੀ ਪੈਦਾ ਹੋਈ ਹੈ; ਤਿੰਨਾਂ ਭਵਨਾਂ ਵਾਲਾ ਬ੍ਰਹਿਮੰਡ ਵੀ ਪਾਣੀ ਤੋਂ ਪੈਦਾ ਹੋਇਆ ਹੈ ਅਤੇ ਇਹ (ਘਾਸ ਤੇ ਮਾਸ ਆਦਿਕ) ਬਹੁਤ ਬਿਕਾਰਾ (ਅਦਲਾ-ਬਦਲੀਆਂ) ਪਾਣੀ ਤੋਂ ਹੀ ਹੋਈਆਂ ਹਨ। ਸਾਰੇ ਰਸਾਂ ਕਸਾਂ ਅਰ ਜ਼ਿੰਦਗੀ ਦਾ ਅਧਾਰ ਪਾਣੀ ਹੈ। ਇਸ ਲਈ ਜਦ ਤਕ ਤੂੰ

ਇਸ ਪਾਣੀ ਅਰ ਪਾਣੀ ਤੋਂ ਪੈਦਾ ਹੋਣ ਵਾਲੀਆਂ ਸਾਰੀਆਂ ਵਸਤਾਂ ਨੂੰ ਨਹੀਂ ਛਡਦਾ ਉਤਨਾਂ ਚਿਰ ਸੰਨਿਆਸੀ (ਮਾਸ ਤਿਆਗੀ) ਹੋਣ ਦਾ ਦਾਹਵਾ ਨਹੀਂ ਕਰ ਸਕਦਾ। ਪਰ, ਇਨ੍ਹਾਂ ਚੀਜ਼ਾਂ ਨੂੰ ਛੱਡ ਕੋਈ ਨਹੀਂ ਸਕਦਾ, ਜੇ ਛਡੇ ਤਾਂ ਜਿਊਂਦਾ ਨਹੀਂ ਰਹਿ ਸਕਦਾ। ਇਸਲਈ, ਨਾਂ ਕੋਈ ਇਨ੍ਹਾਂ ਨੂੰ ਛਡ ਸਕੇ ਤੇ ਨਾਂ ਆਪਣੇ ਆਪ ਨੂੰ ਸੰਨਿਆਸੀ ਸਾਬਤ ਕਰ ਸਕੇ।

ਸੋ ਪੰਡਤ ਤਾਂ ਆਪਣੇ ਆਪ ਨੂੰ ਸੰਨਿਆਸੀ ਸਾਬਤ ਨਾ ਕਰ ਸਕੇ ਪਰ ਭਾਈ ਰਣਧੀਰ ਸਿੰਘ ਜੀ ਨੇ ਆਪਣੇ ਆਪ ਨੂੰ ਸੰਨਿਆਸੀ ਸਾਬਤ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ ਹੈ। ਪਰ, ਉਹ ਇਹ ਨਹੀਂ ਸਮਝ ਸਕੇ ਕਿ ਆਪ ਗੁਰਾਂ ਦੀ ਮੱਤ ਦੇ ਉਲਟ ਚੱਲ ਕੇ ਗੁਰੂ ਨਾਨਕ ਦੇਵ ਜੀ ਦੇ ਕਥਨਾਂ ਨੂੰ ਕੱਟਣ ਦੀ ਮਨਮਤ ਕਰ ਰਹੇ ਹਨ।

**'ਇਮ ਜਬ ਭਾਖਿਓ ਸ੍ਰੀ ਗੁਨ ਐਨਾ। ਤੂਸਨ ਭੇ ਪੁਨ ਆਇ ਨ ਬੈਨਾ।'**

ਗੁਰੂ ਜੀ ਦੀਆਂ ਇਨ੍ਹਾਂ ਅਮੋਘ ਯੁਕਤੀਆਂ ਨੂੰ ਸੁਣ ਕੇ ਪੰਡੇ ਬਿਲਕੁਲ ਨਿਰੁਤਰ ਹੋ ਜਾਂਦੇ ਹਨ ਤੇ ਫਿਰ ਤਰਲੇ ਮਿੰਨਤਾਂ ਤੇ ਆ ਜਾਂਦੇ ਹਨ ਅਤੇ ਵਡਿਆਂ ਦੀ ਮਰਯਾਦਾ ਦਾ ਵਾਸਤਾ ਪਾ ਕੇ ਇਉਂ ਉਚਰਦੇ ਹਨ।

**ਜੋ ਜਗ ਬਡੇ ਅਚਾਰਜ ਹੋਵੈ। ਸੋ ਬਡਿਅਨ ਕੀ ਰੀਤ ਨ ਖੋਵੈ।**
**ਪੁਰਬ ਦਿਵਸ ਮਹਿ ਮਾਸ ਅਹਾਰਾ। ਖਾਨੁਰ ਪਾਨ ਨਾ ਕਿਸੇ ਉਚਾਰਾ।**
**ਯਾਤੇ ਹਮ ਤੁਮ ਕੋ ਕਛੁ ਭਾਖਾ। ਛਿਮਾ ਕਰੋ ਅਬ ਹਮ ਨੇ ਲਾਖਾ।**
**ਸੁਨ ਕਰ ਬੋਲੇ ਗੁਨੀ ਗਹੀਰਾ। ਹਮ ਤੋ ਧਰਯੋ ਦੇਗ ਮਹਿ ਖੀਰਾ।**

ਇਥੇ ਆ ਕੇ ਮਾਸ ਤੋਂ ਖੀਰ ਕਿਉਂ ਬਣ ਗਈ ? ਇਸ ਦਾ ਉੱਤਰ ਸੁਣੋ ?

ਗੁਰੂ ਜੀ ਦੀ ਅਸੂਲਨ ਫਤੇ ਹੋ ਚੁਕੀ ਸੀ। ਮਾਸ ਖਾਣ ਦਾ ਖੰਡਨ ਕਰਨ ਲਈ ਪੰਡਿਆਂ ਨੂੰ ਉਸ ਵੇਲੇ ਕੋਈ ਯੁਕਤੀ ਨਹੀਂ ਫੁਰੀ। ਪਰ ਪੁਰਾਣੇ ਸੰਸਕਾਰਾਂ ਦੀ ਪਕਿਆਈ ਦੇ ਕਾਰਨ ਉਹਨਾਂ ਦੇ ਅੰਦਰੋਂ ਮਾਸ ਵਿਰੁਧ ਭਾਵ ਇਕ ਦਮ ਖਤਮ ਹੋਣੇ ਔਖੀ ਗੱਲ ਸੀ। ਉਹਨਾਂ ਦੇ ਤਰਲੇ ਮਿੰਨਤਾਂ ਸੁਣ ਕੇ ਗੁਰੂ ਜੀ ਨੂੰ ਉਹਨਾਂ ਦੀ ਹਾਲਤ ਉਤੇ ਤਰਸ ਆ ਗਿਆ ਸੋ ਉਹਨਾਂ ਦੇ ਜਜ਼ਬਾਤਾਂ ਨੂੰ ਮੁੱਖ ਰੱਖ ਕੇ ਇਹ ਕੌਤਕ ਵਰਤਾਇਆ ਜਾਪਦਾ ਹੈ। ਮੋਇਆਂ ਹੋਇਆਂ ਨੂੰ ਹੋਰ ਮਾਰਨਾ ਗੁਰੂ ਜੀ ਨੇ ਠੀਕ ਨਾ ਸਮਝਿਆ। ਸਿਰਫ ਲੱਤ ਹੇਠ ਦੀ ਲੰਘਾ ਕੇ ਮੁਆਫੀ ਦੇ ਦਿਤੀ। ਜਿਸ ਤਰ੍ਹਾਂ ਕਈ ਰਾਜੇ ਦੁਸ਼ਮਣ ਤੋਂ ਜਿੱਤ ਪ੍ਰਾਪਤ ਕਰਕੇ ਜਿੱਤਿਆ ਹੋਇਆ ਮੁਲਕ ਖੁਲ੍ਹਦਿਲੀ ਨਾਲ ਫਿਰ ਵਾਪਸ ਕਰ ਦਿੰਦੇ ਹਨ।

ਮਾਸ ਦੀ ਖੀਰ ਬਣ ਜਾਣ ਦਾ ਇਕ ਦ੍ਰਿਸ਼ਟਾਂਤਮਕ ਅਰਥ ਵੀ ਹੈ। ਉਹ ਇਹ ਕਿ ਜਦ ਪੰਡਤਾਂ ਦਾ ਇਤਰਾਜ ਮਾਸ ਤੋਂ ਦੂਰ ਹੋ ਗਿਆ ਤਾਂ ਉਹ ਉਹਨਾਂ ਲਈ ਖੀਰ ਸਮਾਨ ਛਕਣ ਯੋਗ ਹੋ ਗਿਆ।

ਗਿਆਨੀ ਦਿੱਤ ਸਿੰਘ ਜੀ, ਨਾਨਕ ਪ੍ਰਕਾਸ਼ ਦੀ ਉਪਰੋਕਤ ਲਿਖਤ ਤੋਂ ਕੋਈ ਬਹੁਤ ਸਮਾਂ ਪਿਛੋਂ ਨਹੀਂ ਹੋਏ। ਉਹਨਾਂ ਆਪਣੀ ਲਿਖਤ 'ਨਾਨਕ ਪ੍ਰਬੋਧ' ਨਾਮ ਦੀ ਪੁਸਤਕ ਵਿਚ ਮਾਸ ਨੂੰ ਖੀਰ ਬਣਨਾ ਨਹੀਂ ਲਿਖਿਆ ਸਗੋਂ ਸਭ ਦਾ ਰਲ ਕੇ ਮਾਸ ਖਾਣਾ ਹੀ ਲਿਖਿਆ ਹੈ।

ਹੋਰ, ਮਾਸ ਦੀ ਖੀਰ ਬਣ ਜਾਣ ਦਾ ਇਹ ਮਤਲਬ ਵੀ ਨਹੀਂ ਕਿ ਗੁਰੂ ਜੀ ਨੇ ਆਪਣਾ (ਮਾਸ ਖਾਣ ਦਾ) ਸਿਧਾਂਤ ਬਦਲ ਲਿਆ ਸੀ। ਗੁਰੂ ਜੀ ਦਾ ਇਸੇ ਹੀ ਇਤਿਹਾਸ (ਨਾਨਕ ਪ੍ਰਕਾਸ਼) ਵਿਚ ਪ੍ਰਤੱਖ ਮਾਸ ਖਾਣ ਦਾ ਸਬੂਤ ਵੀ ਮੌਜੂਦ ਹੈ। ਜਿਥੇ ਉਹਨਾਂ ਦਾ ਮਾਸ ਖਾਣਾ ਸਿੱਧ ਹੈ, ਉਥੇ ਮਾਸ ਦੀ ਖੀਰ ਨਹੀਂ ਬਣੀ। ਵੇਖੋ ਇਸੇ ਪੁਸਤਕ ਦੀਆਂ ਇਤਿਹਾਸਕ ਸਾਖੀਆਂ (**ਸਿੱਖ ਇਤਿਹਾਸ ਤੇ ਮਾਸ**) ਵਿਚੋਂ ਸਾਖੀ ਨੰਬਰ ੩।

ਉਜੈਨ ਦਾ ਹਰਗੁਪਾਲ ਨਾਮ ਦਾ ਬਾਣੀਆ ਸਿੱਖ (ਬਿਸ਼ੰਭਰ ਦਾਸ ਦਾ ਪੁੱਤਰ) ਦਸਮੇਸ਼ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਸਾਹਿਬ ਆਇਆ ਸੀ। ਜਦ ਗੁਰੂ ਜੀ ਦੇ ਲੰਗਰ ਵਿਚ ਖੁਲੇ ਤੌਰ ਤੇ ਮਹਾਂ ਪ੍ਰਸ਼ਾਦ ਦੀ ਦੇਗ ਵਰਤਦੀ ਵੇਖੀ ਤਾਂ ਉਸ ਦੇ ਮਨ ਵਿਚ ਬਹੁਤ ਗਿਲਾਨੀ ਪੈਦਾ ਹੋਈ। ਗੁਰੂ ਜੀ ਨੇ ਵਾਪਸ ਘਰ ਜਾਣ ਵੇਲੇ ਉਸ ਨੂੰ ਕੜਾਹ ਪ੍ਰਸ਼ਾਦ ਦਿੱਤਾ। ਜਦ ਰਾਹ ਵਿਚ ਉਸ ਨੇ ਖੋਹਲ ਕੇ ਵੇਖਿਆ ਤਾਂ ਮਾਸ ਨਜ਼ਰ ਆਇਆ। ਪਰ ਜਦੋਂ ਘਰ ਆ ਕੇ ਆਪਣੇ ਪਿਤਾ ਦੇ ਹੱਥ ਪਕੜਾਇਆ ਤਾਂ ਫਿਰ ਕੜਾਹ ਪ੍ਰਸ਼ਾਦ ਬਣਿਆ ਵੇਖਿਆ। ਇਸ ਤਬਦੀਲੀ ਦਾ ਮਤਲਬ ਇਹ ਨਹੀਂ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਮਾਸ ਖਾਣ ਦਾ ਸਿਧਾਂਤ ਬਦਲ ਲਿਆ ਸੀ ਜਾਂ ਸ਼ਿਕਾਰ ਖੇਡਣਾ ਬੰਦ ਕਰ ਦਿੱਤਾ ਸੀ। ਸੋ, ਇਸੇ ਤਰ੍ਹਾਂ ਉਥੇ (ਕੁਰਖੇਤਰ ਵਿਚ) ਮਾਸ ਦੀ ਖੀਰ ਬਣ ਜਾਣੀ ਗੁਰੂ ਜੀ ਦਾ ਮਾਸ ਦੇ ਸਿਧਾਂਤ ਤੋਂ ਖਿਸਕਣਾ ਸਾਬਤ ਨਹੀਂ ਕਰਦੀ।

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਦਾਦੂ ਦੁਆਰੇ ਜਾ ਕੇ ਮਹਾਂ ਪ੍ਰਸ਼ਾਦ ਨਹੀਂ ਸੀ ਛਕਿਆ, ਸਗੋਂ ਬਾਜਾਂ ਨੂੰ ਵੀ ਬਾਜਰੀ ਹੀ ਖੁਲਾਈ ਹੈ। ਉਥੇ ਗੁਰੂ ਜੀ ਨੇ ਉਹਨਾਂ ਦਾਦੂਪੰਥੀ ਸਾਧਾਂ ਦੇ ਡੇਰੇ ਦੀ ਮਰਯਾਦਾ ਭੰਗ ਨਹੀਂ ਕੀਤੀ। ਪਰ ਅਗੇ ਪਿਛੇ ਸਭ ਇਤਿਹਾਸਾਂ ਵਿਚ ਉਹਨਾਂ ਦਾ ਮਹਾਂ ਪ੍ਰਸ਼ਾਦ ਛਕਣਾ ਤੇ ਸ਼ਿਕਾਰ ਖੇਡਣਾ ਪ੍ਰਗਟ ਹੈ। ਵੇਖੋ ਇਸੇ ਪੁਸਤਕ ਦਾ ਸਿੱਖ ਇਤਿਹਾਸ ਤੇ ਮਾਸ ਵਾਲਾ ਕਾਂਡ।

# ਮਾਸ ਅਤੇ ਕਬੀਰ ਬਾਣੀ

ਜਦ ਕਦੀ ਸਿੱਖਾਂ ਦਾ ਮਾਸ ਸੰਬੰਧੀ ਆਪਸ ਵਿਚ ਝਗੜਾ ਹੁੰਦਾ ਹੈ ਤਾਂ ਮਾਸ ਵਿਰੋਧੀ ਸੱਜਣ ਕਬੀਰ ਜੀ ਦੀ ਬਾਣੀ ਦੀ ਕੋਈ ਨਾ ਕੋਈ ਤੁਕ ਪੇਸ਼ ਕਰ ਦੇਂਦੇ ਹਨ। ਜਿਸ ਨੂੰ ਉਹ ਮਾਸ ਖਾਣ ਦੇ ਵਿਰੁਧ ਸਮਝਦੇ ਹਨ। ਇਸ ਵਾਸਤੇ ਓਹ ਇਤਿਹਾਸਕ ਸਾਖੀਆਂ ਤੇ ਰਹਿਤਨਾਮਿਆਂ ਦੇ ਮੰਨਣ ਤੋਂ ਇਨਕਾਰੀ ਹੁੰਦੇ ਤੇ ਮਲਾਰ ਦੀ ਵਾਰ ਵਾਲੇ ਸ਼ਲੋਕਾਂ ਦੇ ਉਲਟ ਪੁਲਟ ਅਰਥ ਕਰਕੇ ਕਲਪਤ ਵਿਰੋਧ ਭਾਵ ਮਿਟਾਉਣ ਦਾ ਯਤਨ ਕਰਦੇ ਹਨ। ਅਸਲ ਵਿਚ ਕਬੀਰ ਭਗਤ ਦੀ ਬਾਣੀ ਵਿਚ ਮਾਸ ਖਾਣ ਦੇ ਵਿਰੁਧ ਕੋਈ ਪੰਗਤੀ ਨਹੀਂ। ਭਗਤ ਜੀ ਦਾ ਮਨੋਰਥ ਜਾਂ ਨੁਕਤਾ ਨਿਗਾਹ ਉਸ ਸਿਧਾਂਤ ਦੇ ਖੰਡਨ ਕਰਨ ਦਾ ਹੁੰਦਾ ਹੈ ਜਿਸ ਦੇ ਅਨੁਸਾਰ ਕਾਜ਼ੀ ਤੇ ਮੁਲਾਂ ਲੋਕ ਜਾਨਵਰ ਦੀ ਕੁਰਬਾਨੀ ਦੇ ਕੇ ਖੁਦਾ ਨੂੰ ਖੁਸ਼ ਕਰਨ ਦੇ ਬਹਾਨੇ ਲੋਕਾਂ ਕੋਲੋਂ ਕੁਕੜੀਆਂ ਤੇ ਬੱਕਰੇ ਲੈ ਕੇ ਆਪ ਖਾ ਜਾਂਦੇ ਹਨ ਤੇ ਆਖਦੇ ਇਹ ਹਨ ਕਿ ਜੇਹੜਾ ਕੋਈ ਆਦਮੀ ਸਾਡੇ ਕੋਲੋਂ ਕਲਮਾਂ ਪੜ੍ਹਾ ਕੇ ਜਾਨਵਰ ਮਰਵਾਏਗਾ ਓਹ ਹਲਾਲ (ਖੁਦਾ ਦੇ ਖਾਣ ਯੋਗ) ਹੋ ਜਾਵੇਗਾ। ਜਦ ਓਹ ਸਾਡਾ ਹੱਲਾਲ ਕੀਤਾ ਜਾਨਵਰ ਖੁਦਾ ਖਾਵੇਗਾ ਤਾਂ ਓਹ ਖੁਸ਼ ਹੋ ਕੇ ਉਸ ਦੇ ਗੁਨਾਹ ਮੁਆਫ ਕਰ ਦੇਵੇਗਾ।

ਇਹ ਪ੍ਰੋਗਰਾਮ ਉਹਨਾਂ ਦੀ ਠਗੀ ਦਾ ਸੀ, ਕਿਉਂਕਿ ਖੁਦਾ ਕੋਈ ਮਾਸਾਹਾਰੀ ਜੀਵ ਨਹੀਂ ਹੈ। ਸਿਰਫ ਖੁਦਾ ਦੇ ਨਾਮ ਤੇ ਲੋਕਾਂ ਕੋਲੋਂ ਕੁਕੜੀਆਂ ਲੈ ਕੇ ਖਾਣ ਦਾ ਬਹਾਨਾ ਸੀ ਇਸ ਦੇ ਸੰਬੰਧ ਵਿਚ ਪ੍ਰਭਾਤੀ ਰਾਗ ਵਿਚ ਕਬੀਰ ਜੀ ਦਾ ਉਚਾਰਿਆ ਹੋਇਆ ਇਕ ਸ਼ਬਦ ਇਥੇ ਲਿਖਦੇ ਹਾਂ।

**ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥**
**ਜਉ ਸਭ ਮੈ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥**
**ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥**
**ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥**
**ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥**
**ਕਿਆ ਉਜੂ ਪਾਕੁ ਕੀਆ ਮੁਹਿ ਧੋਇਆ ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥**
**ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥**
**ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥**

*(ਪ੍ਰਭਾਤੀ, ਪੰਨਾ : 1350)*

ਪਹਿਲੇ ਸੁਣੋਂ ਸਾਰੇ ਸ਼ਬਦ ਦਾ ਅਖਰੀਂ ਅਰਥ :-

(ਹੇ ਹਿੰਦੂ ਤੇ ਮੁਸਲਮ ਭਰਾਵੋ) ਵੇਦਾਂ ਜਾਂ ਕੁਰਾਨ ਆਦਿਕ (ਇਕ ਦੂਜੇ ਦੀਆਂ)

ਧਰਮ ਪੁਸਤਕਾਂ ਨੂੰ ਝੂਠੀਆਂ ਨਾ ਆਖੋ, ਝੂਠਾ ਤਾਂ ਓਹ ਬੰਦਾ ਹੈ ਜੋ ਇਨ੍ਹਾਂ ਧਰਮ ਪੁਸਤਕਾਂ ਦਾ ਵੀਚਾਰ ਨਹੀਂ ਕਰਦਾ।

(ਭਲਾ ਹੇ ਮੁਲਾਂ) ਜੇ ਤੂੰ ਆਖਦਾ ਹੈ ਕਿ ਖੁਦਾ ਸਭ ਜੀਵਾਂ ਵਿਚ ਮੌਜੂਦ ਹੈ ਤਾਂ (ਉਸ ਖੁਦਾ ਦੇ ਨਾਮ ਕੁਰਬਾਣੀ ਦੇਣ ਲਈ) ਮੁਰਗੀ ਕਿਉਂ ਮਾਰਦਾ ਹੈਂ? ਕੀ ਉਸ ਮੁਰਗੀ ਵਿਚ ਉਹ ਆਪ ਨਹੀਂ ਹੈ? ਮੁਰਗੀ ਵਿਚ ਬੈਠੇ ਖੁਦਾ ਦੀ ਅੰਸ ਨੂੰ ਮਾਰ ਕੇ, ਖੁਦਾ ਦੀ ਖੁਦਾ ਦੇ ਅਗੇ ਹੀ ਭੇਟ ਕਰਨ ਦਾ ਕੀ ਭਾਵ ਹੈ।

ਹੇ ਮੁਲਾਂ? ਤੂੰ ਹੋਰ ਲੋਕਾਂ ਨੂੰ ਤਾਂ ਖੁਦਾ ਦਾ ਨਿਆਉਂ ਸੁਣਾਉਂਦਾ ਹੈ ਪਰ ਤੇਰੇ ਮਨ ਦਾ ਭੁਲੇਖਾ ਅਜੇ ਦੂਰ ਨਹੀਂ ਹੋਇਆ॥੧॥ ਰਹਾਉ॥

ਹੇ ਮੁਲਾਂ? (ਮੁਰਗੀ ਆਦਿਕ) ਜੀਵਾਂ ਨੂੰ ਫੜ ਕੇ ਤੂੰ ਲੈ ਆਂਦਾ, ਉਸ ਦਾ ਸਰੀਰ ਤੂੰ ਨਾਸ ਕੀਤਾ, ਉਸ ਜਿਸਮ ਦੀ ਮਿਟੀ ਨੂੰ ਤੂੰ ਖੁਦਾ ਦੇ ਨਾਮ ਤੇ ਕੁਰਬਾਨ ਕੀਤਾ (ਖੁਦਾ ਦੀ ਨਜ਼ਰ, ਭੇਟ ਕੀਤਾ) ਪਰ ਹੇ ਮੁਲਾਂ? ਜੋ ਖੁਦਾ ਨਿਰਾ ਨੂਰ ਹੀ ਨੂਰ ਹੈ, ਤੇ ਜੋ ਅਵਿਨਾਸ਼ੀ ਹੈ, ਉਸ ਦੀ ਜੋਤ ਤਾਂ ਹਰ ਥਾਂ ਮੌਜੂਦ ਹੈ। (ਉਸ ਮੁਰਗੀ ਵਿਚ ਵੀ ਹੈ ਜੋ ਤੂੰ ਖੁਦਾ ਦੇ ਨਾਮ ਤੇ ਕੁਰਬਾਨ ਕਰਦਾ ਹੈਂ) ਫਿਰ ਦਸ ਤੂੰ ਖੁਦਾ ਦੇ ਨਾਮ ਤੇ ਕੁਰਬਾਨੀ ਦੇਣ ਵਾਲੀ ਕੇਹੜੀ ਚੀਜ਼ ਬਣਾਈ (ਕਹਹੁ ਹਲਾਲ ਕਿਆ ਕੀਆ)॥੨॥

ਹੇ ਮੁਲਾਂ ਤੂੰ ਕੀ ਉਜੂ ਪਾਕ ਕੀਤਾ, ਕੀ ਮੂੰਹ ਧੋਤਾ, ਮਸੀਤ ਨੂੰ ਮੱਥਾ ਟੇਕਿਆ? ਜਦੋਂ ਮਨ ਵਿਚ ਠਗੀ ਹੈ (ਖੁਦਾ ਦੀ ਭੇਟ ਦੇ ਬਹਾਨੇ ਲੋਕਾਂ ਕੋਲੋਂ ਕੁਕੜੀਆਂ ਲੈ ਕੇ ਖਾ ਜਾਣ ਵਾਲੀ) ਤਾਂ ਕੀਹ ਨਿਮਾਜ਼ ਪੜ੍ਹਦੇ ਹੋ, ਤੇ ਹੱਜ ਕੀਤਾ ਜਾਂ ਕਾਹਬੇ ਗਏ?

ਹੇ ਮੁਲਾਂ? ਤੂੰ ਆਪ ਤਾਂ (ਇਹੋ ਜਹੀਆਂ ਠਗੀਆਂ ਤੇ ਕਪਟ ਦੇ ਕਾਰਨ) ਅਪਵਿਤ੍ਰ ਹੋ ਰਿਹਾ ਹੈਂ ਜਿਸ ਕਰਕੇ ਤੈਨੂੰ ਪਵਿਤ੍ਰ ਹਰੀ ਦੀ ਸੂਝ ਨਹੀਂ ਹੋਈ ਤੇ ਨਾ ਹੀ ਉਸ ਦਾ ਤੈਨੂੰ ਭੇਦ ਹੀ ਲਭਾ ਹੈ।

ਕਬੀਰ ਜੀ ਕਹਿੰਦੇ ਹਨ ਕਿ ਹੇ ਮੁਲਾਂ ਮੈਂ ਇਸ ਤੁਹਾਡੇ ਵਾਲੇ ਬਹਿਸ਼ਤ ਤੋਂ ਰਿਹਾ; ਇਸ ਤਰ੍ਹਾਂ ਧੋਖੇ ਤੇ ਠਗੀਆਂ ਨਾਲ ਪ੍ਰਾਪਤ ਹੋਣ ਵਾਲੇ ਬਹਿਸ਼ਤ ਨਾਲੋਂ ਮੇਰਾ ਮਨ ਦੋਜ਼ਕ ਨੂੰ ਹੀ ਚੰਗਾ ਸਮਝਦਾ ਹੈ।

ਇਸ ਸ਼ਬਦ ਦਾ ਡੂੰਘਾ ਭਾਵ-ਅਰਥ ਵੀਚਾਰਨ ਤੋਂ ਸਾਫ ਦਿਸ ਪੈਂਦਾ ਹੈ ਕਿ ਇਸ ਵਿਚ ਉਹਨਾਂ ਮਨੁੱਖਾਂ ਦੇ ਵਿਰੁਧ ਕੋਈ ਫੈਸਲਾ ਨਹੀਂ ਦਿੱਤਾ ਜੇਹੜੇ ਆਪਣੀ ਖੁਰਾਕ ਸਮਝ ਕੇ ਸਿੱਧੇ ਤਰੀਕੇ ਨਾਲ ਮਾਸ ਖਾਂਦੇ ਹਨ ਸਵਾਏ ਉਹਨਾਂ ਮੁਲਾਂ ਮੁਲਾਣਿਆਂ ਦੇ ਜੇਹੜੇ ਵਿੰਗੇ ਟੇਢੇ ਢੰਗ ਨਾਲ ਲੋਕਾਂ ਦੀ ਸ਼ਰਧਾ ਉਤੇ ਡਾਕਾ ਮਾਰ ਕੇ ਉਹਨਾਂ ਕੋਲੋਂ ਕੁਕੜੀਆਂ, ਦੁੰਬੇ, ਬੱਕਰੇ ਤੇ ਵੱਛੀਆਂ ਲੈ ਕੇ ਖਾ ਪੀ ਜਾਂਦੇ ਹਨ ਤੇ ਨਾਮ ਖੁਦਾ ਦਾ ਲਾਉਂਦੇ ਹਨ।

ਜੇਕਰ ਇਹ ਸਮਝ ਲਿਆ ਜਾਵੇ ਕਿ ਮੁਰਗੀ ਮਾਰਨੀ ਇਸ ਵਾਸਤੇ ਪਾਪ ਹੈ ਕਿ ਕਬੀਰ ਭਗਤ ਨੇ ਉਸ ਵਿਚ ਖੁਦਾ ਦਾ ਵਾਸਾ ਦੇਖਿਆ ਹੈ ਤਾਂ ਫਿਰ ਇਸ ਤੁਕ ਦੇ ਮੁਕਾਬਲੇ ਤੇ ਹੇਠ ਲਿਖੀਆਂ ਪੰਗਤੀਆਂ ਦਾ ਵੀ ਖਿਆਲ ਕਰ ਲੈਣਾ ਜ਼ਰੂਰੀ ਹੈ।

੧) **ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ।** *(ਪੰਨਾ: ੧੩੪)*

੨) **ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥** *(ਪੰਨਾ: ੧੩੩)*

੩) **ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਆਦਿਕ।** *(ਪੰਨਾ: ੨੯੪)*

ਇਸ ਲਈ ਜੇਹੜੇ ਸਾਡੇ ਭਰਾ ਮੁਰਗੀ ਵਿਚ ਰਬ ਦਾ ਦਰਸ਼ਨ ਕਰਕੇ ਉਸ ਨੂੰ ਮਾਰਨਾ ਪਾਪ ਸਮਝਦੇ ਹਨ। ਇਸੇ ਤਰ੍ਹਾਂ ਓਹ ਵਾਹਿਗੁਰੂ ਨੂੰ ਰੁਖਾਂ ਵਿਚ ਸਮਝ ਕੇ ਕਿਸੇ ਰੁਖ ਨੂੰ ਨਾ ਵੱਢਣ, ਨਾ ਉਸ ਦੀ ਦਾਤਣ ਭੰਨਣ ਤੇ ਨਾ ਫੁਲ ਫਲ ਆਦਿਕ ਤੋੜਨ।

ਤ੍ਰਿਣਿ (ਘਾਹ ਦੀਆਂ ਤਿੜ੍ਹਾਂ) ਵਿਚ ਵੀ ਰੱਬ ਹੈ ਇਸ ਵਾਸਤੇ ਘੋੜਿਆਂ ਤੇ ਗਊਆਂ, ਮਝਾਂ ਵਾਸਤੇ ਘਾਹ ਖੋਤਣਾ ਛੱਡ ਦੇਣ।

ਪ੍ਰਭੂ ਪ੍ਰਿਥਵੀ ਵਿਚ ਹੈ। ਇਸ ਲਈ ਖੂਹ ਪੁਟ ਕੇ ਉਸ ਵਿਚਾਰੀ ਦਾ ਢਿਡ ਨਾਂ ਪਾੜਨ। ਸ਼ਾਇਦ ਕਿਤੇ ਕਹੀ ਦਾ ਟੱਪ ਵਜ ਕੇ ਨਾਲ ਹੀ ਰਬ ਨਾਂ ਵਢਿਆ ਜਾਂਦਾ ਹੋਵੇ। ਨਾਂ ਇਸ ਤੇ ਹਲ ਵਾਹੁਣ ਤੇ ਨਾ ਹੀ ਟੱਟੀ ਪਿਸ਼ਾਬ ਕਰਨ। ਨਾ ਪਾਣੀ ਵਿਚ ਵੜਨ ਤੇ ਨਾ ਉਸ ਨੂੰ ਪੀਣ ਹੀ। ਸ਼ਾਇਦ ਇਸ ਤਰ੍ਹਾਂ ਰਬ ਨੂੰ ਕੋਈ ਔਖਿਆਈ ਪਹੁੰਚਦੀ ਹੋਵੇ।

ਇਥੇ 'ਬੇਦ ਕਤੇਬ ਕਹਹੁ ਮਤ ਝੂਠੇ' ਦਾ ਵੀ ਥੋੜਾ ਜਿਹਾ ਨਿਰਨਾ ਕਰਨਾ ਬਣਦਾ ਹੈ–

ਮੁਸਲਮਾਨਾਂ ਦੇ ਧਾਰਮਕ ਪੁਸਤਕ ਖੁਦਾ ਦੇ ਨਾਮ ਤੇ ਕੁਰਬਾਨੀ ਦੇਣੀ ਵੀ ਦਸਦੇ ਹਨ ਤੇ ਸਾਰੇ ਜੀਵਾਂ ਵਿਚ ਖੁਦਾ ਦਾ ਹੋਣਾ ਵੀ ਤਸਲੀਮ ਕਰਦੇ ਹਨ। ਇਹੋ ਹਾਲ ਹਿੰਦੂਆਂ ਦਾ ਹੈ। ਇਥੇ ਉਹਨਾਂ ਦਾ, ਖੁਦਾ ਦੇ ਨਾਮ ਤੇ ਜਾਨਵਰਾਂ ਦੀ ਕੁਰਬਾਣੀ ਦੇਣੀ ਚਾਹੀਦੀ ਹੈ, ਵਾਲਾ ਭਰੋਸਾ ਛਡ ਕੇ **'ਜਉ ਸਭ ਮੈ ਏਕੁ ਖੁਦਾਇ ਕਹਤ ਹਉ'** ਵਾਲਾ ਨੁਕਤਾ ਪਕੜ ਲਿਆ ਹੈ। ਇਹ ਗੱਲ ਤਾਂ ਹੁਣ ਉਹ ਆਖ ਨਹੀਂ ਸਕਦੇ ਕਿ ਸਭ ਵਿਚ ਖੁਦਾ ਨਹੀਂ, ਇਸ ਵਾਸਤੇ ਉਹਨਾਂ ਦਾ ਸਿਧਾਂਤ ਗਲਤ ਸਾਬਤ ਹੋ ਜਾਂਦਾ ਹੈ ਕਿ ਇਸ ਤਰ੍ਹਾਂ ਹਲਾਲ ਕੀਤਾ ਹੋਇਆ ਜਾਨਵਰ ਖੁਦਾ ਦੀ ਭੇਟਾ ਹੋ ਜਾਂਦਾ ਹੈ ਕਿਉਂਕਿ ਉਹ ਜਾਨਵਰ ਵੀ ਖੁਦਾ ਦਾ ਆਪਣਾ ਹੀ ਮਾਲ ਹੈ। ਦੂਜਾ ਆਦਮੀ ਇਸ ਦਾ ਦਾਤਾ ਬਣ ਕੇ ਮਾਣ ਕਿਉਂ ਕਰੇ। ਇਸ ਤਰ੍ਹਾਂ ਕਬੀਰ ਜੀ ਨੇ ਟੇਢੇ ਤਰੀਕੇ ਨਾਲ ਉਹਨਾਂ ਦੇ ਬੇਦ ਕਤੇਬਾਂ ਦੇ ਕੁਰਬਾਨੀ ਵਾਲੇ ਸਿਧਾਂਤ ਨੂੰ ਗਲਤ ਸਾਬਤ ਕਰ ਦਿੱਤਾ ਹੈ। ਇਸ ਤੋਂ ਪਹਿਲਾਂ ਇਹੋ ਭਗਤ (ਕਬੀਰ ਸਾਹਿਬ ਜੀ) ਤਿਲੰਗ ਰਾਗ ਵਿਚ ਇਕ ਸ਼ਬਦ ਕਥਨ ਕਰ ਆਏ ਹਨ ਜਿਸ ਵਿਚ ਬਗੈਰ ਕਿਸੇ ਵਲ ਵਿੰਗ ਦੇ ਬੇਦਾਂ ਕਤੇਬਾਂ ਨੂੰ ਝੂਠੇ ਸਾਬਤ ਕਰ ਆਏ ਹਨ। ਯਥਾ–

**ਬੇਦ[੧] ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥੧॥**
**ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ॥**
**ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ॥੨॥** *(ਪੰਨਾ: ੭੨੭)*

---

੧. ਇਥੇ ਬੇਦ ਕਤੇਬ ਤੋਂ ਕੇਵਲ ਹਿੰਦੂਆਂ ਦੇ ਚਾਰ ਬੇਦ ਤੇ ਮੁਸਲਮਾਨਾਂ ਦਾ ਕੁਰਾਨ ਦਾ ਹੀ ਭਾਵ ਨਹੀਂ, ਆਮ ਧਰਮ ਪੁਸਤਕਾਂ ਦੀ ਗੱਲ ਹੈ।

ਇਥੇ ਇਫਤਰਾ ਦਾ ਅਰਥ 'ਝੂਠ' ਹੀ ਬਣਦਾ ਹੈ ਤੇ 'ਦਰੋਗ' ਨਾਮ ਵੀ ਝੂਠ ਦਾ ਹੀ ਹੈ। ਸੋ ਇਥੇ ਸਾਬਤ ਇਹ ਗੱਲ ਹੋਈ ਕਿ ਬੇਦ ਕਤੇਬ ਕਈ ਗੱਲਾਂ ਵਿਚ ਗਲਤ ਵੀ ਹਨ ਤੇ ਲੋਕੀ ਉਹਨਾਂ ਵਿਚੋਂ ਦਰੋਗ (ਝੂਠੀਆਂ ਗੱਲਾਂ) ਪੜ੍ਹ ਪੜ੍ਹ ਕੇ ਬੇਖਬਰ (ਬੇਸਮਝੀ ਦੇ ਕਰਨ) ਬਾਦ (ਝਗੜੇ) ਬਕਾਹਿ (ਬਕਦੇ) ਹਨ।

ਹੁਣ ਆਓ ਫਿਰ ਪਹਿਲੀ ਗੱਲ ਵਲ। ਈਸ਼ਵਰ ਦੀ ਬਣਾਈ ਕੋਈ ਚੀਜ਼ ਵੀ ਐਸੀ ਨਹੀਂ ਜਿਸ ਉਤੇ ਅਸੀਂ ਆਪਣੀ ਮਲਕੀਅਤ ਕਾਇਮ ਕਰ ਸਕੀਏ ਤੇ ਫਿਰ ਉਸ ਨੂੰ ਖੁਦਾ ਦੀ ਭੇਟਾ ਕਰਕੇ ਉਸ ਉਤੇ ਅਹਿਸਾਨ ਕਰੀਏ। ਇਸੇ ਲਈ ਭਗਤ ਰਵਿਦਾਸ ਜੀ ਨੇ ਹਿੰਦੂਆਂ ਵਲੋਂ ਠਾਕਰ ਪੂਜਾ ਲਈ ਮਿਥੀ ਹੋਈ ਸਮਗਰੀ ਨੂੰ ਆਪਣੇ ਠਾਕੁਰ (ਈਸ਼ਵਰ) ਪੂਜਾ ਦੇ ਯੋਗ ਨਹੀਂ ਸਮਝਿਆ ਤੇ ਉਸ ਦੇ ਥਾਂ ਵਾਹਿਗੁਰੂ ਦਾ ਨਾਮ ਸਿਮਰਨ ਹੀ ਉਸ ਦੀ ਪੁਜਾ ਲਈ ਉਤਮ ਸਮੱਗਰੀ ਮੰਨੀ ਹੈ।

ਇਸ ਸਿਧਾਂਤ ਨੂੰ ਸਮਝਣ ਲਈ ਭਗਤ ਰਵਿਦਾਸ ਜੀ ਦਾ ਧਨਾਸਰੀ ਰਾਗ ਵਿਚ ਉਚਾਰਨ ਕੀਤਾ ਹੋਇਆ ਸਾਰਾ ਸ਼ਬਦ, **'ਨਾਮੁ ਤੇਰੋ ਆਰਤੀ ਮਜਨੁ ਮੁਰਾਰੇ'** ਤੋਂ ਲੈ ਕੇ **'ਸਤਿਨਾਮੁ ਹੈ ਹਰਿ ਭੋਗ ਤੁਹਾਰੇ'** ਤਕ ਚੰਗੀ ਤਰ੍ਹਾਂ ਵਿਚਾਰਨਾ ਚਾਹੀਦਾ ਹੈ।

ਜਿਸ ਤਰ੍ਹਾਂ ਇਨ੍ਹਾਂ ਪ੍ਰਮਾਣਾਂ ਵਿਚ ਇਹ ਗੱਲ ਸਾਬਤ ਕੀਤੀ ਗਈ ਹੈ, ਇਨ੍ਹਾਂ ਚੀਜ਼ਾਂ ਵਿਚੋਂ ਐਸੀ ਕੋਈ ਵਸਤੂ ਨਹੀਂ ਜਿਸ ਨੂੰ ਅਸੀਂ ਖੁਦਾ ਦੀ ਭੇਟਾ ਦੇ ਯੋਗ ਸਮਝੀਏ। ਪਰ, ਐਸਾ ਨਹੀਂ ਹੋ ਸਕਦਾ ਕਿ ਅਸੀਂ ਇਥੇ ਕਥਨ ਕੀਤੀਆਂ ਗਈਆਂ, ਆਸਨੋਂ ਉਰਸਾ ਆਦਿਕ, ਵਸਤਾਂ ਨੂੰ ਆਪਣੀ ਜ਼ਿੰਦਗੀ ਦੀ ਵਰਤੋਂ ਵਿਚੋਂ ਖਾਰਜ ਕਰ ਦੇਈਏ। ਇਹ ਤਾਂ ਸਿਰਫ ਇਹ ਗੱਲ ਦਸਣ ਲਈ ਹੈ ਕਿ ਇਹ ਸਭ ਪਦਾਰਥ ਵਾਹਿਗੁਰੂ ਦੀ ਦਾਤ ਹਨ ਤੇ ਇਨ੍ਹਾਂ ਵਿਚੋਂ ਕੋਈ ਵਸਤੂ ਵਾਹਿਗੁਰੂ ਦੀ ਭੇਟਾ ਕਰਨ ਦਾ ਮਾਣ ਕਰੀਏ ਤਾਂ ਇਹ ਸਾਡੀ ਸਖਤ ਭੁਲ ਹੈ।

ਜਿਸ ਤਰ੍ਹਾਂ ਮੁਲਾਂ ਮੁਲਾਣਿਆਂ ਨੇ ਕੁਰਬਾਨੀ ਦੀ ਆੜ ਵਿਚ ਆਪਣੀ ਉਦਰਪੂਰਤੀ ਦਾ ਢੰਗ ਬਣਾਇਆ ਹੋਇਆ ਸੀ ਉਸੇ ਤਰ੍ਹਾਂ ਹਿੰਦੂ ਪੰਡਤਾਂ ਨੇ ਠਾਕਰ ਪੂਜਾ ਤੇ ਪਿਤਰ ਪੂਜਾ ਦੇ ਬਹਾਨੇ ਆਪਣੀ ਗਡੀ ਰੇਹੜੀ ਹੋਈ ਸੀ।

ਕਬੀਰ ਜੀ ਮੁਲਾਂ ਮੌਲਾਣਿਆਂ ਦੀ ਖੁੰਬ ਠੱਪ ਕੇ ਹੁਣ ਹਿੰਦੂ ਪੰਡਤਾਂ ਦੇ ਪਾਖੰਡ ਦਾ ਪੋਲ ਖੋਹਲਦੇ ਹਨ। ਆਸਾ ਰਾਗ ਵਿਚ, ਇਸ ਭਾਵ ਦਾ, 'ਪਾਤੀ ਤੋਰੈ ਮਾਲਿਨੀ' ਵਾਲਾ, ਇਕ ਸ਼ਬਦ ਦਰਜ ਹੈ। ਉਸ ਦੇ ਮੂਲ ਪਾਠ ਨੂੰ ਛਡ ਕੇ ਉਸ ਦਾ ਸਮੁਚਾ ਭਾਵ ਅਰਥ ਪਾਠਕਾਂ ਦੇ ਸਾਹਮਣੇ ਰਖਿਆ ਜਾਂਦਾ ਹੈ।

ਕਬੀਰ ਜੀ ਇਥੇ ਇਕ ਭੋਲੀ ਭਾਲੀ, ਸ਼ਰਧਾਵਾਨ ਮਾਲਨ (ਜੋ ਪੰਡਤਾਂ ਦੀ ਬਹਿਕਾਈ ਹੋਈ ਠਾਕਰ ਪੂਜਾ ਕਰਨ ਜਾ ਰਹੀ ਹੈ ਤੇ ਜਿਸਨੇ ਠਾਕਰਾਂ ਨੂੰ ਭੋਗ ਲੁਆਉਣ ਵਾਸਤੇ ਕੁਝ ਖਾਣ ਪੀਣ ਵਾਲੇ ਪਦਾਰਥ ਵੀ ਨਾਲ ਲਏ ਹੋਏ ਹਨ ਉਸ) ਵਲ ਵੇਖ ਕੇ ਇਹ ਉਪਦੇਸ਼ ਉਸ ਨੂੰ ਦੇਂਦੇ ਹਨ।

ਜਿਸ ਤਰ੍ਹਾਂ ਮੁਸਲਮਾਨ ਨੂੰ ਆਖਿਆ ਗਿਆ ਸੀ ਕਿ '**ਜਉ ਸਭ ਮੈ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ**' ਉਸੇ ਤਰ੍ਹਾਂ ਹੁਣ ਠਾਕਰ ਪੂਜਾ ਲਈ ਬਨਾਸਪਤੀ ਦੇ ਪੱਤਰ, ਟਾਹਣੀਆਂ ਤੇ ਫੁਲ ਫਲ ਆਦਿਕ ਤੋੜਨ ਅਤੇ ਠਾਕੁਰਾਂ ਨੂੰ ਪੰਜੀਰੀ ਖੁਆਣ ਵਾਲੀ ਮਾਲਨ ਨੂੰ ਸੰਬੋਧਨ ਕਰਕੇ ਆਖਦੇ ਹਨ।

ਹੇ ਮਾਲਨ! ਵੇਖ ਤੂੰ ਜੋ ਪੱਤੇ ਤੋੜ ਰਹੀ ਹੈਂ ਉਹਨਾਂ ਸਾਰਿਆਂ ਵਿਚ ਜੀਵ ਹੈ, ਪਰ ਜਿਸ ਪੱਥਰ ਦੀ ਪੂਜਾ ਵਾਸਤੇ ਪੱਤੇ ਤੋੜਨ ਰੂਪੀ ਜੀਵ ਹਤਿਆ ਕਰ ਰਹੀ ਹੈਂ ਉਹ ਨਿਰਜੀਵ (ਜੜ੍ਹ) ਹੈ।

ਸੋ ਹੇ ਮਾਲਨ! (ਇਨ੍ਹਾਂ ਪਾਖੰਡੀ ਪਾਂਡਿਆਂ ਦੇ ਢਹੇ ਚੜ੍ਹ ਕੇ ਜੇਹੜਾ ਤਰੀਕਾ ਤੂੰ ਅਖਤਿਆਰ ਕਰ ਰਖਿਆ ਹੈ) ਇਹ ਤੇਰੀ ਭੁਲ ਹੈ। ਅਕਾਲ ਪੁਰਖ ਜਿਊਂਦਾ ਜਾਗਦਾ ਗੁਰਦੇਵ (ਠਾਕਰ) ਹੈ, ਤੂੰ ਉਸ ਦੀ ਪੂਜਾ ਕਰਿਆ ਕਰ। (ਵੇਖ ਜੇਹੜੇ ਤੂੰ ਰੁੱਖ ਦਰਖਤ ਜਾਂ ਬੂਟੇ ਭੰਨ ਰਹੀ ਹੈਂ) ਇਨ੍ਹਾਂ ਦੇ ਪੱਤੇ ਬ੍ਰਹਮਾਂ ਦਾ ਰੂਪ ਹਨ; ਵਿਸ਼ਨੂੰ ਭਗਵਾਨ ਟਾਹਣੀਆਂ ਤੇ ਸ਼ਿਵਜੀ ਮਹਾਰਾਜ ਫੁਲਾਂ ਵਿਚ ਨਿਵਾਸ ਰਖਦੇ ਹਨ। ਸੋ ਇਸ ਤਰ੍ਹਾਂ ਤਾਂ ਤੂੰ ਤਿੰਨੇ ਦੇਵਤੇ ਪ੍ਰਤੱਖ ਤੋੜ ਤੇ ਮਾਰ ਸੁਟੇ, ਫਿਰ ਤੂੰ ਦਸ ਹੋਰ ਕੇਹੜੇ ਦੇਵਤੇ ਦੀ ਸੇਵਾ ਕਰਦੀ ਹੈਂ?

ਫਿਰ, ਇਹ ਜੇਹੜੀਆਂ ਦੇਵਤਿਆਂ ਦੀਆਂ ਮੂਰਤਾਂ, ਛਾਤੀ ਉਤੇ ਪੈਰ ਰੱਖ ਕੇ, ਪੱਥਰ ਦੀਆਂ ਘੜੀਆਂ ਹੋਈਆਂ ਹਨ। ਜੇ ਇਹ ਸੱਚੀਆਂ ਹੋਣ ਤਾਂ ਇਨ੍ਹਾਂ ਘੜਨ ਵਾਲਿਆਂ ਨੂੰ ਹੀ ਖਾ ਜਾਣ।

ਹੋਰ ਜੋ ਤੂੰ ਦਾਲ, ਚੌਲ, ਕੜਾਹ ਤੇ ਪੰਜੀਰੀ ਇਨ੍ਹਾਂ ਮੂਰਤੀਆਂ ਅਗੇ ਰਖਦੀ ਹੈ ਇਹ ਵੀ ਠਾਕਰਾਂ ਨੇ ਨਹੀਂ ਖਾਣੀਆਂ। ਇਹ ਤਾਂ ਇਨ੍ਹਾਂ ਪੁਜਾਰੀ ਪੰਡਤਾਂ ਨੇ ਹੀ ਹੜੱਪ ਕਰ ਜਾਣੀਆਂ ਹਨ। ਠਾਕਰਾਂ ਦੇ ਸਿਰਫ ਮੂੰਹ ਨੂੰ ਛੁਹਾਣੀਆਂ ਹਨ, ਤੇ ਫਿਰ ਕੀੜੀਆਂ ਚੜ੍ਹਨ ਦੇ ਡਰ ਤੋਂ ਇਨ੍ਹਾਂ ਨੇ ਠਾਕਰਾਂ ਦੇ ਮੂੰਹ ਵਿਚ ਸੁਆਹ ਹੀ ਪਾਉਣੀ ਹੈ (ਮਲ ਦੇਣੀ ਹੈ)।

ਸੋ ਹੁਣ ਜੇਹੜੇ ਸੱਜਣ '**ਤਉ ਕਿਉ ਮੁਰਗੀ ਮਾਰੈ**' ਕਹਿ ਕਹਿ ਕੇ ਅਸਮਾਨ ਸਿਰ ਤੇ ਚੁਕ ਲੈਂਦੇ ਹਨ, ਕੇਹੜੇ ਪਾਸੇ ਜਾਣਗੇ? ਇਹ ਗੁਰੂ ਰੂਪ ਬਾਣੀ ਤਾਂ ਸਾਫ ਦਸ ਰਹੀ ਹੈ ਕਿ ਰੁਖਾਂ ਦੇ ਪੱਤਰਾਂ, ਟਾਹਣੀਆਂ ਤੇ ਫੁਲਾਂ ਵਿਚ ਵੀ ਜੀਵ ਹੈ ਤੇ ਹਰ ਇਕ ਜੀਵ ਵਿਚ '**ਏਕੁ ਖੁਦਾਇ ਕਹਤ ਹਉ**' ਤਾਂ ਫਿਰ ਰੁਖ ਦੀ ਦਾਤਣ ਕਿਉਂ ਕਰਦੇ ਹੋ, ਚਾਹ ਦੀਆਂ ਪੱਤੀਆਂ ਕਿਉਂ ਉਬਾਲਦੇ ਹੋ, ਗੁਲਾਬ ਦੇ ਫੁਲਾਂ ਦੀ ਗੁਲਕੰਦ ਵੀ ਕਿਉਂ ਖਾਂਦੇ ਹੋ ਕਿਉਂਕਿ ਇਸ ਤਰ੍ਹਾਂ ਤਾਂ ਤੁਸੀਂ ਵਡੇ ਵਡੇ ਦੇਵਤਿਆਂ ਦੇ ਕਾਤਲ ਸਾਬਤ ਹੁੰਦੇ ਹੋ। ਜਿਥੇ ਤੁਹਾਨੂੰ ਕਬੀਰ ਜੀ ਦੀ 'ਮੁਰਗੀ ਮਾਰੈ' ਵਾਲੀ ਤੁਕ ਪੜ੍ਹ ਕੇ ਮੁਰਗੀ ਤੇ ਤਰਸ ਆਉਂਦਾ ਹੈ ਇਸੇ ਤਰ੍ਹਾਂ ਇਨ੍ਹਾਂ ਦੇਵਤਿਆਂ ਤੇ ਵੀ ਤਰਸ ਕਰੋ।

ਜੋ ਕੁਝ ਕਬੀਰ ਜੀ ਨੇ ਉਤਲੇ ਸ਼ਬਦਾਂ ਵਿਚ ਕਥਨ ਕੀਤਾ ਹੈ ਉਹੋ ਕੁਝ ਹੇਠ ਲਿਖੇ ਵਿਚ ਕੀਤਾ ਹੈ ਪਰ ਉਪਰਲੇ ਸ਼ਬਦ ਵਿਚ ਬਨਾਸਪਤੀ ਤੇ ਹੇਠਲੇ ਵਿਚ (ਜੰਗਮ) ਜੀਵਾਂ ਦੀ

(ਦੇਵੀ ਦੇਵਤਿਆਂ ਦੀਆਂ ਮੂਰਤਾਂ ਅਗੇ) ਕੁਰਬਾਨੀ ਦੇਣ ਦਾ ਹਵਾਲਾ ਹੈ। ਯਥਾ-

**ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥**
**ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥**
**ਸਰ ਜੀਉ ਕਾਟਹਿ ਨਿਰ ਜੀਉ ਪੂਜਹਿ ਅੰਤ ਕਾਲ ਕਉ ਭਾਰੀ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥** *(ਗਉੜੀ ਕਬੀਰ, ਪੰਨਾ ੩੩੨)*

ਹਿੰਦੂ ਬ੍ਰਾਹਮਣ ਨੇ ਦੇਵੀ ਦਿਉਤਿਆਂ ਨੂੰ ਪ੍ਰਸੰਨ ਕਰਨ ਤੇ ਪਿਤਰਾਂ ਨੂੰ ਭੋਜਨ ਪਹੁੰਚਾਉਣ ਲਈ ਸਰਾਧਾਂ ਦਾ ਬਹਾਨਾ ਬਣਾਇਆ ਹੋਇਆ ਹੈ। ਉਹ ਆਪਣੇ ਜਜਮਾਨਾਂ ਨੂੰ ਆਖਦਾ ਸੀ ਕਿ ਜੇ ਤੁਸੀਂ ਸਰਾਧਾਂ ਵਿਚ ਬ੍ਰਾਹਮਣਾਂ ਨੂੰ ਮਾਸ ਦਾ ਭੋਜਨ ਖੁਆਓਗੇ ਤਾਂ ਤੁਹਾਡੇ ਪਿਤਰ ਸਵਰਗਾਂ ਵਿਚ ਉਸ ਮਾਸ ਦੇ ਰਸ ਨਾਲ ਤ੍ਰਿਪਤ ਹੋ ਜਾਣਗੇ ਤੇ ਜੋ ਦੇਵੀ ਦੇਵਤਿਆਂ ਦੀਆਂ ਮੂਰਤਾਂ ਅਗੇ ਬੱਕਰੇ ਤੇ ਝੋਟੇ ਆਦਿਕ ਜੀਵਾਂ ਨੂੰ ਝਟਕਾ ਕੇ ਬਲੀਆਂ (ਕੁਰਬਾਨੀਆਂ) ਦਿਉਗੇ ਤਾਂ ਓਹ ਪ੍ਰਸੰਨ ਹੋ ਕੇ ਤੁਹਾਨੂੰ 'ਮਨ ਬਾਂਛਤ ਵਰ' ਦੇਣਗੇ। ਇਸ ਵਾਸਤੇ ਜਜਮਾਨ ਉਹਨਾਂ ਬ੍ਰਾਹਮਣਾਂ ਦੀ ਸਿਖਿਆ ਅਨੁਸਾਰ ਮਿਟੀ ਤੇ ਪੱਥਰ ਦੇ ਦੇਵੀ ਦੇਵਤੇ ਬਣਾ ਕੇ ਉਹਨਾਂ ਅਗੇ ਜੀਵਾਂ ਦੀਆਂ ਬਲੀਆਂ ਦੇਂਦੇ ਸਨ ਤੇ ਉਹ ਬਲੀ ਦਾਨ ਹੋਇਆ ਮਾਸ ਆਪ ਹੀ ਖਾ ਜਾਂਦੇ ਸਨ।

ਇਸ ਢੰਗ ਨਾਲ ਠਗੀ ਕਰਕੇ ਮਾਸ ਖਾਣ ਵਾਲੇ ਵਤੀਰੇ ਨੂੰ ਭਗਤ ਜੀ ਨੇ ਖੰਡਨ ਕੀਤਾ ਹੈ। ਪਰ, ਜੇਹੜੇ ਲੋਕ ਆਪਣਾ ਭੋਜਨ ਸਮਝ ਕੇ ਭਾਵੇਂ ਉਹ ਮਾਸ ਖਾਂਦੇ ਹਨ ਤੇ ਭਾਵੇਂ ਖੀਰ, ਇਸ ਨਿਯਮ ਦਾ ਉਹਨਾਂ ਉਤੇ ਕੋਈ ਅਸਰ ਨਹੀਂ ਪੈਂਦਾ ਕਿਉਂਕਿ ਉਹ 'ਸਰਜੀਉ' ਨੂੰ ਕੱਟ ਕੇ ਕਿਸੇ ਨਿਰਜੀਵ ਵਸਤੂ ਦੀ ਪੂਜਾ ਨਹੀਂ ਕਰਦੇ। ਓਹ ਤਾਂ **'ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ'** ਦੇ ਅਟੱਲ ਨਿਯਮ ਅਨੁਸਾਰ ਚਲ ਰਹੇ ਹਨ।

ਹੋਰ ਜੇ ਕੁਕੜੀ ਤੇ ਬੱਕਰਾ ਸਰਜੀਉ ਹਨ ਤਾਂ ਇਹ ਮਨੁੱਖ ਵੀ ਸਰਜੀਉ ਹੈ। ਜੇ ਇਹ ਮਨੁੱਖ ਜੀਵ ਹੈ ਤਾਂ ਬਨਸਪਤੀ ਦੇ ਹਰੇਕ ਪੱਤੇ (ਪਾਤੀ ਪਾਤੀ) ਵਿਚ ਵੀ ਜੀਵ ਹੈ। ਸਰਜੀਉ ਦਾ ਸਰਜੀਉ ਨੂੰ ਖਾਣ ਦਾ ਸਿਧਾਂਤ ਇਸ ਵਿਚ ਵਿਤਕਰਾ ਪਾਉਂਦਾ ਹੈ। ਜੋ ਲੋਕ ਸਿੱਧੇ ਤਰੀਕੇ ਨਾਲ ਮਾਸ ਖਾਂਦੇ ਹਨ, ਓਹ ਨਾ ਤਾਂ ਮੁਸਲਮਾਨਾਂ ਵਾਂਗੂ ਖੁਦਾ ਨੂੰ ਖ਼ੁਸ਼ ਕਰਨ ਦਾ ਫਰੇਬ ਤੇ ਨਾ ਹੀ ਪੰਡਤਾਂ ਵਾਂਗ ਕਿਸੇ ਦੇ ਪਿਤਰਾਂ ਲਈ ਮਾਸ ਦੀਆਂ ਬਿਲਟੀਆਂ ਭੇਜਣ ਦਾ ਇਕਰਾਰ ਕਰਨ ਵਾਲਾ ਪਾਖੰਡ ਰਚਦੇ ਹਨ।

(੨) **ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥**
**ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥** *(ਪੰਨਾ ਨੰ: ੪੮੩)*

ਭਾਈ ਸਾਹਿਬ ਇਸ ਸ਼ਬਦ ਵਿਚ 'ਸੁਆਦਤਿ ਜੀਅ ਸੰਘਾਰੈ' ਦਾ ਪਦ ਵੇਖ ਕੇ ਬੜਾ ਖਰੂਦ ਪਾਉਂਦੇ ਹਨ, ਪਰ ਇਸ ਦੀ ਤਹਿ ਤਕ ਨਹੀਂ ਪਹੁੰਚਦੇ। ਆਪ ਦਾ ਸੁਭਾਉ ਸੀ ਕਿ ਕਿਸੇ ਬਾਣੀ ਜਾਂ ਆਦਿ ਅੰਤ ਦਾ ਨੁਕਤਾ ਨਿਗਾਹ ਵੇਖੇ ਤੋਂ ਬਿਨਾਂ, ਵਿਚੋਂ ਹੀ ਇਕ ਤੁਕ ਨੂੰ ਖਿਚ ਕੇ ਉਸ ਦਾ ਹੋਰ ਦਾ ਹੋਰ ਭਾਵ ਕੱਢ ਮਾਰਦੇ ਸਨ।

ਮੈਂ ਇਸ ਗੱਲ ਨੂੰ ਪਿਛੇ ਚੰਗੀ ਤਰ੍ਹਾ ਖੋਹਲ ਕੇ ਦਸ ਆਇਆ ਹਾਂ ਕਿ ਜਿਸ ਤਰ੍ਹਾਂ ਕਾਜੀਆਂ ਨੇ ਖੁਦਾ ਦੀ ਪ੍ਰਸੰਨਤਾ ਦੇ ਬਹਾਨੇ ਕੁਕੜਾਂ ਤੇ ਬੱਕਰਿਆਂ ਦੀ ਕੁਰਬਾਨੀ ਦਾ ਰਿਵਾਜ ਪਾਇਆ ਸੀ, ਉਸੇ ਤਰ੍ਹਾਂ ਬ੍ਰਾਹਮਣਾਂ ਨੇ ਵੀ ਕਈ ਤਰੀਕੇ ਅਖਤਿਆਰ ਕਰ ਰਖੇ ਸਨ।

ਕਾਜ਼ੀ ਦਿਖਾਵੇ ਦੇ ਤੌਰ ਤੇ ਰੋਜੇ ਰਖਦਾ, ਨਿਮਾਜਾਂ ਪੜ੍ਹਦਾ ਤੇ ਅੱਲਾ ਨੂੰ ਮਨਾਉਂਦਾ ਹੈ, ਪਰ ਆਪਣੇ ਦਿਲ ਵਿਚੋਂ ਕਪਟ ਤੇ ਕਠੋਰਤਾ ਨੂੰ ਦੂਰ ਨਹੀਂ ਕਰਦਾ, ਜੀਵਾਂ ਨੂੰ ਮਾਰਦਾ ਹੈ ਆਪਣੇ ਸੁਆਦ ਦੀ ਖਾਤਰ, ਪਰ ਆੜ ਲੈਂਦਾ ਹੈ ਖ਼ੁਦਾ ਦੀ। ਇਹ ਮਾਸ ਖਾਣ ਦੀ ਆਦਤ ਪੂਰੀ ਕਰਨ ਦਾ ਠਗੀ ਵਾਲਾ ਢੰਗ ਅਪਣਾਉਂਦਾ ਹੈ। ਭਗਤ ਜੀ ਇਸ ਠਗੀ ਵਾਲੇ ਢੰਗ ਦੇ ਹੀ ਬਖੀਏ ਉਧੇੜ ਰਹੇ ਹਨ। ਸਿੱਧੇ ਤਰੀਕੇ ਨਾਲ ਮਾਸ ਖਾਣ ਵਾਲਿਆਂ ਦੇ ਬਰਖਿਲਾਫ ਕੋਈ ਫਤਵਾ ਨਹੀਂ। ਜਿਸ ਤਰ੍ਹਾਂ ਖ਼ੁਦਾ ਦੀ ਪੂਜਾ ਦੇ ਬਹਾਨੇ 'ਸੁਆਦਤਿ ਜੀਉ' ਸੰਘਾਰਨ ਵਾਲੇ ਕਾਜੀਆਂ ਦੀ ਨਿਸ਼ਾ ਕੀਤੀ ਹੈ। ਹੁਣ, ਉਸੇ ਢੰਗ ਨਾਲ, ਪਿਤਰਾਂ ਨੂੰ ਰਾਸ਼ਨ ਪਹੁੰਚਾਉਣ ਤੇ ਬਹਾਨੇ 'ਸੁਆਦਤਿ' ਖੀਰ, ਮਾਹਲ ਪੂੜੇ ਤੇ ਖੋਏ ਦੇ ਪੇੜੇ ਹੜੱਪ ਕਰਨ ਵਾਲਿਆਂ ਦੀ ਵੀ ਖਬਰ ਲੈਂਦੇ ਹਨ। **ਯਥਾ-**

**ਜੀਵਤ ਪਿਤਰ ਨ ਮਾਨੈ ਕੋਊ ਮੂਏ ਸਿਰਾਧ ਕਰਾਹੀ ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥** *(ਪੰਨਾ ਨੰ: ੩੩੨)*

ਇਥੇ ਬ੍ਰਾਹਮਣ ਦੇ ਉਸ ਦਾਹਵੇ ਦਾ ਖੰਡਣ ਕੀਤਾ ਗਿਆ ਹੈ, ਜੇਹੜਾ ਕਿ ਉਸ ਨੇ ਸਰਾਧਾਂ ਵਿਚ ਖੀਰਾਂ ਖਾ ਕੇ ਪਿਤਰਾਂ ਨੂੰ ਤ੍ਰਿਪਤ ਕਰਨ ਦਾ ਕੀਤਾ ਸੀ। ਭਗਤ ਜੀ ਕਹਿ ਰਹੇ ਹਨ ਕਿ ਇਸ ਤਰ੍ਹਾਂ ਦਾ ਦਿੱਤਾ ਹੋਇਆ ਭੋਜਨ ਪਿਤਰਾਂ ਨੂੰ ਨਹੀਂ ਪਹੁੰਚਦਾ; ਇਹ ਤਾਂ ਕਾਂ, ਕੁਤੇ ਖਾ ਜਾਂਦੇ ਹਨ ਤੇ ਜਾਂ ਬ੍ਰਾਹਮਣ ਲੋਕ ਆਪਣੀ ਪੇਟ ਪੂਜਾ ਕਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਾਧਾਂ ਵਿਚ ਪਿਤਰਾਂ ਨੂੰ ਰਾਸ਼ਨ ਭੇਜਣ ਵਾਲੇ, ਸੁਆਦਤਿ ਖੀਰ ਖਾਣ ਵਾਲੇ, ਬ੍ਰਾਹਮਣਾਂ ਦੀ ਇਸ ਪੋਪ ਲੀਲਾ ਨੂੰ, ਆਸਾ ਦੀ ਵਾਰ ਦੇ, ਹੇਠ ਲਿਖੇ ਸ਼ਲੋਕ ਵਿਚ ਚੰਗੀ ਤਰ੍ਹਾਂ ਨੰਗਿਆਂ ਕੀਤਾ ਹੈ। **ਯਥਾ-**

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥** *(ਪੰਨਾ ਨੰ: ੪੭੨)*

ਇਥੇ ਗੁਰੂ ਜੀ ਇਹ ਯੁਕਤੀ ਵਰਤ ਰਹੇ ਹਨ ਕਿ ਜੇ ਕੋਈ ਮੋਹਾਕਾ (ਚੋਰ) ਕਿਸੇ ਦਾ ਘਰ ਲੁਟ ਕੇ ਆਪਣੇ ਪਿਤਰਾਂ ਨਮਿਤ ਸਰਾਧ ਕਰਕੇ ਉਹ ਚੀਜ਼ ਬ੍ਰਾਹਮਣਾਂ ਨੂੰ ਦਾਨ ਕਰ ਦੇਵੇ ਤੇ ਅਗੇ ਸੁਰਗ ਵਿਚ ਬੈਠੇ ਚੁਰਾਈ ਗਈ ਚੀਜ਼ ਵਾਲੇ ਦੇ ਪਿਤਰ ਉਸ ਆਪਣੀ ਘਰ ਦੀ ਵਸਤੂ ਨੂੰ ਸਿਆਣ ਲੈਣ ਤਾਂ ਕਿਸੇ ਦਾ ਘਰ ਭੰਨ ਕੇ ਦਾਨ ਕਰਨ ਵਾਲੇ ਦੇ ਪਿਤਰ ਵੀ ਚੋਰ ਸਾਬਤ ਹੋ ਜਾਣਗੇ। ਇਸ ਲਈ ਨਿਆਂ ਇਸ ਗੱਲ ਦੀ ਮੰਗ ਕਰਦਾ ਹੈ ਕਿ ਇਸ ਚੋਰੀ ਦੇ ਮਾਲ ਨੂੰ ਅਗੇ ਪੁਚਾਉਣ ਵਾਲੇ ਦਲਾਲ (ਵਿਚੋਲੇ) ਬ੍ਰਾਹਮਣ ਦੇ ਹੱਥ ਵਢੇ ਜਾਣ। ਭਾਵ ਕਿ ਜੇ ਸੁਰਗਾਂ ਵਿਚ ਬੈਠੇ, ਚੋਰ ਦੇ ਪਿਤਰਾਂ ਦੇ ਉਥੇ ਹੱਥ ਵਢੇ ਜਾਣ ਤੇ ਬ੍ਰਾਹਮਣ ਦੇ ਹੱਥ ਇਥੇ ਮਾਤ ਲੋਕ ਵਿਚ ਹੀ ਵਢੇ ਜਾਣੇ ਚਾਹੀਦੇ ਹਨ। ਸੋ ਐਸਾ ਹੁੰਦਾ ਕਦੇ ਨਹੀਂ ਵੇਖਿਆ, ਜਿਸ ਕਰਕੇ ਬ੍ਰਾਹਮਣਾਂ ਦਾ ਇਹ ਸਭ ਪਾਖੰਡ ਹੈ।

ਸੋ ਇਥੇ ਖੀਰ, ਪੂਰੀ, ਕੜਾਹ ਤੇ ਲੱਡੂ ਪੇੜਿਆਂ ਦੇ ਖਾਣ ਦਾ ਨਖੇਧ ਨਹੀਂ। ਨਖੇਧ ਸਿਰਫ ਬ੍ਰਾਹਮਣ ਦੀ ਠਗੀ ਦਾ ਹੈ। ਇਸੇ ਤਰ੍ਹਾਂ ਕਾਜੀ ਦੇ 'ਸੁਆਦਤਿ ਜੀਅ ਸੰਘਾਰੈ' ਵਾਲੇ

ਸ਼ਬਦ ਤੋਂ ਮਾਸ ਖਾਣ ਦਾ ਨਿਖੇਧ ਨਹੀਂ, ਕੁਰਬਾਨੀ ਦਾ ਬਹਾਨਾ ਅਗੇ ਰੱਖ ਕੇ ਆਪਣਾ ਸਵਾਦ (ਚਸਕਾ) ਪੂਰਾ ਕਰਨ ਲਈ ਜੀਆਂ ਨੂੰ ਸੰਘਾਰਨ ਦਾ ਨਿਖੇਧ ਹੈ। ਇਸੇ ਪ੍ਰਥਾਇ ਕਬੀਰ ਜੀ ਦੇ ਕੁਝ ਹੋਰ ਵੀ ਸਲੋਕ ਹਨ ਤੇ ਉਹਨਾਂ ਵਿਚ ਵੀ ਇਸ ਕੁਰਬਾਨੀ ਦੇ ਤਰੀਕੇ ਨਾਲ ਬਦੋ ਬਦੀ (ਧੱਕੇ ਨਾਲ) ਕੁਰਬਾਨੀ ਲੈਣ ਦੇ ਸਿਧਾਂਤ ਦਾ ਖੰਡਨ ਕੀਤਾ ਗਿਆ ਹੈ।

ਕੁਰਬਾਨੀ ਓਹ ਹੈ ਜੋ ਖੁਸ਼ੀ ਖੁਸ਼ੀ ਦਿਤੀ ਜਾਵੇ ਤੇ ਹੋਵੇ ਵੀ ਆਪਣੇ ਆਪ ਦੀ। ਪਰ, ਜੇਹੜਾ ਜੀਵ ਆਪਣੇ ਆਪ ਨੂੰ ਕੁਰਬਾਨੀ ਦਾ ਬੱਕਰਾ ਨਹੀਂ ਬਣਨਾ ਚਾਹੁੰਦਾ, ਉਸ ਨੂੰ ਬਦੋ-ਬਦੀ ਅਗੇ ਕਰਨਾ 'ਜਬਰੀ ਭਰਤੀ' ਦੇ ਤੁਲ ਹੈ। ਮੁਲਾਂ ਲੋਕ ਕੁਰਬਾਨੀ ਦੇ ਬਹਾਨੇ ਗਲ ਵਢਦੇ ਹਨ ਜਾਨਵਰ ਦਾ, ਮਾਸ ਖਾਂਦੇ ਹਨ ਆਪ, ਤੇ ਅਹਿਸਾਨ ਕਰਦੇ ਹਨ ਖੁਦਾ ਉਤੇ, ਇਹ ਤਰੀਕਾ ਉਹਨਾਂ ਦਾ ਜ਼ੋਰ ਜ਼ੁਲਮ ਵਾਲਾ ਤੇ ਠਗੀ ਭਰਪੂਰ ਹੈ। ਇਸੇ ਭਾਵ ਦੇ ਇਹ ਸਲੋਕ ਹਨ, ਜੋ ਇਥੇ ਦਰਜ ਕੀਤੇ ਜਾਂਦੇ ਹਨ-

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥**
**ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥**
**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥** *(ਪੰਨਾ ਨੰ: ੧੩੭੪)*

ਪਹਿਲੇ ਸਲੋਕ ਤੋਂ ਕਈ ਸੱਜਣ ਇਹ ਖਿਆਲ ਬਣਾ ਲੈਂਦੇ ਹਨ ਕਿ ਇਥੇ ਲੇਖੇ ਪਤੇ ਦਾ ਸਿਧਾਂਤ ਕੁਕੜੀਆਂ ਦੇ ਮਾਰਨ ਦਾ ਹੀ ਲੇਖਾ ਪਤਾ ਹੈ। ਪਰ, ਅਸਲ ਵਿਚ ਇਥੇ ਕੁਕੜੀਆਂ ਦੇ ਮਾਰਨ ਦਾ ਹਿਸਾਬ ਕਿਤਾਬ ਨਹੀਂ ਸਗੋਂ ਜ਼ਿੰਦਗੀ ਵਿਚ ਕੀਤੇ ਸਾਰੇ ਚੰਗੇ ਮੰਦੇ ਕੰਮਾਂ ਦਾ ਭਾਵ ਹੈ, ਜਿਹਾ ਕਿ ਚੋਰੀ, ਡਾਕਾ, ਠਗੀ, ਛਲ, ਕਪਟ, ਝੂਠ, ਨਿੰਦਾ, ਚੁਗਲੀ, ਈਰਖਾ, ਦ੍ਵੈਖ ਤੇ ਬਿਭਚਾਰ ਆਦਿਕ।

ਕਾਜ਼ੀ ਲੋਕਾਂ ਨੂੰ ਇਹ ਭਰੋਸਾ ਦੁਆਂਦਾ ਹੈ ਕਿ ਜਾਨਵਰ ਦੀ ਕੁਰਬਾਨੀ ਦੇਣ ਨਾਲ ਖੁਦਾ ਇਸ ਪ੍ਰਕਾਰ ਦੇ ਸਾਰੇ ਗੁਨਾਹ ਬਖਸ਼ ਦੇਂਦਾ ਹੈ। ਕਬੀਰ ਜੀ ਕਹਿ ਰਹੇ ਹਨ ਕਿ ਇਕ ਕੁਕੜੀ ਦੀ ਕੁਰਬਾਨੀ ਦੇਣ ਨਾਲ ਗੁਨਾਹ ਨਹੀਂ ਬਖਸ਼ੇ ਜਾਣੇ। ਜੇਹੜਾ ਗੁਨਾਹ ਦਾ ਹਿਸਾਬ ਕਿਤਾਬ ਇਕ ਵਡੇ ਸਾਰੇ ਦਫ਼ਤਰ ਦਾ ਰੂਪ ਧਾਰਨ ਕਰ ਗਿਆ ਹੈ, ਇਸ ਛੋਟੀ ਜਹੀ ਰਕਮ (ਜਾਨਵਰ ਦੀ ਕੁਰਬਾਨੀ) ਤਾਰਨ ਨਾਲ ਨਿਬੜ ਨਹੀਂ ਸਕਦਾ। ਜੇਕਰ ਇਸ ਤੋਂ ਇਹ ਸਮਝਿਆ ਜਾਇ ਕਿ ਲੇਖੇ ਪਤੇ ਦਾ ਭਾਵ ਇਕ ਕੁਕੜੀ ਦਾ ਲੇਖਾ ਹੀ ਹੈ ਤਾਂ ਜੇਹੜੇ ਲੋਕ ਮਾਸ ਨਹੀਂ ਖਾਂਦੇ ਉਹਨਾਂ ਦੇ ਜ਼ਿੰਮੇਂ ਤਾਂ ਹੋਰ ਕੋਈ ਰਕਮ ਹੀ ਨਹੀਂ ਨਿਕਲਨੀ ਚਾਹੀਦੀ, ਤੇ ਇਸ ਤੋਂ ਬਿਨਾਂ, ਚੋਰੀ, ਯਾਰੀ, ਠਗੀ, ਨਿੰਦਾ, ਚੁਗਲੀ ਕੋਈ ਵੀ ਗੁਨਾਹ ਨਹੀਂ। ਗੁਰਬਾਣੀ ਵਿਚ ਤਾਂ ਲੇਖੇ ਪੱਤੇ ਦੀਆਂ ਵਡੀਆਂ ਰਕਮਾਂ ਇਹ ਹਨ। ਯਥਾ-

੧) **ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥**
**ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥** *(ਪੰਨਾ ਨੰ: ੧੦੨੦)*

੨) **ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥**
**ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥** *(ਪੰਨਾ ਨੰ: ੧੫੬)*

੩)    **ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥... ...**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥** *(ਪੰਨਾ ਨੰ: ੩੧੫)* **ਆਦਿਕ**

ਇਸ ਤਰ੍ਹਾਂ ਕੁਰਬਾਨੀ ਦੇ ਬਹਾਨੇ ਧੱਕੇ ਨਾਲ ਜਾਨਵਰਾਂ ਨੂੰ ਮਾਰ ਕੇ ਮਾਸ ਖਾਣ ਨਾਲੋਂ ਖਿਚੜੀ ਖਾ ਲੈਣੀ ਹੀ ਚੰਗੀ ਹੈ ਕਿਉਂਕਿ ਕੁਰਬਾਨੀ ਦਾ ਮਾਸ ਤਾਂ ਨਿਰਾ ਪੁਰਾ ਠਗੀ ਦਾ ਹੀ ਮਾਸ ਹੈ ਤੇ 'ਠਗਿ ਖਾਧਾ ਮੁਰਦਾਰ' ਹੁੰਦਾ ਹੈ! ਇਸਲਈ ਮਾਸ ਦੀ ਰੋਟੀ ਵਾਸਤੇ ਜਾਨਵਰਾਂ ਦੇ ਗਲੇ ਕੌਣ ਕੱਟੇ (ਕਟਾਂਦਾ ਫਿਰੇ)। ਮੈਂ ਤਾਂ ਐਸਾ ਕਰਨ ਲਈ ਤਿਆਰ ਨਹੀਂ। ਇਹ ਹੈ ਅਸਲੀ ਭਾਵ ਇਸ ਸਲੋਕ ਦਾ। ਭਾਈ ਸਾਹਿਬ 'ਹੇਰਾ' ਦਾ ਅਰਥ ਏਥੇ ਸ਼ਿਕਾਰ ਕਰਦੇ ਹਨ ਜੋ ਉਕਾ ਹੀ ਅਸ਼ੁਧ ਹੈ। ਭਾਈ ਸਾਹਬਿ ਜੀ ਆਪਣੇ ਪਖ ਦੀ ਪੁਸ਼ਟੀ ਲਈ ਗੁਰਬਾਣੀ ਦੇ ਜਾਣ ਬੁਝ ਕੇ ਗਲਤ ਅਰਥ ਕਰਦੇ ਹੋਏ ਝਿਝਕਦੇ ਨਹੀਂ ਸਨ, ਜੇਹਾ ਫੜੁ ਦਾ 'ਫੜ ਕੇ', ਮਾਣਸ ਦਾ 'ਮਾਸ' ਭੰਗਾ ਅਰ ਭਾਂਗ ਦਾ 'ਮਾਸ'।

ਸੋ ਇਸੇ ਤਰ੍ਹਾਂ ਇਥੇ 'ਹੇਰਾ' ਪਦ ਦਾ ਅਰਥ ਸ਼ਿਕਾਰ ਕਰ ਮਾਰਿਆ ਹੈ। ਇਹ ਉਹਨਾਂ ਦੀ ਘਟੀਆ ਖੋਜ ਦਾ ਸਿਟਾ ਹੈ ਕਿਉਂਕਿ ਗੁਰਬਾਣੀ, ਇਤਿਹਾਸ ਅਤੇ ਕੋਸ਼ਾਂ ਵਿਚ 'ਅਹੇਰਾ', 'ਅਖੇੜ' ਜਾਂ 'ਘਖੇਟ' ਪਦ ਸ਼ਿਕਾਰ ਲਈ ਵਰਤੇ ਗਏ ਹਨ। ਜੈਸਾ ਕਿ 'ਅਹੇਰਾ ਪਾਇਓ ਘਰ ਕੈ ਗਾਂਇ'। ਪਰ 'ਹੇਰਾ' ਪਦ ਦਾ ਅਰਥ ਹੈ 'ਮਾਸ'।

ਇਸ ਗੱਲ ਨੂੰ ਸਮਝਣ ਲਈ ਬਾਬਾ ਫਰੀਦ ਜੀ ਦੇ ਹੇਠ ਲਿਖੇ ਸਲੋਕਾਂ ਵਿਚ 'ਹੇੜਾ' ਸ਼ਬਦ ਵਲ ਵੇਖੋ, 'ਹੇੜਾ' ਤੇ 'ਹੇਰਾ' ਵਿਚ ੜ-ਰ ਦੀ ਵਿਲਖਸ਼ਣਤਾ ਹੈ, ਇਹ ਦੋਵੇਂ ਅਖਰ ਇਕ ਦੂਜੇ ਦੇ ਥਾਂ ਬਦਲ ਸਕਦੇ ਹਨ।

(੧)    **ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ।**
**'ਹੇੜਾ' ਜਲੇ ਮਜੀਠ ਜਿਉ ਉਪਰਿ ਅੰਗਾਰਾ॥** *(ਪੰਨਾ: ੧੩੭੯)*

(੨)    **'ਹੇੜੇ' ਮੁਤੀ ਧਾਹ ਸੇ ਜਾਨੀ ਚਲਿ ਗਏ॥** *(ਪੰਨਾ: ੧੩੮੧)*

(੩)    **ਸੋ 'ਹੇੜਾ' ਘੜੀਆਲ ਜਿਉ ਡੁਖੀ ਰੈਣਿ ਵਿਹਾਇ॥** *(ਪੰਨਾ: ੧੩੭੯)*

'ਹੇੜਾ' ਸਰੀਰ ਤੇ ਸਰੀਰ ਉਪਲਖਤ ਮਾਸ। ਕਿਉਂਕਿ ਮਾਸ ਸਰੀਰ ਨਾਲ ਹੀ ਲਗਾ ਹੋਇਆ ਹੈ ਇਸ ਲਈ ਇਥੇ 'ਹੇਰਾ' ਪਦ ਦਾ ਅਰਥ ਮਾਸ ਹੈ। 'ਮਾਸ ਖਾ ਲਿਆ' ਆਖ ਦਿੱਤਾ ਕੀ ਤੇ 'ਸਰੀਰ (ਦੇਹ) ਖਾ ਲਿਆ' ਕੀ, ਅਰਥਾਂ ਵਿਚ ਫਰਕ ਨਹੀਂ ਪੈਂਦਾ, ਪਰ ਭਾਈ ਸਾਹਿਬ ਇਸ ਸ਼ਬਦ ਦੇ ਸ਼ਿਕਾਰ ਅਰਥ ਕਰਕੇ ਸ਼ਿਕਾਰ ਦੀ ਨਖੇਧੀ ਲਈ ਵਰਤਦੇ ਹਨ।

ਦੂਜੀ ਗਲ ਹੈ 'ਗਲਾ ਕਟਾਵੈ ਕਉਨੁ।'

ਬਹੁਤੇ ਸੱਜਣ ਇਸ ਦਾ ਗਲਤ ਭਾਵ ਇੰਝ ਸਮਝ ਲੈਂਦੇ ਹਨ ਕਿ ਜੇਹੜਾ ਆਦਮੀ ਮਾਸ ਖਾਣ ਦੀ ਖਾਤਰ ਕਿਸੇ ਜਾਨਵਰ ਦਾ ਗਲ ਵੱਢਦਾ ਹੈ ਉਸ ਨੂੰ ਦੂਜੇ ਜਨਮ ਵਿਚ ਆਪਣਾ ਗਲ ਉਸ ਜਾਨਵਰ ਕੋਲੋਂ ਵਢਾਉਣਾ ਪੈਂਦਾ ਹੈ। ਇਹ ਅਰਥ ਯੁਕਤੀਹੀਣ ਹੈ।

ਕਿਉਂਕਿ ਮਾਸ ਖਾਣ ਵਾਲੇ ਕਿਸੇ ਆਦਮੀ ਨੂੰ ਮਾਸ ਖਾਣ ਲਈ ਆਪਣਾ ਗਲਾ ਕਟਾਉਣ ਦੀ ਲੋੜ ਨਹੀਂ ਹੁੰਦੀ। ਮਾਸ ਖਾਣ ਦੀ ਖਾਤਰ ਤਾਂ ਜਾਨਵਰ ਦਾ ਗਲ ਹੀ ਕਟਣਾ

ਪੈਂਦਾ ਹੈ। 'ਕਟਾਵੇ ਕਉਨੁ' ਦਾ ਭੁਲੇਖਾ ਦੂਰ ਕਰਨ ਲਈ ਇਸ ਗੱਲ ਵਲ ਆਓ। ਜੇਹੜੇ ਹਿੰਦੂ ਲੋਕ ਵੀ ਉਸ ਵੇਲੇ ਮਾਸ ਖਾਣਾ ਚਾਹੁੰਦੇ ਸਨ ਤੇ ਜੇ ਉਹਨਾਂ ਨੂੰ ਵੀ ਮਾਸ ਦੀ ਲੋੜ ਪੈ ਜਾਂਦੀ ਸੀ ਤਾਂ ਉਹਨਾਂ ਨੂੰ ਆਪਣੀ ਕੁਕੜੀ ਤੇ ਬੱਕਰਾ ਵੀ ਮੁਸਲਮਾਨ ਮੁਲਾਣਿਆਂ ਪਾਸ ਲਿਜਾ ਕੇ ਕਟਾਉਣਾ ਪੈਂਦਾ ਸੀ। ਕਿਉਂਕਿ ਉਸ ਵੇਲੇ ਇਸਲਾਮੀ ਸ਼ਰ੍ਹਾ ਦਾ ਕਾਨੂੰਨ ਚਲਦਾ ਸੀ, ਜੇਹੜਾ ਹਿੰਦੂਆਂ ਨੂੰ ਆਪਣੀ ਕੁਕੜੀ ਜਾਂ ਬੱਕਰਾ ਵੀ ਆਪਣੇ ਘਰ ਵਿਚ ਮਾਰਨ ਦੀ ਆਗਿਆ ਨਹੀਂ ਸੀ ਦੇਂਦਾ। ਇਸ ਕਰਕੇ ਉਹਨਾਂ ਨੂੰ ਆਪਣਾ ਜਾਨਵਰ ਵੀ ਮੁਸਲਮਾਨ ਮੌਲਾਣਿਆਂ ਪਾਸ ਲੈ ਜਾਣਾ ਪੈਂਦਾ ਸੀ ਤੇ ਉਹ ਉਸ ਦਾ ਗਲ ਕੱਟਦੇ ਸਨ। ਇਸਲਈ, ਕਬੀਰ ਜੀ ਨੇ ਆਖਿਆ ਕਿ ਇਸ ਪਾਖੰਡਮਈ ਤਰੀਕੇ ਨਾਲ ਮਾਸ ਦੀ ਰੋਟੀ ਖਾਣ ਵਾਸਤੇ ਮੌਲਾਣਿਆਂ ਕੋਲ ਜਾ ਕੇ ਜਾਨਵਰਾਂ ਦੇ ਗਲੇ ਕੌਣ ਕਟਾਵੇ? ਚਾਰ ਸਲੋਕ ਹੋਰ ਹਨ-

**ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥**
**ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ॥੧੯੭॥**

ਕਬੀਰ ਜੀ ਆਪ ਮੁਸਲਮਾਨ ਨਹੀਂ ਸਨ। ਇਸ ਲਈ ਉਹ ਮੱਕੇ ਦਾ ਹੱਜ ਕਰਨ ਲਈ ਕਦੀ ਨਹੀਂ ਗਏ, ਪਰ ਇਥੇ ਮਖੌਲੀ ਢੰਗ ਨਾਲ, ਹਾਜੀ ਦੀ ਇਸ ਕੁਰਬਾਨੀ ਵਾਲੀ ਮਨੌਤ ਦੀ ਫਕੜੀ ਉਡਾਉਂਦੇ ਹਨ।

ਕਬੀਰ ਜੀ ਕਹਿੰਦੇ ਹਨ ਕਿ ਹੇ ਮੁਲਾਂ! ਮੈਂ ਵੀ ਇਕ ਵਾਰੀ ਕਾਬੇ ਦਾ ਹਜ ਕਰਨ ਲਈ ਜਾ ਰਿਹਾ ਸੀ। ਮੈਨੂੰ ਖ਼ੁਦਾ ਰਾਹ ਵਿਚ ਹੀ ਮਿਲ ਪਿਆ ਤੇ ਕਹਿਣ ਲਗਾ ਕਿ (ਹੇ ਮੂਰਖ!) ਤੈਨੂੰ ਗਾਇ (ਗਊ ਦੀ ਕੁਰਬਾਨੀ) ਕਿਨ ਫੁਰਮਾਈ (ਕਹੀ) ਹੈ? ਇਹ ਤੇਰਾ ਖ਼ੁਦਾ ਦੇ ਮਿਲਣ ਦਾ ਤਰੀਕਾ ਠੀਕ ਨਹੀਂ। ਇਸ ਤਰ੍ਹਾਂ ਗੁਨਾਹ ਨਹੀਂ ਬਖਸ਼ੇ ਜਾਂਦੇ।

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥**
**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥੧੯੯॥**
**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥**
**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥੨੦੦॥**

ਇਨ੍ਹਾਂ ਦੁਹਾਂ ਸਲੋਕਾਂ ਦਾ ਵੀ ਉਹੋ ਭਾਵ ਹੈ ਜੇਹੜਾ ਸਲੋਕ ਨੰਬਰ ੧੮੭ ਤੇ ੧੮੮ ਵਿਚ ਹੈ। ਇਸਲਈ, ਇਨ੍ਹਾਂ ਦੀ ਹੋਰ ਬਹੁਤੀ ਵਿਆਖਿਆ ਕਰਨ ਦੀ ਲੋੜ ਨਹੀਂ।

ਜੇਹੜੇ ਜੀਵਾਂ ਨੂੰ ਧੱਕੇ ਨਾਲ ਮਾਰ ਕੇ ਤੇ ਉਸ ਦਾ ਨਾਮ ਹਲਾਲ (ਖ਼ੁਦਾ ਦੇ ਖਾਣ ਵਾਲੀ ਚੀਜ਼) ਰਖ ਲੈਂਦੇ ਹਨ ਇਹ ਦੂਸ਼ਨ ਉਹਨਾਂ ਉਤੇ ਲਗਦਾ ਹੈ। ਇਹੋ ਦਲੀਲ ਬ੍ਰਾਹਮਣਾਂ ਦੇ ਠਾਕਰ ਪੂਜਾ ਵਾਲੇ ਮੁਆਮਲੇ ਉਤੇ ਘਟਦੀ ਹੈ। ਭਾਈ ਸਾਹਿਬ ਜੋਰ ਕਰ ਮਾਰਨ ਦਾ ਇਕ ਹੋਰ ਕਮਲਾ ਜਿਹਾ ਅਰਥ ਕਰਦੇ ਹਨ, ਅਰਥਾਤ ਜੇਹੜਾ ਜੋਰ ਕਿਸੇ ਜਾਨਵਰ ਨੂੰ ਮਾਰਨ ਵਾਸਤੇ ਹਥਿਆਰ ਵਾਹੁਣ ਤੇ ਲਗਦਾ ਹੈ। ਪਰ, ਹਥਿਆਰ ਵਾਹੁਣ ਤੇ ਤਾਂ ਅੱਜ-ਕਲ ਖਾਸ ਜ਼ੋਰ ਲਾਉਣ ਦੀ ਜ਼ਰੂਰਤ ਨਹੀਂ। ਬਿਜਲੀ ਦਾ ਬਟਣ ਦਬਾਇਆ ਤੇ ਜਾਨਵਰ ਦਾ ਸਿਰ ਪਾਸੇ ਹੋ ਗਿਆ, ਚਲੋ ਜ਼ੋਰ ਕਰ ਮਾਰਨ ਦੇ ਗੁਨਾਹ ਤੋਂ ਬਰੀ। ਇਹ ਦੂਸ਼ਨ ਤਾਂ ਸਾਡੇ ਸਤਿਗੁਰੂਆਂ ਤੇ ਹੀ ਲਗ ਸਕਦਾ ਹੈ, ਜੇਹੜੇ ਪਬਾਂ ਭਾਰ ਹੋ ਕੇ ਤਲਵਾਰਾਂ ਤੇ ਬਰਛੇ ਮਾਰਦੇ ਸਨ, ਜਦੋਂ ਕਿ ਉਹ 'ਭਾਂਤ ਭਾਂਤ ਬਨ ਖੇਲ ਸ਼ਕਾਰਾ' ਦੇ ਅਸੂਲ ਉਤੇ ਚਲ ਕੇ ਰੀਛ

ਰੋਝ ਤੇ ਝੰਖਾਰ ਮਾਰਦੇ ਸਨ, ਪਰ ਫਰਕ ਇਹ ਹੈ ਕਿ ਉਹ ਮੁਸਲਮਾਨਾਂ ਵਾਂਗੂ ਸ਼ਿਕਾਰ ਦੇ ਮਾਸ ਨੂੰ ਹਲਾਲ (ਖੁਦਾ ਦਾ ਪ੍ਰੀਤੀ ਭੋਜਨ) ਨਹੀਂ ਸਨ ਆਖਦੇ। ਕੇਵਲ ਆਪਣਾ ਤੇ ਆਪਣੇ ਸਿੱਖਾਂ ਦਾ ਹੀ ਢਿੱਡ ਭਰਦੇ ਸਨ।

**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥**
**ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥**

*(ਮਾਰੂ ਕਬੀਰ ਜੀ, ਪੰਨਾ ੧੧੦੩)*

ਅਸੀਂ ਕਈ ਵਾਰੀ ਕਹਿ ਚੁਕੇ ਹਾਂ ਕਿ ਕਬੀਰ ਜੀ ਦੀ ਬਾਣੀ ਵਿਚ ਜਿਥੇ ਕਿਥੇ ਵੇਖੋ ਹਿੰਦੂਆਂ ਦੀ ਬਲੀ ਤੇ ਮੁਸਲਮਾਨਾਂ ਦੀ ਕੁਰਬਾਨੀ ਦੇ ਸਿਲਸਿਲੇ ਵਿਚ ਹਤਿਆ ਦੀ ਨਿਖੇਧੀ ਕੀਤੀ ਗਈ ਹੈ। ਜੇ ਉਹ ਮਾਸ ਖਾਣ ਦੇ ਵਿਰੁਧ ਕਹਿਣ ਦਾ ਖਿਆਲ ਰਖਦੇ ਹੁੰਦੇ ਤਾਂ ਇਸ ਵਿਚ ਕੁਰਬਾਨੀ ਤੇ ਬਲੀ ਦਾ ਹਵਾਲਾ ਨਾ ਦੇਂਦੇ ਤੇ 'ਮਾਸ ਖਾਣਾ ਪਾਪ ਹੈ' ਇਹੋ ਕਹਿ ਛਡਦੇ। ਹਿੰਦੂ ਲੋਕ ਅਸਮੇਧ, ਅਜਾਮੇਧ, ਗੋਮੇਧ ਤੇ ਨਰਮੇਧ ਆਦਿਕ ਯੱਗ ਕਰਦੇ ਸਨ ਤੇ ਆਮ ਤੌਰ ਤੇ ਉਹਨਾਂ ਨੂੰ ਵਢ ਵਢ ਕੇ ਬੇਅਰਥ ਅੱਗ ਵਿਚ ਪਾ ਕੇ ਸਾੜੀ ਜਾਂਦੇ ਸਨ ਤੇ ਇਸ ਨੂੰ ਧਰਮ ਦਾ ਕੰਮ ਸਮਝਦੇ ਸਨ। ਇਸ ਤਰ੍ਹਾਂ ਦੀ ਜੀਵ ਹਤਿਆ ਦਾ ਮਨੁੱਖ ਨੂੰ ਕੋਈ ਲਾਭ ਨਹੀਂ ਸੀ। ਇਹ ਤਰੀਕਾ ਮਨੁੱਖਾਂ ਲਈ ਉਲਟਾ ਹਾਨੀਕਾਰਕ ਸੀ ਜਿਸ ਕਰਕੇ ਇਥੇ ਇਸ ਰਵਾਜ ਦੀ ਨਿੰਦਾ ਕੀਤੀ ਗਈ, ਕਿਉਂਕਿ ਪਾਖੰਡ ਦੇ ਤਰੀਕੇ ਨਾਲ ਕੁਕੜੀਆਂ, ਬੱਕਰੇ, ਦੁੰਬੇ, ਝੋਟੇ ਤੇ ਗੈਂਡੇ ਮਾਰ ਕੇ ਖਾ ਜਾਣੇ ਜਾਂ ਹਵਨ ਯੱਗ ਦੇ ਬਹਾਨੇ ਅੱਗ ਵਿਚ ਸੁਟ ਕੇ ਬਿਅਰਥ ਸਾੜ ਦੇਣੇ। ਅਧਰਮ ਦੇ ਘੇਰੇ ਵਿਚ ਆ ਜਾਂਦੇ ਹਨ।

**ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥੨੩੩॥**

ਇਹ ਸਲੋਕ ਕੁਕੜੀ-ਭਗਤ ਸਿੱਖਾਂ ਦਾ ਮੂੰਹ ਚੜ੍ਹਿਆ ਪ੍ਰਮਾਣ ਹੈ। ਜਿਸ ਨੂੰ ਹੋਰ ਕੁਝ ਨਹੀਂ ਆਉਂਦਾ ਉਹ ਵੀ ਇਸ ਪ੍ਰਮਾਣ ਨੂੰ ਪੁਠਾ ਸਿਧਾ ਵਾਹ ਦੇਂਦਾ ਹੈ। ਪਰ, ਜੇ ਇਸ ਦੇ ਅਰਥ ਭਗਤ ਜੀ ਦੀ ਡੂੰਘੀ ਰਮਜ ਨੂੰ ਸਮਝ ਕੇ ਕੀਤੇ ਜਾਣ ਤਾਂ ਗੱਲ ਕਿਧਰੇ ਦੀ ਕਿਧਰੇ ਚਲੀ ਜਾਂਦੀ ਹੈ। ਇਸ ਨੂੰ ਸਮਝਣ ਲਈ ਕਬੀਰ ਜੀ ਦਾ ਇਹ ਸਲੋਕ ਵੀ ਨਾਲ ਜੋੜ ਕੇ ਪੜ੍ਹੋ। ਯਥਾ-

**ਕਬੀਰ ਏਕ ਘੜੀ ਆਧੀ ਘੜੀ ਆਧੀ ਹੂੰ ਤੇ ਆਧ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥੨੩੨॥**

ਕਬੀਰ ਜੀ ਇਥੇ ਆਖਦੇ ਹਨ ਕਿ 'ਸਾਧੂ ਦੀ ਸੰਗਤਿ ਕਰਨ ਦਾ ਇਹ ਭਾਵ ਨਹੀਂ ਕਿ ਜਿਤਨਾ ਚਿਰ ਸੰਗਤ ਵਿਚ ਬੈਠੇ ਰਹੋ ਉਤਨਾ ਚਿਰ ਰਾਮ ਰਾਮ ਕਰੀ ਜਾਓ, ਉਥੋਂ ਆ ਕੇ ਵਿਕਾਰਾਂ ਵਿਚ ਵੀ ਹਿਸਾ ਲਈ ਜਾਓ। ਇਹ ਤੀਰਥ-ਯਾਤਰਾ, ਵਰਤ ਨੇਮ ਸਭ ਨਿਸਫਲ ਜਾਂਦੇ ਹਨ, ਜੇ ਮਨੁੱਖ ਵਿਕਾਰੀ ਜੀਵਨ ਵਲੋਂ ਨਹੀਂ ਪਰਤਦਾ। ਇਸ ਸਲੋਕ ਵਿਚ ਵਿਕਾਰੀ ਜੀਵਨ ਵਾਲਿਆਂ ਦਾ ਭੰਗ, ਮਛੀ ਆਦਿਕ ਖਾਣ ਦਾ ਨਿਖੇਧ ਹੈ ਜੇਹੜੇ ਕਿ ਸਿਰਫ ਵਿਸ਼ੇ ਵਿਕਾਰਾਂ ਦਾ ਪ੍ਰਯੋਜਨ ਸਾਹਮਣੇ ਰਖ ਕੇ ਭੰਗ ਆਦਿਕ ਨਸ਼ੇ ਤੇ ਮਛੀ ਆਦਿਕ ਮਾਸ ਤੇ ਹੋਰ ਪਦਾਰਥ ਵੀ ਖਾਂਦੇ ਹਨ। ਵਿਕਾਰੀ ਜੀਵਨ ਵਾਲਾ ਇਥੇ

ਕਿਸ ਨੂੰ ਆਖਿਆ ਹੈ, ਉਹ ਹੈ ਸ਼ਰਾਬੀ ਆਦਮੀ। ਅਰਥ ਇਸ ਤਰ੍ਹਾਂ ਨਹੀਂ ਹੈ ਕਿ ਜੇਹੜੇ ਲੋਕ ਸ਼ਰਾਬ ਪੀਂਦੇ ਹਨ ਤੇ ਭੰਗ ਮਛੀ ਖਾਂਦੇ ਹਨ।

ਇਸ ਤੁਕ ਦਾ ਅਨਵੈ ਇਸ ਤਰ੍ਹਾਂ ਹੈ–

**ਜੋ' ਜੋ ਸੁਰਾਪਾਨਿ ਪ੍ਰਾਣੀ, ਭਾਂਗ ਮਾਛੁਲੀ ਖਾਂਹਿ ॥**
**ਸਭੇ ਤੀਰਥ ਬਰਤ ਨੇਮ ਕੀਏ ਤੇ ਰਸਾਤਲਿ ਜਾਹਿ ॥**

ਭਾਵ ਕਿ ਜੇਹੜੇ ਜੇਹੜੇ ਸ਼ਰਾਬ ਪੀਣ ਵਾਲੇ (ਵਿਕਾਰੀ ਜੀਵਨ ਵਾਲੇ) ਲੋਕ (ਆਪਣੇ ਇਸ ਵਿਕਾਰੀ ਜੀਵਨ ਵਿਚ ਵਾਧਾ ਕਰਨ ਲਈ) ਭੰਗ ਮੱਛੀ ਖਾਂਦੇ ਹਨ ਉਹਨਾਂ ਦੇ ਉਹ ਸਾਰੇ ਤੀਰਥ ਬਰਤ ਤੇ ਨੇਮ ਗਰਕ ਹੋ ਜਾਂਦੇ ਹਨ, (ਨਿਸਫਲ ਜਾਂਦੇ ਹਨ।)

ਪਹਿਲੇ ਇਸ ਸਲੋਕ ਵਿਚ ਆਏ ਅੱਡ ਅੱਡ ਪਦਾਂ ਦਾ ਨਿਰਨਾ ਕਰਨਾ ਜ਼ਰੂਰੀ ਹੈ। ਯਥਾ–

ਪਾਨਿ– ਇਸ ਦਾ ਅਰਥ ਹੈ ਪੀਣ ਵਾਲੇ (ਪੀਂਦੇ ਹਨ ਨਹੀਂ) ਇਹ ਇਕ ਵਿਆਕਰਣਕ ਘੁੰਡੀ ਸਮਝਣ ਗੋਚਰੀ ਹੈ। ਜਿਸ ਤਰ੍ਹਾਂ ਧਨ ਤੋਂ ਧਨਿ (ਧਨ ਵਾਲਾ)। ਗੁਣ ਤੋਂ ਗੁਣਿ (ਗੁਣ ਵਾਲਾ) ਇਸੇ ਤਰ੍ਹਾਂ ਪਾਨਿ– ਪੀਣ ਵਾਲਾ।

ਕਈ ਗਿਆਨੀ ਇਥੇ ਪਾਨਿ ਪਦ ਦਾ ਅਰਥ ਪਾਨ ਦਾ ਪੱਤਾ ਕਰਦੇ ਹਨ ਪਰ ਇਹ ਵੀ ਗਲਤ ਹੈ। ਗੁਰਬਾਣੀ ਵਿਚ ਜਿਥੇ ਵੀ ਪਾਨ ਦਾ ਅਰਥ ਪੱਤਾ ਹੈ ਉਥੇ ਹਰ ਥਾਂ ਪਾਨ ਦਾ ਨੱਨਾ ਮੁਕਤਾ ਹੈ।

ਦੇਖੋ ਉਦਾਹਰਣ:–

੧. **'ਪਾਨ' ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥** *(ਪੰਨਾ: ੭੨੬)*

੨. **ਕਬੀਰ ਊਜਲ ਪਹਿਰਹਿ ਕਾਪਰੇ 'ਪਾਨ' ਸੁਪਾਰੀ ਖਾਹਿ ॥** *(ਪੰਨਾ: ੧੩੬੬)*

ਭਾਂਗ– ਭਾਂਗ ਦਾ ਅਰਥ ਭਾਈ ਸਾਹਿਬ ਮਾਸ ਕਰਦੇ ਹਨ ਤੇ ਭਾਈ ਗੁਰਦਾਸ ਵਾਲੇ ਭੰਗਾ ਸ਼ਬਦ ਦਾ ਅਰਥ ਮਾਸ ਬਣਾ ਕੇ ਇਥੇ ਭੰਗਾ ਸ਼ਬਦ ਨੂੰ ਤੱਛ ਮੁਛ ਕੇ ਭਾਂਗ ਦੇ ਰੂਪ ਵਿਚ ਪੇਸ਼ ਕਰਦੇ ਹਨ।

ਪਹਿਲੇ ਭਾਂਗ ਸ਼ਬਦ ਨੂੰ ਤਕੋ! ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਤੋਂ ਸਵਾਏ ਇਕ ਹੋਰ ਤੁਕ ਵਿਚ ਭਾਂਗ ਸ਼ਬਦ ਆਇਆ ਹੈ ਯਥਾ– **'ਭਉ ਤੇਰਾ 'ਭਾਂਗ' ਖਲੜੀ ਮੇਰਾ ਚੀਤੁ ॥'** ਇਸ ਲਈ ਭਾਂਗ ਦਾ ਅਰਥ ਭੰਗ ਬੂਟੀ ਹੈ। ਭਾਈ ਗੁਰਦਾਸ ਜੀ ਦੀ ਵਾਰ ਵਿਚ **'ਜੀਆਂ ਘਾਇ ਨ ਖਾਈਐ ਭੰਗਾ'** ਦਾ ਅਰਥ ਵੀ ਮਾਸ ਹੀ ਕਰਦੇ ਹਨ, ਇਹ ਗਲਤੀ ਦੀ ਪੜ-ਗਲਤੀ ਹੈ।

ਭੰਗਾ ਸ਼ਬਦ ਸੰਸਕ੍ਰਿਤ ਬੋਲੀ ਦਾ ਹੈ, 'ਵੇਖੋ ਹਿੰਦੀ ਵਿਸ਼ਵ ਕੋਸ਼'

ਹੋਰ, ਭਾਵ ਪ੍ਰਕਾਸ਼ ਸੰਸਕ੍ਰਿਤ ਵਿਚ ਲਿਖਿਆ ਇਕ ਵੈਦਕ ਵਿਦਿਆ ਦਾ ਗ੍ਰੰਥ

---

੧. ਦੇਖੋ ਟੀਕਾ ਸਲੋਕ ਭਗਤ ਕਬੀਰ ਸਟੀਕ, ਪ੍ਰੋ. ਸਾਹਿਬ ਸਿੰਘ ਜੀ।

ਹੈ ਉਥੇ ਭੰਗ ਦੇ 6 ਨਾਮ ਲਿਖੇ ਹੋਏ ਹਨ ਤੇ ਪਹਿਲਾ ਨਾਮ ਹੈ 'ਭੰਗਾ'।

ਯਥਾ- ਭੰਗਾ, ਗੰਜਾ, ਮਾਤੁਲਾਨੀ, ਮਾਦਿਨੀ, ਵਿਜਯਾ, ਜਯਾ, ਯੇਹ ਭੰਗ ਕੇ ਸੰਸਕ੍ਰਿਤ ਨਾਮ ਹੈਂ। ਦੁਨੀਆਂ ਦੇ ਹੋਰ ਕਿਸੇ ਵੀ ਗ੍ਰੰਥ ਵਿਚ ਭੰਗਾ ਯਾਂ ਭਾਂਗ ਦਾ ਅਰਥ ਮਾਸ ਲਿਖਿਆ ਹੋਇਆ ਨਹੀਂ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਤੇ ਨਾ ਦਸਮ ਗ੍ਰੰਥ ਵਿਚੋਂ ਇਸ ਦੀ ਕੋਈ ਜੜ ਮਖ ਮਿਲਦੀ ਹੈ ਅਤੇ ਨਾ ਕਿਤੇ ਸਿੱਖ ਇਤਿਹਾਸ ਵਿਚ। ਸੰਸਕ੍ਰਿਤ ਗ੍ਰੰਥਾਂ ਵਿਚ ਮਾਸ ਦੇ ਨਾਮ ਵੀ ਲਿਖੇ ਹੋਏ ਹਨ। ਯਥਾ-

**ਮਾਂਸ, ਪਿਸ਼ਿਤ, ਕ੍ਰਵਯ, ਆਮਿਖ, ਪਲਲ, ਪਲ।**

*(ਮਦਨ ਨਿਘੰਟੂ ਭਾਸ਼ਾ ਅਤੇ ਭਾਵ ਪ੍ਰਕਾਸ਼, ਮਾਸ ਵਰਗ)*

ਜਿਥੇ ਸੰਸਕ੍ਰਿਤ ਗ੍ਰੰਥਾਂ ਵਿਚ ਮਾਸ ਦੇ ਸਾਰੇ ਨਾਮ ਲਿਖੇ ਹੋਏ ਹਨ ਉਥੇ ਕਿਧਰੇ ਵੀ, ਭੰਗਾ ਯਾ ਭਾਂਗ ਦਾ ਨਾਮ ਦਰਜ ਨਹੀਂ। ਨਾ ਹੀ ਕਿਸੇ ਕੋਸ਼ ਵਿਚ ਇਨ੍ਹਾਂ ਦਾ ਅਰਥ ਮਾਸ ਕੀਤਾ ਗਿਆ ਹੈ। ਭਾਈ ਸਾਹਿਬ ਨੇ ਜੋ ਕੋਸ਼ ਕੁੰਜੀ ਘਰ ਦੇ ਲੋਹੇ ਦੀ ਬਣਾਈ ਹੋਈ ਹੈ, ਓਹ ਕਿਸੇ ਵੀ ਕੋਸ਼ ਰੂਪੀ ਜਿੰਦਰੇ ਨੂੰ ਨਹੀਂ ਖੋਹਲਦੀ।

ਭਾਈ ਸਾਹਿਬ ਕਹਿੰਦੇ ਹਨ ਕਿ ਕੋਸ਼ ਕੁੰਜੀ ਅਨੁਸਾਰ ਇਸ ਭੰਗਾ ਸ਼ਬਦ ਦਾ ਅਰਥ ਮਾਸ ਹੀ ਫਬਦਾ ਹੈ ਤੇ ਗੱਲ ਕਰਦੇ ਹਨ ਕਿਰਿਆ ਦੀ। ਪਰ ਇਹ ਨਹੀਂ ਦੇਖ ਰਹੇ ਕਿ ਇਸ ਸ਼ਬਦ ਵਿਚ ਭਾਈ ਗੁਰਦਾਸ ਜੀ ਨੇ ਕਵਿਤਾ ਨੂੰ ਮੁੱਖ ਰਖ ਕੇ, ਰੰਗ ਦਾ 'ਰੰਗਾ', ਟੰਗ ਦਾ 'ਟੰਗਾ', ਕੁਢੰਗ ਦਾ 'ਕੁਢੰਗਾ' ਰੂਪ ਬਣਾ ਲਿਆ ਹੈ। ਇਸੇ ਤਰ੍ਹਾਂ ਬਾਣੀ ਵਿਚ ਜੰਗ ਦਾ 'ਜੰਗਾ' ਬਣ ਗਿਆ ਹੈ ਇਸ ਤਰ੍ਹਾਂ ਭੰਗ ਤੋਂ 'ਭੰਗਾ' ਸਮਝਣਾ ਚਾਹੀਦਾ ਹੈ।

'ਜੀਆਂ ਘਾਇ ਨ ਖਾਈਐ ਭੰਗਾ' ਦਾ ਅਰਥ, ਜੀਆਂ ਘਾਇਕੇ ਭੰਗ ਨਾ ਖਾ ਬਹੀਏ ਬਣਦਾ ਹੈ। ਭਾਵ ਕਿ ਭੰਗੀਆਂ (ਅਮਲੀਆਂ) ਵਾਲੀ ਹਾਲਤ ਨਾ ਪੈਦਾ ਕਰੀਏ। ਇਸ ਵਿਚ ਕਿਰਿਆ ਦਾ ਕੁਝ ਵੀ ਨਹੀਂ ਵਿਗੜਦਾ। ਭਾਈ ਗੁਰਦਾਸ ਜੀ ਨੇ ਇਕ ਥਾਂ ਬਾਬਾ ਅਚਲ ਵਟਾਲੇ 'ਆਈ' ਲਿਖਿਆ ਹੈ। ਕਿਰਿਆ 'ਆਈ' ਇਸਤਰੀ ਲਿੰਗ ਤੇ ਇਸ ਦਾ ਕਰਤਾ 'ਬਾਬਾ' ਪੁਲਿੰਗ। ਕੀ ਅਸੀਂ ਇਥੇ ਇਹੋ ਸਮਝਾਂਗੇ ਕਿ ਬਾਬਾ ਕੋਈ ਜਨਾਨੀ ਸੀ ? ਕਿ ਜਾਂ 'ਆਈ' ਕਿਰਿਆ ਦਾ ਅਰਥ ਆਇਆ ਕਰਾਂਗੇ ?

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੰਗਾ ਪਦ ਦੇ ਅਰਥ 'ਗਲਤੀ ਕਰਨੀ' ਵੀ ਹੋ ਸਕਦੇ ਹਨ। ਯਥਾ–

**'ਨਾਨਕ ਗੁਰ ਖੋਏ ਭ੍ਰਮ ਭੰਗਾ'** ਭਰਮ ਅਤੇ ਭੰਗਾ (ਭੁਲਾਂ ਗਲਤੀਆਂ)। ਸਲੋਕ ਵਾਰਾਂ ਤੇ ਵਧੀਕ ਮਹਲਾ ੧, ਨੰਬਰ ੩੦

ਜੇਕਰ ਕਿਰਿਆ ਦਾ ਜਿੰਦਰਾ ਖੋਹਲਣ ਵਿਚ ਔਖਿਆਈ ਪ੍ਰਤੀਤ ਹੋਵੇ ਤਾਂ ਇਹ 'ਭ੍ਰਮ ਭੰਗਾ' ਵਾਲੀ ਗੁਰੂ ਦੀ ਕੁੰਜੀ ਲਾ ਲਵੋ ਤੇ ਅਰਥ ਕਰੋ 'ਨਾ ਖਾਈਐ ਭੰਗਾ', ਭੁਲੇਖਾ ਨਾ ਖਾਈਏ (ਗਲਤੀ ਨਾ ਖਾਈਏ।)

ਜੇ ਇਥੇ 'ਭਾਂਗ ਦਾ' ਅਰਥ ਮਾਸ ਹੁੰਦਾ ਤਾਂ ਭਾਂਗ ਦੇ ਗੱਗੇ ਨੂੰ ਔਂਕੜ ਹੋਣਾ

ਚਾਹੀਦਾ ਸੀ ਕਿਉਂਕਿ ਗੁਰਬਾਣੀ ਵਿਆਕਰਣ ਅਨੁਸਾਰ ਪੁਲਿੰਗ ਇਕ ਵਚਨ ਸ਼ਬਦਾਂ ਦੇ ਅੰਤ ਵਿਚ ਔਂਕੜ ਚਾਹੀਦਾ ਹੈ। ਮਲਾਰ ਦੀ ਵਾਰ ਵਾਲੇ ਸਲੋਕਾਂ ਵਿਚ 'ਮਾਸੁ' ਸ਼ਬਦ ੧੭ ਵਾਰੀ ਆਇਆ ਹੈ ਤੇ ਉਥੇ ਹਰ ਥਾਂ 'ਮਾਸੁ' ਦੇ ਮਮੇ ਨੂੰ ਔਂਕੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ **'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ'** ਲਿਖਿਆ ਹੋਇਆ ਹੈ (ਦੇਖੋ ਤਿਲੰਗ ਮਹਲਾ ੧) ਉਥੇ 'ਭਾਂਗ' ਦੇ ਗਗੇ ਨੂੰ ਔਂਕੜ ਨਹੀਂ ਕਿਉਂਕਿ ਇਹ ਇਸਤਰੀ ਲਿੰਗ ਹੈ।

ਇਸ ਤੋਂ ਬਿਨਾਂ, ਹੋਰ ਵੀ ਕਈ ਕਈ ਥਾਈਂ ਮਾਸੁ ਸ਼ਬਦ ਔਂਕੜ ਨਾਲ ਆਇਆ ਹੈ। ਜੈਸਾ ਕਿ–

(੧) **ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ 'ਮਾਸੁ' ॥੯੧**

(੨) **ਜਿਤੁ ਪਿੰਜਰੈ ਮੇਰਾ ਸਹੁ ਵਸੈ 'ਮਾਸੁ' ਨ ਤਿਦੂ ਖਾਹਿ ॥੯੨** *(ਸਲੋਕ ਫਰੀਦ)*

ਇਸ ਸਲੋਕ ਵਿਚ ਭਾਂਗ ਪਦ ਦਾ ਅਰਥ ਮਾਸ ਕਤਈ ਤੌਰ ਤੇ ਨਹੀਂ ਹੋ ਸਕਦਾ, ਜੇ ਇਥੇ ਮਛੀ ਦੇ ਨਾਲ ਮਾਸ ਸ਼ਬਦ ਦੀ ਵਰਤੋਂ ਕਰਨ ਦੀ ਲੋੜ ਸੀ ਤਾਂ ਇਥੇ ਸਿੱਧਾ – **'ਮਾਸੁ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥'** ਲਿਖਣ ਵਿਚ ਭਗਤ ਜੀ ਨੂੰ ਕੀ ਔਕੜ ਸੀ ਤੇ ਕਿਹੜਾ ਪਿੰਗਲ ਦਾ ਨਿਯਮ ਟੁਟਦਾ ਸੀ ?

ਭਾਈ ਰਣਧੀਰ ਸਿੰਘ ਜੀ ਲਿਖਦੇ ਹਨ ਕਿ ਇਕੋ 'ਪਦ' ਦੀ ਸ਼ਕਲ ਨੂੰ ਤੋੜ ਭੰਨ ਕੇ ਖਾਸ ਅਰਥਾਂ ਲਈ ਦੂਜੇ ਪਦ ਨਾਲ ਰਲਾ ਮਿਲਾ ਦੇਣਾ, ਅਮੋੜ ਪੁਰਸ਼ਾਂ ਦੀ ਹੂੜ ਮਾਰੀ ਹੈ। ਮੈਂ ਕਹਿੰਦਾ ਹਾਂ ਕਿ ਇਹ ਲਖਸ਼ਣ ਭਾਈ ਸਾਹਿਬ ਉਤੇ ਖੂਬ ਘਟਦੇ ਹਨ ਕਿਉਂਕਿ ਆਪ ਨੇ 'ਭੰਗਾ' ਅਰ 'ਭਾਂਗ' ਦਾ ਮਾਸ ਅਰਥ ਬਣਾ ਕੇ ਇਸ ਚੀਜ਼ ਦਾ ਅਸਲੀ ਸਬੂਤ ਦੇ ਦਿੱਤਾ ਹੈ। ਹੋਰ ਜਿਥੇ ਮਲਾਰ ਦੀ ਵਾਰ ਦਾ 'ਫੜੁ' ਸ਼ਬਦ ਪਾਖੰਡ ਦੇ ਅਰਥ ਰਖਦਾ ਹੈ ਉਥੇ ਫੜ ਕੇ। (ਪਕੜ ਕੇ) ਬਣਾ ਲਿਆ ਹੈ ਤੇ 'ਮਾਣਸ' ਪਦ ਦਾ 'ਮਾਸ'।

ਭਾਈ ਸਾਹਿਬ ਨੇ ਇਸ ਬਹਿਸ ਵਿਚ ਕੋਈ ਪ੍ਰਮਾਣ ਨਹੀਂ ਵਰਤਿਆ, ਨਿਰੀ ਉਕਤੀਆਂ ਯੁਕਤੀਆਂ ਦੀ ਕਪੋਲ ਕਲਪਣਾਂ ਹੀ ਕੀਤੀ ਹੈ। ਪਰ ਮੈਂ ਇਸ ਦੇ ਨਾਲ ਪ੍ਰਮਾਣ ਵੀ ਪੇਸ਼ ਕੀਤੇ ਹਨ। ਸਿਆਣੇ ਕਹਿੰਦੇ ਹਨ ਕਿ ਯੁਕਤੀ ਇਸਤਰੀ ਹੈ ਤੇ ਪ੍ਰਮਾਣ ਮਰਦ। ਜਿਸ ਤਰ੍ਹਾਂ ਇਸਤਰੀ ਰਣ ਭੂਮੀ ਵਿਚ ਮਰਦ ਦਾ ਮੁਕਾਬਲਾ ਨਹੀਂ ਕਰ ਸਕਦੀ ਇਸੇ ਤਰ੍ਹਾਂ ਚਰਚਾ ਦੇ ਮੈਦਾਨ ਵਿਚ ਉਕਤੀ ਯੁਕਤੀ ਪ੍ਰਮਾਣ ਦੇ ਹਥਿਆਰ ਅਗੇ ਠਹਿਰ ਨਹੀਂ ਸਕਦੀ।

ਹੁਣ ਛਡੋ ਇਸ ਝਗੜੇ ਨੂੰ ਤੇ ਆਓ ਅਸਲੀ ਗੱਲ ਵਲ।

ਅਸੀਂ ਇਸ ਸਲੋਕ ਦੇ ਅਖਰੀ ਅਰਥ ਆਰੰਭ ਵਿਚ ਕਰ ਆਏ ਹਾਂ। ਇਸ ਤੋਂ ਪਹਿਲੇ ਸਲੋਕਾਂ ਦਾ ਭਾਵ ਨਾਲ ਲੈ ਕੇ ਇਸ ਤੋਂ ਇਕ ਸਿਧਾਂਤ ਪ੍ਰਗਟ ਹੁੰਦਾ ਹੈ ਕਿ ਵਿਕਾਰੀ ਜੀਵਣ ਵਾਲੇ ਜੇਹੜੇ ਲੋਕ ਆਪਣੇ ਵਿਕਾਰੀ ਜੀਵਨ ਨੂੰ ਹੋਰ ਚਮਕਾਉਣ ਦੀ ਖਾਤਰ ਭੰਗ ਤੇ ਮੱਛੀ ਆਦਿਕ ਚੀਜ਼ਾਂ ਦੀ ਵਰਤੋਂ ਕਰਦੇ ਹਨ ਉਹਨਾਂ ਦੇ ਕੀਤੇ ਹੋਏ ਸਾਰੇ ਕੰਮ ਨਿਸਫਲ ਜਾਂਦੇ ਹਨ।

ਪਰ ਜੇ ਇਥੇ ਥੋੜੇ ਬਾਹਲੇ ਅਖਰਾਂ ਦਾ ਵਾਧਾ ਘਾਟਾ ਨਾ ਕੀਤਾ ਜਾਵੇ ਤਾਂ ਇਸ

ਵਿਚ ਕਈ ਔਕੜਾਂ ਪੇਸ਼ ਆਉਂਦੀਆਂ ਹਨ।

ਇਸ ਤਰ੍ਹਾਂ ਇਥੇ ਸਿਰਫ ਸ਼ਰਾਬੀ ਲੋਕ (ਵਿਕਾਰੀ ਜੀਵਨ ਵਾਲਿਆਂ ਲਈ) ਭੰਗ ਤੇ ਮੱਛੀ ਦੀ ਮਨਾਹੀ ਲਿਖੀ ਹੈ ਕਿਉਂਕਿ ਉਹਨਾਂ ਦੀ ਇਹ ਅਯੋਗ ਵਰਤੋਂ ਹੈ। ਜੇਕਰ ਅਰਥ ਨੂੰ ਇਨ੍ਹਾਂ ਅਖਰਾਂ ਵਿਚ ਹੀ ਬਧਾ ਜਾਵੇ ਤਾਂ ਇਥੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਕੇਵਲ ਭੰਗ ਅਤੇ ਮਛੀ ਦੇ ਮਾਸ ਦੀ ਹੀ ਮਨਾਹੀ ਕੀਤੀ ਗਈ ਹੈ, ਬਾਕੀ ਅੱਕ ਧਤੂਰਾ, ਅਫੀਮ, ਪੋਸਤ ਚੰਡੂ, ਗਾਂਜਾ ਚਰਸ ਤੇ ਕੁਕੀਨ ਆਦਿਕ ਨਸ਼ਿਆਂ ਦੀ ਕੋਈ ਮਨਾਹੀ ਨਹੀਂ ਤੇ ਮਛੀ ਤੋਂ ਬਿਨਾਂ ਡੱਡੂ, ਕੱਛੂ ਕੁਮੇਂ ਪਰੇਤਾਂ ਅਸਰਾਲ ਤੇ ਮਗਰ ਮੱਛਾਂ ਦੇ ਖਾਣ ਦੀ ਖੁਲ੍ਹੀ ਆਗਿਆ ਹੈ ਤੇ ਇਸੇ ਤਰ੍ਹਾਂ ਖ਼ੂਬ ਖਾਣਾ ਖੀਚਰੀ ਵਾਲੀ ਤੁਕ ਵਿਚ ਸਿਰਫ ਖਿਚੜੀ ਖਾਣ ਦਾ ਹੀ ਹੁਕਮ ਹੈ ਤੇ ਬਾਕੀ ਸਭ ਕੁਝ ਬੰਦ।

ਅਸਲੀ ਗੱਲ ਇਹ ਹੈ ਕਿ ਹਰ ਇਕ ਚੀਜ਼ ਦੀ ਯੋਗ ਅਯੋਗ ਵਰਤੋਂ ਹੀ ਉਸ ਦੇ ਚੰਗੇ ਮੰਦੇ ਅਰ ਪਾਪ ਪੁੰਨ ਦਾ ਫਤਵਾ ਦੇਂਦੀ ਹੈ। ਜੈਸਾ ਕਿ-

**'ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥'**

ਵਾਲੀ ਤੁਕ ਤੋਂ ਪ੍ਰਗਟ ਹੁੰਦਾ ਹੈ। ਅਗਰ ਕੋਈ ਆਦਮੀ ਦੁੱਧ, ਘਿਉ, ਮਾਸ ਤੇ ਹੋਰ ਅਨੇਕ ਪ੍ਰਕਾਰ ਦੇ ਪਦਾਰਥਾਂ ਨੂੰ ਵਿਸ਼ੇ ਵਿਕਾਰ ਦੀ ਬ੍ਰਿਧੀ ਲਈ ਪ੍ਰਯੋਗ ਕਰਦਾ ਹੈ ਤਾਂ ਉਸ ਦੇ ਲਈ ਇਹ ਸਾਰੇ ਪਦਾਰਥ ਅਪਵਿਤ੍ਰ ਭ੍ਰਿਸ਼ਟ ਅਰ 'ਬਿਖੁ ਸਮਾਨ' ਹਨ। ਜੈਸਾ ਕਿ-

**ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥**
ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥ *(ਮਾਝ ਮਹਲਾ ੧੦੫)*

ਵਿਕਾਰੀ ਜੀਵਣ ਦਾ ਮੁਢ ਸ਼ਰਾਬ ਤੋਂ ਬਝਦਾ ਹੈ। ਇਸ ਲਈ 'ਸੁਰਾਪਾਨਿ' (ਸ਼ਰਾਬ ਪੀਣ ਵਾਲੇ) ਲੋਕ ਆਪਣੇ ਇਸ ਵਿਕਾਰੀ ਜੀਵਣ ਵਿਚ ਵਾਧਾ ਕਰਨ ਲਈ ਭੰਗ ਆਦਿਕ ਨਸ਼ੇ ਤੇ ਮਛੀ ਆਦਿਕ ਮਾਸਾਂ ਦੀ ਵਰਤੋਂ ਵੀ ਕਰਦੇ ਹਨ ਤੇ ਇਸ ਵਿਚ ਹੋਰ ਬਲਦੀ ਉਤੇ ਤੇਲ ਪਾਉਣ ਦਾ ਕੰਮ ਦੁੱਧ ਅਤੇ ਘਿਉ ਵੀ ਕਰਦੇ ਹਨ। ਮਾਂਹ ਦੀ ਦਾਲ ਅਤੇ ਹੋਰ ਕਈ ਚੀਜ਼ਾਂ ਵੀ ਇਸੇ ਯੋਜਨਾ ਵਿਚ ਆ ਜਾਂਦੀਆਂ ਹਨ ਇਨ੍ਹਾਂ ਨਾਲ ਸ਼ਰਾਬ ਦਾ ਸੰਬੰਧ ਤੋੜ ਲਿਆ ਜਾਵੇ ਤਾਂ ਕਾਫੀ ਫਰਕ ਪੈ ਜਾਂਦਾ ਹੈ।

ਦੁੱਧ, ਘਿਉ, ਮਾਸ, ਸਬਜ਼ੀਆਂ, ਸਾਗ ਦਾ ਮੁਖ ਪ੍ਰਯੋਜਨ ਵਿਸ਼ੇ ਵਿਕਾਰ ਪੈਦਾ ਕਰਨਾ ਨਹੀਂ, ਇਹ ਦੇਹ ਦਾ ਆਧਾਰ ਹਨ। ਜੇਹੜੀ ਵਸਤੂ ਦੇਹੀ ਨੂੰ ਪਾਲਦੀ ਹੈ ਉਸ ਵਿਚ ਬੀਰਜ ਦਾ ਪੈਦਾ ਹੋਣਾ ਹਰ ਹਾਲਤ ਵਿਚ ਜ਼ਰੂਰੀ ਹੈ। ਜਿਸ ਅਹਾਰ ਵਿਚੋਂ ਇਹ ਤੱਤ ਪੈਦਾ ਨਹੀਂ ਹੁੰਦਾ ਓਹ ਆਹਾਰ ਨਹੀਂ ਹੋ ਸਕਦਾ।

ਜੇ ਇਹ ਤੱਤ ਅਹਾਰ ਵਿਚ ਨਾ ਹੋਵੇ ਤਾਂ ਜੀਵਾਂ ਦੀ ਉਤਪਤੀ ਨਹੀਂ ਹੋ ਸਕਦੀ। ਇਸ ਲਈ ਬੀਰਜ ਪੈਦਾ ਕਰਨ ਤੇ ਕਾਮ ਚੇਸ਼ਟਾ ਪੈਦਾ ਕਰਨ ਵਿਚ ਵੀ ਫਰਕ ਹੈ। ਕਾਮ ਚੇਸ਼ਟਾ ਪੈਦਾ ਕਰਨ ਦਾ ਦੋਸ਼ ਉਸ ਵਸਤੂ ਤੇ ਲਗਦਾ ਹੈ ਜੇਹੜੀ ਜੰਮੇ ਹੋਏ ਬੀਰਜ ਨੂੰ ਜੋਸ਼ ਦੇ ਕੇ ਗਰਮ ਕਰ ਦੇਵੇ ਤੇ ਪਤੀਲੇ ਵਿਚ ਪਾ ਕੇ ਅੱਗ ਉਤੇ ਧਰੇ ਦੁੱਧ ਵਾਂਗੂ ਉਬਾਲਾ ਦੇਵੇ। ਜਾਂ ਘਿਉ ਜਾਂ ਮੋਮ ਵਾਂਗੂ ਪੰਘਾਰ ਦੇਵੇ। ਇਹ ਕੰਮ ਖਾਸ ਤੌਰ ਤੇ ਸ਼ਰਾਬ ਦਾ ਹੈ ਇਸੇ

ਵਾਸਤੇ ਲਿਖਿਆ ਹੈ ਕਿ ਯਥਾ-

**ਸੁਰਾ ਪਾਨ ਤੇ ਹਾਨ ਮਤ ਕਰਹੈ ਕਾਮ ਬਿਹੋਸ਼।**
**ਨਾਰੀ ਮਹਿਤਾਰੀ ਉਭੇ ਭੋਗੇ ਗਨੇ ਨ ਦੋਸ।**
**ਬਕਤ ਮੁਖ ਤੇ, ਬਮਨ ਹੋਵਤ ਅੰਗ ਕਛੁ ਬਿਨ ਚੇਤ।**
**ਮਾਤ ਭਗਨੀ ਭਾਰਜਾ ਕੋ ਏਕ ਸਮ ਕਰ ਲੇਤ।**
**ਪ੍ਰਗਟ ਗੁਹਜ ਜੁ ਕਹਿਤ ਬਦਨੇ ਭੱਖ ਅਭੱਖ ਸਭ ਖਾਇ।**
**ਨਿਚਤ ਗੀਤ ਅਨੇਕ ਰੰਗੀ ਲਗੀ ਜਾਣ ਬਲਾਇ।** *(ਮੇਘ ਬਿਨੋਦ)*

ਇਸੇ ਵਾਸਤੇ ਬਾਣੀ ਵਿਚ ਸ਼ਰਾਬੀਆਂ ਨੂੰ 'ਬਿਖਲੀ ਪਤਿ ਕਮਲੀ' ਦੀ ਪਦਵੀ ਦਿਤੀ ਗਈ ਹੈ ਸ਼ਰਾਬ ਦੇ ਸੇਕ ਨਾਲ ਪਤਲਾ ਹੋਇਆ ਹੋਇਆ ਬੀਰਜ ਛੇਤੀ ਖਾਰਜ ਹੋਣ ਦੀ ਵਜ੍ਹਾ ਕਰਕੇ ਸ਼ਰਾਬੀ ਦਾ ਆਯਾਸ਼ੀ ਦਾ ਪ੍ਰੋਗਰਾਮ ਛੇਤੀ ਸਮਾਪਤ ਹੋ ਜਾਂਦਾ ਹੈ ਤੇ ਓਹ ਇਸ ਨੂੰ ਲੰਮਾ ਕਰਨ ਲਈ ਭੰਗ, ਅਫੀਮ, ਪੋਸਤ ਅਤੇ ਕੁਕੀਨ ਆਦਿਕ ਸਤੰਭਕ ਨਸ਼ੇ ਵਰਤਦਾ ਹੈ। ਇਸ ਤਰੀਕੇ ਨਾਲ ਖਾਲੀ ਹੋਏ ਖਜਾਨੇ ਨੂੰ ਫਿਰ ਭਰਨ ਲਈ ਮਛੀ ਆਦਿਕ ਮਾਸ ਅਤੇ ਹੋਰ ਵੀ ਸ਼ੁਕਰਲ (ਵੀਰਜ ਵਰਧਕ) ਪਦਾਰਥ ਦੁੱਧ ਤੇ ਘਿਉ ਦੀ ਵਰਤੋਂ ਵੀ ਕਰਦਾ ਹੈ ਤੇ 'ਖਾਇ ਖਾਇ ਕਰੇ ਬਦਫੈਲੀ' ਦੇ ਜੁਰਮ ਦਾ ਭਾਗੀ ਬਣਦਾ ਹੈ।

ਭਗਤ ਬਾਣੀ ਦੀ ਇਸ ਸਿਧਾਂਤਕ ਵੀਚਾਰ ਨੂੰ ਛਡ ਕੇ ਤੇ ਅਗਲੀ ਪਿਛਲੀ ਗੱਲ ਨੂੰ ਲੜੀ ਵਾਰ ਸਮਝਣ ਤੋਂ ਬਿਨਾਂ (ਗਿਣੇ ਮਿਥੇ ਅਖਰਾਂ ਵਿਚ ਬੱਝ ਕੇ ਅਰਥ ਕਰਨ ਲੱਗ ਜਾਏਈ ਤਾਂ ਲੱਖਾਂ ਕੋਹਾਂ ਦਾ ਫਰਕ ਪੈ ਜਾਂਦਾ ਹੈ। ਜਿਸ ਤਰ੍ਹਾਂ-

**ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ ॥**
**ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੮॥**

ਇਥੇ ਗਿਣੇ ਮਿਥੇ ਅਖਰਾਂ ਅਨੁਸਾਰ ਤਾਂ ਇਹੋ ਸਮਝਿਆ ਜਾ ਸਕਦਾ ਹੈ ਕਿ ਮੰਗ ਕੇ ਖਾਣਾ ਹੀ ਸਾਰੇ ਕੰਮਾਂ ਨਾਲੋਂ ਚੰਗਾ ਹੈ। ਪਰ ਇਸ ਘੁੰਡੀ ਨੂੰ ਖੋਲਣ ਵਾਸਤੇ ਅਗਲੇ ਸਲੋਕ ਨੂੰ ਵੀ ਵੀਚਾਰਨ ਦੀ ਲੋੜ ਹੈ। ਯਥਾ-

**ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥**
**ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥੧੬੯॥**

ਸੋ ਇਸ ਸਲੋਕ ਨੂੰ ਉਤਲੇ ਸਲੋਕ ਨਾਲ ਜੋੜਨ ਨਾਲ ਇਹ ਭੇਦ ਖੁਲ੍ਹ ਗਿਆ ਕਿ ਦਾਹਵੇ ਬੰਨ੍ਹ ਬੰਨ੍ਹ ਕੇ ਲੜਾਈ ਝਗੜੇ ਪੈਦਾ ਕਰਕੇ, ਬਦ-ਅਮਨੀ ਫੈਲਾਉਣ ਨਾਲੋਂ ਤੇ ਗਰੀਬਾਂ ਨੂੰ ਲੁਟ ਲੁਟ ਕੇ ਖਾਣ ਨਾਲੋਂ ਤਾਂ ਮੰਗ ਕੇ ਖਾ ਲੈਣਾ ਹੀ ਚੰਗਾ ਹੈ।

ਕਬੀਰ ਜੀ ਦਾ ਇਹ ਸਲੋਕ-

**ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥**
**ਇਆ ਸੁਖ ਤੇ ਭਿਖ੍ਹਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥** *(ਪੰਨਾ ਨੰ: ੧੩੭੦)*

ਉਪਰੋਕਤ ਭੁਲੇਖੇ ਨੂੰ ਅਸਲੋਂ ਦੂਰ ਕਰ ਦੇਂਦਾ ਹੈ।

ਭਗਤ ਬਾਣੀ ਦੀ ਉਪਰਲੀ ਵੀਚਾਰ ਠੰਢੇ ਦਿਲ ਨਾਲ ਸੋਚਣ ਵਾਲੇ ਖੋਜੀ ਗੁਰਮੁਖਾਂ ਦੀ ਨਿਰਸੰਦੇਹ ਤਸੱਲੀ ਕਰ ਦੇਵੇਗੀ। ਪਰ, ਹਠ-ਧਰਮੀ ਆਦਮੀ ਦਾ ਕੋਈ ਦਾਰੂ ਨਹੀਂ।

ਪਰ ਅਜੇਹੇ ਪੁਰਸ਼ ਤਾਂ ਕਬੀਰ ਜੀ ਦਾ ਖਿਚੜੀ ਵਾਲਾ ਥਾਲ ਬਦੋ-ਬਦੀ ਸਿੰਘਾਂ ਅਗੇ ਡਾਹ ਦੇਂਦੇ ਹਨ, ਭਾਵੇਂ ਕਿਸੇ ਦਾ ਖਾਣ ਨੂੰ ਜੀ ਕਰੇ ਤੇ ਭਾਵੇਂ ਨਾ ਕਰੇ। ਅਜੇਹੀ ਪਰਾਹੁਣਚਾਰੀ ਕਰਨ ਵਾਲਿਆਂ ਦੇ ਅਗੇ (ਜਦ ਉਹ ਤੁਹਾਡੇ ਘਰ ਆਉਣ) ਹੇਠ ਲਿਖਿਆ ਭੋਜਨ ਪਰੋਸ ਦੇਣਾ ਚਾਹੀਦਾ ਹੈ। **ਯਥਾ-**

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥**
**ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ॥੨੮॥**

ਜੇ ਉਥੇ ਹੇਰਾ ਰੋਟੀ ਕਾਰਨੇ ਗਲੇ ਕਟਾਉਣੇ ਪੈਂਦੇ ਹਨ ਤਾਂ ਇਥੇ ਚੋਪੜਿਆ ਹੋਇਆ ਪ੍ਰਸਾਦਾ ਛਕਣ ਨਾਲ ਨਰਕਾਂ ਵਿਚ ਪੈਣ ਦਾ ਭੈ ਹੈ। ਇਸ ਲਈ ਰੋਟੀਆਂ ਲਕੜ ਦੀਆਂ ਹੀ ਘੜੌਣੀਆਂ ਚਾਹੀਦੀਆਂ ਹਨ।

ਸ਼ੇਖ ਜੀ ਇਹ ਵੀ ਫੁਰਮਾਉਂਦੇ ਹਨ:-

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥**

ਭਾਵ ਇਹ ਕਿ ਜੇ ਤੁਹਾਡੇ ਦੰਦ ਇਤਨੇ ਕਮਜ਼ੋਰ ਹੋਣ ਕਿ ਲਕੜ ਦੀ ਰੋਟੀ ਚੱਬ ਹੀ ਨਾ ਸਕੋ ਤਾਂ ਕਣਕ ਦੀ ਰੋਟੀ ਪਕਾ ਕੇ ਪਹਿਲੇ ਧੁਪੇ ਸੁਕਾ ਲਵੋ, ਜਦ ਚੰਗੀ ਤਰ੍ਹਾਂ ਮੁਰਮੁਰਾ ਬਣ ਜਾਵੇ ਤਾਂ ਉਸ ਨੂੰ ਭੁਖ ਦੇ ਸਲੂਣੇ ਨਾਲ ਟੇਮ ਟੇਮ ਕੇ ਛਕੋ, ਪਾਣੀ ਉਪਰੋਂ ਠੰਢਾ ਹੀ ਪੀਓ, ਭਾਵੇਂ ਪੋਹ ਮਾਘ ਦੇ ਦਿਨ ਹੀ ਕਿਉਂ ਨਾ ਹੋਣ। ਗਰਮ ਗਰਮ ਚਾਹ ਦਾ ਸ਼ੇਖ ਜੀ ਨੇ ਕੋਈ ਹੁਕਮ ਨਹੀਂ ਦਿੱਤਾ। ਫਿਰ ਸ਼ੇਖ ਜੀ ਕਹਿੰਦੇ ਹਨ ਕਿ-

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥**

ਸੋ ਇਸ ਗੁਰ ਹੁਕਮ ਵਿਚ ਇਹ ਪੱਕੀ ਕੀਤੀ ਗਈ ਹੈ ਕਿ ਸਵੇਰੇ ਉਠ ਕੇ ਗੁਰੂ ਰਾਮਦਾਸ ਸਰੋਵਰ ਵਿਚ ਟੁਭੇ ਲਾਉਣ ਨਾਲੋਂ ਇਕ ਛੋਟਾ ਜਿਹਾ ਮਿਟੀ ਦਾ ਟੂਟੀ ਵਾਲਾ ਕੁਜਾ ਲੈ ਕੇ ਉਸ ਨਾਲ ਮਾੜਾ ਮੋਟਾ ਮੂੰਹ ਧੋ ਕੇ ਮੁਹੰਮਦੀ ਨਿਮਾਜ ਪੜ੍ਹ ਲਿਆ ਕਰੋ। ਗੁਰਬਾਣੀ ਪੜ੍ਹਨ ਦੀ ਕੀ ਲੋੜ ਹੈ? ਹੋਰ ਵੇਖੋ:-

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥**
**ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥**

ਇਹ ਅਕਾਲੀ ਹੁਕਮ ਤੁਹਾਨੂੰ ਨਿਮਾਜ ਨਾ ਪੜ੍ਹਨ ਦੇ ਕਾਰਨ ਕੁਤਿਆਂ ਦਾ ਦਰਜਾ ਦੇਂਦਾ ਹੈ। ਇਸ ਦੂਸ਼ਨ ਤੋਂ ਬਚਣ ਵਾਸਤੇ ਤੁਸੀਂ ਹੁਣ ਦਰਬਾਰ ਸਾਹਿਬ ਦੀ ਥਾਂ ਖੈਰ ਦੀਨ[1] ਦੀ ਮਸੀਤ ਵਿਚ ਪੰਜੇ ਵਕਤ ਜਾਣਾ ਸ਼ੁਰੂ ਕਰ ਦਿਓ ਤੇ ਖ਼ੂਬ ਮਥੇ ਰਗੜ ਰਗੜ ਕੇ ਨਿਮਾਜਾਂ ਪੜ੍ਹੋ ਤੇ ਮੁਰਦੇ ਵੀ ਕਬਰਾਂ ਵਿਚ ਦਬਿਆ ਕਰੋ। ਹੋਰ ਸੁਣੋ!

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥੪੪॥**

---

੧. ਇਹ ਮਸੀਤ ਅੰਮ੍ਰਿਤਸਰ ਦੇ ਹਾਲ ਬਜ਼ਾਰ ਵਿਚ ਹੈ।

ਹੁਣ ਦਸੋ! ਇਥੇ ਵੀ ਇਹੋ ਕੁਝ ਸਮਝ ਲੈਣਾ ਚਾਹੀਦਾ ਹੈ ਕਿ ਜੇਹੜੇ ਬਹੁਤਾ ਆਟਾ ਖਾਂਦੇ ਹਨ ਉਹ (ਜਮਾਂ ਦੀਆਂ) ਚੋਟਾਂ ਖਾਣਗੇ?

ਸੋ ਜਿਸ ਢੰਗ ਨਾਲ ਕੋਈ ਇਨ੍ਹਾਂ ਬਾਬਾ ਫਰੀਦ ਜੀ ਦੇ ਸ਼ਲੋਕਾਂ ਦਾ ਉੱਤਰ ਦੇਵੇਗਾ ਉਹੋ ਉੱਤਰ ਕਬੀਰ ਜੀ ਦੇ ਸ਼ਲੋਕਾਂ ਦਾ ਬਣ ਗਿਆ ਸਮਝੋ।

ਇਸੇ ਤਰ੍ਹਾਂ ਭਗਤ ਨਾਮਦੇਵ ਜੀ ਦੀ ਹੇਠ ਲਿਖੀ ਤੁਕ ਤੇ ਵੀ ਵੀਚਾਰ ਕਰੋ। ਯਥਾ–

**ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥**

ਭਾਈ ਰਣਧੀਰ ਸਿੰਘੀ ਖਿਆਲਾਂ ਦੇ ਅਨੁਸਾਰ ਤਾਂ ਇਸ ਤੁਕ ਦਾ ਅਰਥ ਇਹ ਲਗੇਗਾ ਕਿ ਪਾਣੀ ਵਿਚ ਵੜ ਕੇ ਨਹਾਉਣ ਨਾਲ ਪਾਣੀ ਦੇ ਜੀਵਾਂ ਨੂੰ ਦੁਖ ਹੁੰਦਾ ਹੈ, ਇਸ ਲਈ ਕਿਸੇ ਨਹਿਰ, ਦਰਯਾ ਜਾਂ ਸਰੋਵਰ ਵਿਚ ਸਿੱਖਾਂ ਨੂੰ ਨਹਾਉਣਾ ਨਹੀਂ ਚਾਹੀਦਾ।

ਇਸੇ ਭੁਲੇਖੇ ਦੇ ਕਾਰਨ ਹੀ ਕਈ ਸੱਜਣਾਂ ਨੇ (ਜੇਹੜੇ ਮਾਸ ਖਾਣ ਦੇ ਹੱਕ ਵਿਚ ਹਨ) ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਕਬੀਰ ਭਗਤ ਦੀ ਬਾਣੀ ਗੁਰਮਤ ਦੇ ਮਾਸ ਖਾਣ ਦੇ ਅਸੂਲ ਦੇ ਵਿਰੁਧ ਹੈ। ਇਸ ਵਾਸਤੇ ਇਹ ਕਢ ਦੇਣੀ ਚਾਹੀਦੀ ਹੈ ਕਿਉਂਕਿ ਇਹ ਕਿਸੇ ਨੇ ਬਾਅਦ ਵਿਚ ਲਿਖ ਦਿਤੀ ਹੈ ਤੇ ਭਾਈ ਰਣਧੀਰ ਸਿੰਘ ਵਰਗੇ ਗੁਰਮੁਖਾਂ ਨੇ ਇਹ ਗੱਲ ਆਖੀ ਕਿ ਇਹ ਬਾਣੀ ਵੀ ਦੂਜੀ ਬਾਣੀ ਵਾਂਗੂ ਗੁਰੂ ਰੂਪ ਹੈ ਤੇ ਇਸ ਵਿਚ ਕੁਕੜੀਆਂ ਮਾਰ ਕੇ ਖਾਣ ਦਾ ਨਿਸ਼ੇਧ ਕੀਤਾ ਹੈ, ਇਸ ਵਾਸਤੇ ਮਾਸ ਖਾਣਾ ਗੁਰਮਤਿ ਵਿਚ ਜਾਇਜ਼ ਨਹੀਂ। ਜੇਹੜੇ ਮਲਾਰ ਦੀ ਵਾਰ ਦੇ ਸ਼ਲੋਕ ਮਾਸ ਖਾਣ ਦੇ ਸਿਧਾਂਤ ਨੂੰ ਸਪਸ਼ਟ ਕਰਦੇ ਹਨ, ਉਹਨਾਂ ਦੇ ਅਰਥਾਂ ਨੂੰ ਬਿਲਕੁਲ ਪੁਠਿਆਂ ਕਰਨਾ ਸ਼ੁਰੂ ਕਰਨ ਦਾ ਇਨਤਹਾ ਯਤਨ ਕੀਤਾ, ਤਾਂਕਿ ਗੁਰਬਾਣੀ ਤੇ ਭਗਤ ਬਾਣੀ ਵਿਚ ਵਿਰੋਧ ਨਾ ਭਾਸੇ। ਇਸੇ ਭੁਲੇਖੇ ਵਿਚ ਸਾਰੇ ਸਿੱਖ ਇਤਿਹਾਸ, ਰਹਿਤਨਾਮੇ ਤੇ ਚਲੀ ਆਈ ਪਰੰਪਰਾ ਤੋਂ ਇਨਕਾਰ ਕਰਨ ਲਗ ਪਏ ਤੇ ਬਹਾਨਾ ਇਹ ਬਣਾਇਆ ਕਿ ਇਹ ਗੁਰਬਾਣੀ ਦੀ ਕਸੌਟੀ ਉਤੇ ਪੂਰੇ ਨਹੀਂ ਉਤਰਦੇ। ਇਸ ਭੁਲੇਖੇ ਨੂੰ ਦੂਰ ਕਰਨ ਲਈ ਹੀ ਮੈਂ ਇਹ ਸਾਰਾ ਯਤਨ ਕੀਤਾ ਹੈ। ਕਿਉਂਕਿ ਨਾ ਇਹ ਬਾਣੀ ਅਖੇਪਕ ਹੈ ਤੇ ਨਾ ਇਸ ਦਾ ਸਿਧਾਂਤ ਮਲਾਰ ਦੀ ਵਾਰ ਦੇ ਸਲੋਕਾਂ ਨਾਲੋਂ ਮਾਸ ਦੇ ਵਿਰੁਧ ਕੋਈ ਦੂਜਾ ਭਾਵ ਪ੍ਰਗਟ ਕਰਦਾ ਹੈ।

# ਜੀਅ ਦਇਆ ਦੇ ਪ੍ਰਥਾਇ ਹੋਰ ਤੁਕਾਂ

ਭਾਈ ਸਾਹਿਬ ਨੇ ਜੀਅ ਦਇਆ ਦੇ ਪ੍ਰਥਾਇ ਗੁਰਬਾਣੀ ਦੀਆਂ ਕੁਝ ਹੋਰ ਤੁਕਾਂ ਵੀ ਅੰਕਤ ਕੀਤੀਆਂ ਹਨ, ਪਰ ਆਪ ਜਿਥੇ ਵੀ 'ਜੀਅ ਦਇਆ' ਦਾ ਪਦ ਲਿਖਿਆ ਵੇਖ ਲੈਂਦੇ ਹਨ ਤਾਂ ਉਥੇ ਹੀ ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਕੁਕੜੀਆਂ ਅਤੇ ਪਠੋਰੇ ਦੌੜਨ ਲਗ ਜਾਂਦੇ ਹਨ ਤੇ ਗੁਰੂ ਜੀ ਵਾਲੀ ਜੀਅ ਦਇਆ ਦਾ ਸਿਧਾਂਤ ਅਕਲ ਤੋਂ ਓਹਲੇ ਹੋ ਜਾਂਦਾ ਹੈ।

ਕਿਸੇ ਸ਼ਬਦ ਦਾ ਮੁਢ ਪਾਂਦ ਵੇਖੇ ਬਿਨਾਂ ਵਿਚੋਂ ਇਕ ਤੁਕ ਫੜ ਕੇ ਜੀਅ ਦਇਆ, ਜੀਅ ਦਇਆ ਕਹਿ ਕੇ ਉਥਾਰੇ ਦਬੇ ਆਦਮੀ ਵਾਂਗੂ ਬਰੜਾਉਣ ਲਗ ਜਾਂਦੇ ਹਨ, ਜਿਸ ਤਰ੍ਹਾਂ ਇਕ ਭੁਖੇ ਆਦਮੀ ਨੂੰ ਕਿਸੇ ਪੁਛਿਆ, ਦਸ ਭਾਈ! 'ਦੋ ਤੇ ਦੋ ਕਿੰਨੇ ਹੁੰਦੇ ਹਨ'? ਤਾਂ ਓਹ ਅਗੋਂ ਬੋਲਿਆ– 'ਚਾਰ ਰੋਟੀਆਂ!' ਪਰ ਉਸ ਵੇਲੇ ਉਸ ਨੂੰ ਇਹ ਨਾ ਸੁਝਿਆ ਕਿ 'ਦੋ ਤੇ ਦੋ ਚਾਰ' ਕਈ ਹੋਰ ਚੀਜ਼ਾਂ ਵੀ ਹੋ ਸਕਦੀਆਂ ਹਨ। ਇਸ ਲਈ 'ਚਾਰ' ਆਖਣਾ ਹੀ ਸਵਾਲ ਦਾ ਪੂਰਾ ਜਵਾਬ ਹੈ। ਇਹੋ ਹਾਲ ਭਾਈ ਜੀ ਦੀਆਂ ਜੀਅ ਦਇਆ ਪ੍ਰਥਾਇ ਅੰਕਤ ਕੀਤੀਆਂ ਤੁਕਾਂ ਦਾ ਹੈ। ਮੈਂ ਹੁਣ ਉਹਨਾਂ ਸਾਰੀਆਂ ਤੁਕਾਂ ਨੂੰ ਇਕ ਇਕ ਕਰਕੇ, ਨੰਬਰਵਾਰ ਪਾਠਕਾਂ ਦੇ ਸਾਹਮਣੇ ਰੱਖ ਕੇ ਉਹਨਾਂ ਦੇ ਅਸਲੀ ਸਿਧਾਂਤ ਉਤੇ ਵੀਚਾਰ ਕਰਦਾ ਹਾਂ।

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥**

ਹਿੰਦੂ ਲੋਕ ਮਾਘ ਦੇ ਮਹੀਨੇ ਵਿਚ ਅਸ਼ਨਾਨ ਕਰਨ ਦਾ ਬੜਾ ਪੁੰਨ ਸਮਝਦੇ ਸਨ ਤੇ ਨਾਲ ਹੀ ਕਿਸੇ ਮਰਦੇ ਜੀਵ (ਤਿੱਤਰ, ਬਟੇਰਾ, ਜਾਂ ਚਿੜੀ ਆਦਿਕ) ਨੂੰ ਬਚਾ ਕੇ ਜੀਅ ਦਇਆ ਕਰਨੀ ਵੀ।

ਪਰ ਗੁਰੂ ਜੀ ਆਪਣੇ ਖਿਆਲ ਅਨੁਸਾਰ ਮਾਘ ਦੇ ਮਹੀਨੇ ਦਾ ਅਸਲੀ ਮਜਨ (ਇਸ਼ਨਾਨ) ਜੋ ਸਮਝਦੇ ਸਨ ਉਸ ਦਾ ਵਰਨਣ ਕਰਦੇ ਹਨ। ਇਸ ਸ਼ਬਦ ਦਾ ਮੋਢੀ ਭਾਵ ਮਾਘ ਮਜਨ ਹੀ ਹੈ। ਇਸ ਦਾ ਅਗਲਾ ਪਿਛਲਾ ਸਿਧਾਂਤ ਸਮਝੇ ਬਿਨਾਂ ਠੀਕ ਅਰਥ ਨਹੀਂ ਹੋ ਸਕਦਾ। ਜਿਸ ਤਰ੍ਹਾਂ 'ਫਲੋਹਾਰ ਕੀਏ ਫਲੁ ਜਾਇ' ਦੀ ਇਕੱਲੀ ਤੁਕ ਪੜ੍ਹ ਕੇ ਇਹ ਭੁਲੇਖਾ ਲਗ ਸਕਦਾ ਹੈ ਕਿ ਫਲਾਂ ਦਾ ਅਹਾਰ ਕਰਨ ਨਾਲ (ਵਾਹਿਗੁਰੂ ਦੀ ਪ੍ਰਾਪਤੀ ਰੂਪੀ ਫਲ ਜਾਂਦਾ ਰਹਿੰਦਾ ਹੈ।) ਗੁਰੂ ਜੀ ਤਾਂ ਇਹ ਗੱਲ ਦਸ ਰਹੇ ਹਨ ਕਿ ਹੇ ਭਾਈ! ਮਾਘ ਦੇ ਮਹੀਨੇ ਦਾ ਅਸਲੀ 'ਮਜਨ' (ਇਸ਼ਨਾਨ) ਇਹ ਹੈ ਕਿ ਤੂੰ ਸਾਧੂਆਂ ਦੀ ਸੰਗਤ ਵਿਚ ਜਾ ਕੇ ਉਹਨਾਂ ਦੀ ਧੂੜੀ ਵਿਚ ਇਸ਼ਨਾਨ ਕਰ। ਹਰੀ ਦਾ ਨਾਮ ਆਪ ਧਿਆ ਕੇ ਤੇ ਸੁਣ ਕੇ ਹੋਰ ਸਭ ਜੀਵਾਂ (ਮਨੁੱਖਾਂ) ਨੂੰ ਨਾਮ ਦਾਨ ਦੇਹ। ਇਸ ਤਰ੍ਹਾਂ ਕਈ ਜਨਮਾਂ ਦੇ ਕਰਮਾਂ ਦੀ ਮੈਲ਼ ਉਤਰ ਜਾਂਦੀ ਹੈ ਤੇ ਮਨ ਤੋਂ ਹੰਕਾਰ ਦੂਰ ਹੋ ਜਾਂਦਾ ਹੈ। ਕਾਮ ਤੇ ਕਰੋਧ ਵਿਚ ਮੋਹੇ ਨਹੀਂ ਜਾਈਦਾ ਤੇ ਲੋਭ ਰੂਪੀ ਕੁਤਾ ਵੀ ਮਰ ਜਾਂਦਾ ਹੈ। ਇਸ ਸਚੇ ਰਾਹ ਉਤੇ ਚਲਣ ਨਾਲ ਸਾਰਾ ਜਹਾਨ ਸ਼ੋਭਾ ਕਰਦਾ ਹੈ। ਹੋਰ, ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਤੇ ਜੀਵਾਂ ਉਤੇ ਦਇਆ ਕਰਨੀ ਜੋ ਪ੍ਰਵਾਨ (ਪ੍ਰਸਿਧ) ਹੈ, ਇਹ ਸਾਰੇ ਕਰਮ ਇਸੇ ਇਕ ਗੱਲ ਵਿਚ ਆ ਜਾਂਦੇ ਹਨ ਕਿ 'ਹਰਿ ਕਾ ਨਾਮੁ ਧਿਆਇ ਸੁਣਿ'।

ਪਰ ਇਹ ਸੰਤਾਂ ਦੀ ਧੂੜੀ ਰੂਪੀ (ਮਾਘ ਮਜਨ) ਮਾਘੀ ਦਾ ਇਸ਼ਨਾਨ ਜਿਸ ਨੂੰ ਵਾਹਿਗੁਰੂ ਆਪਣੀ ਕਿਰਪਾ ਨਾਲ ਦੇਵੇ ਓਹੋ ਪੁਰਸ਼ ਸਿਆਣਾ ਹੋ ਸਕਦਾ ਹੈ। ਇਹੋ ਜਹੇ ਮਾਘੀ ਦੇ ਇਸ਼ਨਾਨ ਕਰਨ ਨਾਲ ਜਿਨ੍ਹਾਂ ਪੁਰਸ਼ਾਂ ਨੂੰ ਆਪਣਾ ਪ੍ਰਭੂ ਮਿਲ ਪਿਆ ਹੈ, ਨਾਨਕ ਓਹਨਾਂ ਤੋਂ ਕੁਰਬਾਨ ਜਾਂਦਾ ਹੈ।

ਮਾਘ ਦੇ ਮਹੀਨੇ ਵਿਚ ਓਹੋ ਪੁਰਸ਼ ਸੁਚੇ ਕਹੇ ਜਾ ਸਕਦੇ ਹਨ ਜਿਨ੍ਹਾਂ ਉਤੇ ਪੂਰਾ ਗੁਰੂ ਮਿਹਰਵਾਨ (ਦਿਆਲੂ) ਹੋਇਆ ਹੈ।

ਹੁਣ, ਵਿਦਵਾਨ ਸੱਜਣ ਵੀਚਾਰ ਕੇ ਫੈਸਲਾ ਕਰ ਸਕਦੇ ਹਨ ਕਿ ਇਸ ਤੋਂ ਚਿੜੀਆਂ, ਬਟੇਰਿਆਂ ਤੇ ਜੂਆਂ, ਲੀਖਾਂ ਦੀ ਜੀਅ ਦਇਆ ਦਾ ਭਾਵ ਕਿਵੇਂ ਗ੍ਰਹਿਣ ਕੀਤਾ ਜਾ ਸਕਦਾ ਹੈ?

(੨) **ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥**

ਪੜ੍ਹੋ ਸਾਰੀ ਪਉੜੀ।

**ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥**
**ਨੇੜੇ ਦੇਖਉ ਪਾਰਬ੍ਰਹਮ ਇਕੁ ਨਾਮੁ ਧਿਆਵਉ ॥**
**ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥**
**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥**
**ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥** *(ਗਉੜੀ ਮ: 5, ਪੰਨਾ ੩੨੨ )*

ਇਸ ਦਾ ਅਰਥ–

ਜਿਸ ਸਚ ਤੋਂ ਸਭ ਸੁਖ ਦੇਣ ਵਾਲੇ ਅੰਮ੍ਰਿਤ ਫਲ ਲਭੀਦੇ ਹਨ, ਉਸ ਸਚ ਦੀ ਕਮਾਈ ਕਰੋ। ਵਾਹਿਗੁਰੂ ਨੂੰ ਹਮੇਸ਼ਾ ਹਾਜ਼ਰ ਨਾਜ਼ਰ ਸਮਝੋ ਤੇ ਉਸ ਦੇ ਇਕ ਨਾਮ ਦਾ ਸਿਮਰਨ ਕਰੋ। ਸਾਰਿਆਂ (ਮਨੁੱਖਾਂ) ਦੇ ਚਰਨਾਂ ਦੀ ਧੂੜ ਬਣ ਕੇ ਵਾਹਿਗੁਰੂ ਵਿਚ ਸਮਾ ਜਾਵੋ। ਕਿਸੇ ਜੀਅ (ਮਨੁੱਖ) ਨੂੰ ਦੁਖ ਨਾ ਦਿਓ ਤੇ ਇਜ਼ਤ ਨਾਲ ਆਪਣੇ ਘਰ (ਵਾਹਿਗੁਰੂ ਦੇ ਦਰਬਾਰ) ਵਿਚ ਚਲੇ ਜਾਵੋ। ਓਹ ਸ੍ਰਿਸ਼ਟੀ ਦਾ ਰਚਨਹਾਰ, ਵਾਹਿਗੁਰੂ ਪਤਿਤਾਂ ਨੂੰ ਪਵਿਤ੍ਰ ਕਰਨ ਵਾਲਾ ਹੈ, ਨਾਨਕ ਤੁਹਾਨੂੰ ਇਹ ਗੱਲ ਸੁਣਾਉਂਦਾ ਹੈ।

ਇਸ ਸ਼ਬਦ ਵਿਚ 'ਸਗਲ ਕੀ ਰੇਣੁਕਾ' ਤੇ 'ਕਿਸੇ ਜੀਅ' ਵਲ ਧਿਆਨ ਦੇਣ ਦੀ ਲੋੜ ਹੈ। ਜੇ 'ਕਿਸੇ ਜੀਅ ਦਾ' ਅਰਥ ਚਿਚੜ, ਚਮਜੂੰਆਂ ਤੇ ਜੂਆਂ, ਲੀਖਾਂ ਤਕ ਪਹੁੰਚਾਉਣਾ ਹੈ ਤੇ ਸਗਲ ਕੀ ਰੇਣਕਾ ਵੀ ਇਸ ਦੇ ਪਿਛੇ ਪਿਛੇ ਚਲੇਗੀ ਤੇ ਕੁਤਿਆਂ, ਬਿਲਿਆਂ, ਖੋਤੇ, ਖਚਰਾਂ, ਡੰਗਰ, ਵਛੇ ਤੇ ਭੇਡਾਂ ਬਕਰੀਆਂ ਵੀ ਰੇਣਕਾ ਤਕ ਪਹੁੰਚੇਗੀ।

(੩) **ਜੀਆਂ ਕੁਹਿਤ ਨ ਸੰਗੈ ਪ੍ਰਾਣੀ।**

ਇਹ ਸਾਰਾ ਸ਼ਬਦ ਇਸ ਤਰ੍ਹਾਂ ਹੈ–

**ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥**
**ਬਿਨੁ ਕਰਤੂਤੀ ਮੁਕਤਿ ਨ ਪਾਈਐ ॥**
**ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ ਰਹਾਉ ॥**
**ਪੂਜਾ ਤਿਲਕੁ ਕਰਤ ਇਸਨਾਨਾ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥**

**ਬੇਦੁ ਪੜੈ ਮੁਖਿ ਮੀਠੀ ਬਾਣੀ ॥**
**ਜੀਆਂ ਕੁਹਿਤ ਨ ਸੰਗੈ ਪ੍ਰਾਣੀ ॥੩॥ ਕਹੁ ਨਾਨਕ**
**ਜਿਸੁ ਕਿਰਪਾ ਧਾਰੈ ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥**

*(ਗਉੜੀ ਮਹਲਾ ੫, ਪੰਨਾ ੨੦੧)*

ਇਹ ਸ਼ਬਦ ਇਕ ਦੰਭੀ ਬ੍ਰਾਹਮਣ ਬਾਬਤ ਕਿਹਾ ਹੈ, ਜੋ ਬਹੁਤ ਖਾਂਦਾ ਸੀ। ਓਹ ਵਿਆਹਾਂ ਵਾਲੇ ਘਰੀਂ ਜਾ ਕੇ ਜ਼ੋਰ ਨਾਲ ਰੁਪਇਆ ਮੰਗਦਾ ਸੀ, ਜੇ ਨਾ ਮਿਲੇ ਤਾਂ ਧੋਤੀ ਖੋਹਲ ਕੇ ਨੰਗਾ ਹੋ ਕੇ ਨਚਦਾ ਸੀ ਜਿਸ ਕਰਕੇ ਉਸ ਦੀ ਅਲ 'ਕੁਦੂ' ਪੈ ਗਈ ਸੀ। ਉਸ ਦੇ ਰਾਹੀਂ ਕਰਮ ਕਾਂਡ ਤੇ ਭੇਖ ਦਾ ਮਾਖੌਲ ਉਡਾਇਆ ਹੈ। ਇਸ ਦੇ ਅਖਰੀ ਅਰਥ ਵੀ ਸੁਣ ਲਵੋ।

(ਇਹ ਬੇਸ਼ਰਮ ਬ੍ਰਾਹਮਣ) ਤੇੜੋਂ ਧੋਤੀ ਲਾਹ ਕੇ ਹੇਠਾਂ ਸੁਟ ਦਿੰਦਾ ਹੈ ਤੇ ਨੰਗਾ ਹੋ ਜਾਂਦਾ ਹੈ (ਜਦੋਂ ਖਾਣ ਲਗਦਾ ਹੈ ਤਾਂ) ਗਧੇ ਵਾਂਗ ਪੇਟ ਵਿਚ ਪਦਾਰਥਾਂ ਨੂੰ ਲਾਹੀ (ਸੁਟੀ) ਜਾਂਦਾ ਹੈ। ਪਰ, ਮੁਕਤੀ ਤਾਂ ਚੰਗੀ ਕਰਤੂਤ (ਕਰਨੀ) ਬਿਨਾਂ ਨਹੀਂ ਪਾਈ ਜਾਂਦੀ। ਇਹ ਮੁਕਤੀ ਰੂਪੀ ਪਦਾਰਥ ਤਾਂ ਨਾਮ ਧਿਆਉਣ ਨਾਲ ਹੀ (ਮਿਲਦਾ ਹੈ)।

ਇਹ ਦੰਭੀ ਆਦਮੀ (ਠਾਕਰਾਂ ਦੀ) ਪੂਜਾ ਵੀ ਕਰਦਾ ਹੈ, ਮੱਥੇ ਉਤੇ ਤਿਲਕ ਵੀ ਲਾਉਂਦਾ ਹੈ ਤੇ ਇਸ਼ਨਾਨ ਵੀ ਕਰਦਾ ਹੈ। ਪਰ ਹੱਥ ਵਿਚ ਛੁਰੀ ਫੜ ਕੇ (ਜ਼ੋਰ ਨਾਲ) ਦਾਨ ਮੰਗਦਾ ਹੈ। ਮੁਖ ਦੁਆਰਾ ਬੇਦ ਪੜ੍ਹਦਾ ਹੈ ਤੇ ਬਾਣੀ ਵੀ ਮਿਠੀ ਬੋਲਦਾ ਹੈ। ਪਰ ਇਹ ਮਨੁੱਖ ਇਸ ਜ਼ੋਰ ਜ਼ੁਲਮ ਦੀ ਛੁਰੀ ਨਾਲ ਮਨੁੱਖਾਂ ਰੂਪੀ ਜੀਆਂ ਨੂੰ ਕੋਂਹਦਾ (ਤਰਸਾਕੇ ਮਾਰਦਾ) ਝਕਦਾ ਨਹੀਂ ਪਰ ਹੇ ਨਾਨਕ! ਤੂੰ ਇਹ ਆਖ ਕਿ ਜਿਸ ਉਤੇ ਵਾਹਿਗੁਰੂ ਆਪਣੀ ਕਿਰਪਾ ਧਾਰਦਾ ਹੈ ਉਸ ਪੁਰਸ਼ ਦਾ ਹਿਰਦਾ ਸੁਧ ਹੋ ਸਕਦਾ ਹੈ ਤੇ ਉਹੋ ਹੀ ਬ੍ਰਹਮ ਨੂੰ ਬੀਚਾਰਦਾ ਹੈ।

ਇਥੇ ਇਸ ਕੁਦੂ ਬ੍ਰਾਹਮਣ ਦੀ ਛੁਰੀ ਤੇ ਜੀਆਂ ਕੁਹਿਤ ਦਾ ਵੀਚਾਰ ਲੋੜੀਦਾ ਹੈ ਇਸ ਗੱਲ ਨੂੰ ਸਮਝਣ ਲਈ ਆਸਾ ਜੀ ਦੀ ਵਾਰ ਦਾ ਸੋਹਲਵਾਂ ਸਲੋਕ ਦੇਖੋ-

**ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਹਨਾਂ ਭਿ ਆਵਹਿ ਓਹੀ ਸਾਦ ॥**
**ਕੂੜੀ ਰਾਸਿ ਕੂੜਾ ਵਾਪਾਰ ॥ ਕੂੜੀ ਬੋਲਿ ਕਰਹਿ ਆਹਾਰੁ ॥**
**ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥**
**ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥** *(ਪੰਨਾ ੪੭੧)*

ਹੋਰ-

**ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰਤਲ ਕਾਤੀ ॥**
ਰਿਦੈ ਛੁਰੀ ਸੰਧਿਆਨੀ ॥ ਪਰ ਦਰਬੁ ਹਿਰਨ ਕੀ ਬਾਨੀ ॥

*(ਪ੍ਰਭਾਤੀ ਬੇਣੀ ਜੀ, ਪੰਨਾ ੧੩੫੧)*

ਇਸ ਸ਼ਬਦ ਵਿਖੇ ਪਾਖੰਡੀ ਵੈਸ਼ਨਵਾਂ, ਸ਼ੈਵਾਂ ਅਤੇ ਹੋਰ ਸਾਧੂਆਂ ਦੇ ਬਾਹਰਲੇ ਕਰਮਾਂ ਧਰਮਾਂ ਨੂੰ ਰੱਦ ਕਰਕੇ ਆਤਮ ਤੱਤ ਦ੍ਰਿੜ੍ਹਾਉਂਦੇ ਹਨ। ਜਿਸ ਦੀ ਸੂਝ ਗੁਰੂ ਤੋਂ ਹੁੰਦੀ ਹੈ। ਉਪਰਲੀਆਂ ਚਹੁੰਆਂ ਤੁਕਾਂ ਵਿਚ ਵਰਣਨ ਕੀਤੀ ਛੁਰੀ ਦਾ ਰੂਪ ਆਪ ਪਰਖ ਸਕਦੇ ਹੋ।

ਬ੍ਰਾਹਮਣ ਵੈਸ਼ਨੌਂ ਸਾਧੂ ਨੇ ਸਰੀਰ ਉਤੇ ਚੰਦਨ ਲਾਇਆ ਹੋਇਆ ਹੈ ਅਤੇ ਮਥੇ ਉਤੇ ਪੱਤੇ ਰੱਖੇ ਹੋਏ ਹਨ। ਰਿਦੇ ਅੰਦਰ ਐਉਂ ਹੋ ਰਿਹਾ ਹੈ ਜਿਵੇਂ ਹੱਥ ਦੀ ਤਲੀ ਵਿਚ ਛੁਰੀ ਪਕੜੀ ਹੁੰਦੀ ਹੈ। ਰਿਦੇ ਵਿਚ ਛੁਰੀ ਖਿਚੀ ਹੋਈ ਹੈ ਪਰਾਇਆ ਧਨ ਚੁਰਾਣ ਦੀ ਬਾਨੀ (ਬਾਣ ਜਾਂ ਆਦਤ) ਪਈ ਹੋਈ ਹੈਸੁ।

ਇਥੇ ਹੁਣ ਇਹ ਸਾਬਤ ਹੁੰਦਾ ਹੈ ਕਿ ਜਿਨ੍ਹਾਂ ਛੁਰੀਆਂ ਦਾ ਵਰਣਨ ਇਨ੍ਹਾਂ ਤੁਕਾਂ ਵਿਚ ਕੀਤਾ ਗਿਆ ਹੈ ਇਹ ਕੁਕੜੀਆਂ ਦੇ ਗਲਾਂ ਉਤੇ ਚਲਣ ਵਾਲੀਆਂ ਤੇ ਕਿਸੇ ਫੌਲਾਦੀ ਲੋਹੇ ਦੀਆਂ ਬਣੀਆਂ ਹੋਈਆਂ ਨਹੀਂ ਹਨ। ਇਹ ਛੁਰੀਆਂ ਹਨ ਛਲ ਅਤੇ ਕਪਟ ਦੀਆਂ, ਜਿਨ੍ਹਾਂ ਨਾਲ ਉਹ ਮਨੁੱਖਾਂ ਨੂੰ ਕੋਂਹਦੇ ਹਨ ਤੇ ਉਹਨਾਂ ਦਾ ਧਨ ਪਦਾਰਥ ਠਗ ਕੇ ਖਾ ਜਾਂਦੇ ਹਨ। ਛਲ ਕਪਟ ਦੀ ਛੁਰੀ ਨਾਲ ਜਾਨਵਰਾਂ ਦਾ ਗਲਾ ਨਹੀਂ ਕਟਿਆ ਜਾ ਸਕਦਾ। ਇਹੋ ਮਤਲਬ 'ਮਾਣਸ ਖਾਣੇ ਕਰਹਿ ਨਿਵਾਜ' ਦਾ ਹੈ। ਇਹੋ ਠਗੀ ਦਾ ਮਾਲ ਅਭੱਖ ਵਸਤੂ ਸੀ ਜਿਸ ਦਾ ਇਸ਼ਾਰਾ ਮਲਾਰ ਦੀ ਵਾਰ ਤੇ ਅਭਖ ਭਖਹਿ ਵਾਲੇ ਸ਼ਬਦ ਵਿਚ ਕੀਤਾ ਗਿਆ ਹੈ।

(੪) **ਕਾਇਆ ਰਤਿ ਬਹੁ ਰੂਪ ਰਚਾਹੀ॥**
**ਤਿਨ ਕਉ ਦਇਆ ਸੁਪਨੇ ਭੀ ਨਾਹੀ॥**

*(ਗਉੜੀ ਕਬੀਰ ਜੀ ਗੁਆਰੇਰੀ, ਸ਼ਬਦ-ਪੰਜਵਾਂ)*

ਸਾਰੀਆਂ ਤੁਕਾਂ ਪੜ੍ਹੋ-

**ਸੰਧਿਆ ਪ੍ਰਾਤ ਇਸਨਾਨ ਕਰਾਹੀ॥ ਜਿਉ ਭਏ ਦਾਦੁਰ ਪਾਣੀ ਮਾਹੀ॥**
**ਜਉ ਪੈ ਰਾਮ ਰਾਮ ਰਤਿ ਨਾਹੀ॥ ਤੇ ਸਭਿ ਧਰਮ ਰਾਇਕੈ ਜਾਹੀ॥੧॥ ਰਹਾਉ॥**
**ਕਾਇਆ ਰਤਿ ਬਹੁ ਰੂਪ ਰਚਾਹੀ॥ ਤਿਨ ਕਉ ਦਇਆ ਸੁਪਨੇ ਭੀ ਨਾਹੀ॥੨॥**
**ਚਾਰਿ ਚਰਨ ਕਹਹਿ ਬਹੁ ਆਗਰ॥ ਸਾਧੂ ਸੁਖੁ ਪਾਵਹਿ ਕਲਿ ਸਾਗਰ॥੩॥**
**ਕਹੁ ਕਬੀਰ ਬਹੁ ਕਾਇ ਕਰੀਜੈ॥ ਸਰਬਸੁ ਛੋਡਿ ਮਹਾ ਰਸੁ ਪੀਜੈ॥੪॥**

*(ਪੰਨਾ ਨੰ: 324)*

ਇਸ ਸ਼ਬਦ ਵਿਚ ਉਹਨਾਂ ਭੇਖਧਾਰੀਆਂ ਦਾ ਜ਼ਿਕਰ ਹੈ ਜੋ 'ਕਾਇਆ ਰਤਿ' ਇਸ ਸਰੀਰ ਨਾਲ ਪਿਆਰ ਕਰਕੇ ਬਹੁ ਰੂਪ ਰਚਾਹੀ (ਬਹੁਤੇ ਭੇਖ ਬਣਾਉਂਦੇ ਹਨ) ਅਜੇਹੇ ਭੇਖ ਧਾਰੀ ਪਾਖੰਡੀ ਸਾਧੂਆਂ ਨੂੰ (ਮਨੁੱਖਾਂ ਉਤੇ) ਸੁਪਨੇ ਵਿਚ ਵੀ ਦਇਆ ਨਹੀਂ ਆਉਂਦੀ ਕਿਉਂਕਿ ਉਹਨਾਂ ਦਾ ਮਨੋਰਥ ਨਿਰਾ (ਲੋਕਾਂ ਨਾਲ ਠਗੀ ਕਰਨਾ ਹੀ) ਹੁੰਦਾ ਹੈ ਭਾਵੇਂ ਉਹ ਦੋਵੇਂ ਵੇਲੇ ਇਸ਼ਨਾਨ ਵੀ ਕਰਦੇ ਹਨ। ਭੇਖ ਸਿਰਫ਼ ਮਨੁੱਖਾਂ ਨੂੰ ਹੀ ਠਗਣ ਲਈ ਬਣਾਏ ਜਾਂਦੇ ਹਨ ਜਿਨ੍ਹਾਂ ਦੀ ਰਾਹੀਂ ਓਹ ਭੇਖੀ ਲੋਕ ਬੜੀ ਨਿਰਦਇਤਾ ਨਾਲ ਮਨੁੱਖਾਂ ਦਾ ਧਨ ਪਦਾਰਥ ਠਗਦੇ ਹਨ ਕੋਈ ਜਾਨਵਰ ਇਸ ਭੇਖ ਦੇ ਭੁਲੇਖੇ ਵਿਚ ਨਹੀਂ ਆ ਸਕਦਾ।

(੫) **ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥** *(ਆਸਾ ਦੀ ਵਾਰ, ਸਲੋਕ ੧੦)*

ਇਸ ਵਿਚ ਇਸ ਤੋਂ ਪਹਿਲੇ ਸਲੋਕਾਂ ਅਤੇ ਪਉੜੀ ਵਿਚ ਹਉਮੈ ਦਾ ਜ਼ਿਕਰ ਹੈ, ਪਰ ਇਸ ਉਪਰ ਦਸੀ ਹਉਮੈ ਦੇ ਮੁਕਾਬਲੇ ਤੇ ਜ਼ਰੂਰੀ ਸਚਾਈਆਂ ਬਿਆਨ ਕੀਤੀਆਂ ਗਈਆਂ ਹਨ, ਜਿਨ੍ਹਾਂ ਅਨੁਸਾਰ ਮਨੁੱਖ ਸੱਚ ਵਾਲਾ ਜੀਵਨ ਬਤੀਤ ਕਰ ਸਕਦਾ ਹੈ। ਪਰ ਉਹਨਾਂ ਸਚਾਈਆਂ ਵਿਚ ਇਹ ਗੱਲ ਵੀ ਦਸੀ ਗਈ ਹੈ ਕਿ ਮਨੁੱਖ ਜੀਵਾਂ ਉਤੇ (ਅਸਲੀ)

ਦਇਆ ਕਰਨੀ ਜਾਣਦਾ ਹੋਵੇ ਤੇ ਉਸ ਦਾ ਨਿਰਣਾ ਇਉਂ ਕੀਤਾ ਹੈ ਕਿ ਓਹ ਭੁਖੇ ਜੀਵਾਂ (ਮਨੁੱਖਾਂ) ਉਤੇ ਤਰਸ ਕਰੇ ਤੇ ਉਹਨਾਂ ਦੀ ਉਦਰਪੂਰਤੀ ਵਾਸਤੇ ਕੁਛ ਪੁੰਨ ਦਾਨ ਭੀ ਕਰੇ। ਯਥਾ-

**'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥'**

*(ਸਾਰੰਗ ਵਾਰ, ਸਲੋਕ ਮ: ੧, ਪੰਨਾ ੧੨੪੫)*

ਇਥੇ ਅਸਲੀ ਜੀਅ ਦਇਆ ਦਾ ਮਨੋਰਥ ਕੇਵਲ ਰੱਬ ਦੇ ਭੁਖੇ ਬੰਦਿਆਂ (ਗਰੀਬਾਂ) ਦੀ ਸਹਾਇਤਾ ਕਰਨਾ ਹੈ। ਜੇ ਇਥੇ ਜੀਵਾਂ ਉਤੇ ਦਇਆ ਕਰਨ ਦਾ ਭਾਵ (ਮਨੁੱਖਾਂ ਨੂੰ ਛਡ ਕੇ) ਜਾਨਵਰਾਂ ਦਾ ਲੈਣਾ ਹੈ ਤਾਂ ਗੁਰੂ ਕੇ ਲੰਗਰ ਕੁਤਿਆਂ, ਬਿਲਿਆਂ, ਗਿੱਦੜਾਂ, ਲੂੰਬੜਾਂ, ਇਲਾਂ, ਕਾਵਾਂ ਤੇ ਰਿਛਾਂ ਵਾਸਤੇ ਖੁਲ੍ਹਣੇ ਚਾਹੀਦੇ ਹਨ, ਕਿਉਂਕਿ ਭੁਖ ਤਾਂ ਉਹਨਾਂ ਨੂੰ ਵੀ ਲਗਦੀ ਹੈ। ਬਾਣੀ ਵਿਚ ਤਾਂ ਭੁਖਿਆਂ ਨੂੰ ਹੀ ਦਾਨ ਦੇਣਾ ਲਿਖਿਆ ਹੈ। ਜੈਸਾ ਕਿ- **'ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥ ਅਨਪਾਵਨੀ ਭਗਤਿ ਨਹਿ ਉਪਜੀ ਭੂਖੈ ਦਾਨੁ ਨ ਦੀਨਾ॥'** (ਸਾਰੰਗ ਪਰਮਾਨੰਦ)

ਮੈਂ ਫਿਰ ਸਵਾਲ ਕਰਦਾ ਹਾਂ ਕਿ ਇਕ ਪਾਸੇ ਤਾਂ ਰੱਬ ਦੇ ਬੰਦੇ ਅੰਨ ਦੇ ਦੁਖੋਂ ਭੁਖੇ ਮਰਦੇ ਹਨ ਤੇ ਦੂਜੇ ਪਾਸੇ ਕੁਤੇ ਭੁਖੇ ਪਏ ਫਿਰਦੇ ਹਨ। ਇਥੇ ਜੀਅ ਦਇਆ ਦਾ ਭਾਵ ਕਿਸ ਨੂੰ ਵਿਸ਼ੇਸ਼ਤਾ ਦਏਗਾ?

(੬) **ਪ੍ਰੇਮ ਬਿਛੋਹਾ ਕਰਤ ਕਸਾਈ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ॥**

*(ਸੂਹੀ ਮਹਲਾ ੫ ॥ਸ਼ਬਦ ੫-੩੪-੪੦)*

ਪ੍ਰਸੰਗ ਨੂੰ ਸਮਝਣ ਲਈ ਸਾਰਾ ਸ਼ਬਦ ਦੇਖੋ-

ਯਥਾ:-

**ਦਰਸਨ ਕਉ ਲੋਚੈ ਸਭੁ ਕੋਈ॥ ਪੂਰੈ ਭਾਗਿ ਪਰਾਪਤਿ ਹੋਈ॥ ਰਹਾਉ॥**
**ਸਿਆਮ ਸੁੰਦਰ ਤਜਿ ਨੀਦ ਕਿਉ ਆਈ॥ ਮਹਾ ਮੋਹਨੀ ਦੂਤਾ ਲਾਈ॥੧॥**
**ਪ੍ਰੇਮ ਬਿਛੋਹਾ ਕਰਤ ਕਸਾਈ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ॥੨॥**
**ਅਨਿਕ ਜਨਮ ਬੀਤੀਅਨ ਭਰਮਾਈ॥ ਘਰਿ ਵਾਸੁ ਨ ਦੇਵੈ ਦੁਤਰ ਮਾਈ॥੩॥**
**ਦਿਨੁ ਰੈਨਿ ਅਪਨਾ ਕੀਆ ਪਾਈ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ॥੪॥**
**ਸੁਣਿ ਸਾਜਨ ਸੰਤ ਜਨ ਭਾਈ॥ ਚਰਣ ਸਰਣ ਨਾਨਕ ਗਤਿ ਪਾਈ॥੫॥**

*(ਪੰਨਾ ਨੰ: ੭੪੫)*

ਇਸ ਸ਼ਬਦ ਵਿਚ ਇਹ ਖਿਆਲ ਗੁੰਥਨ ਕੀਤਾ ਗਿਆ ਹੈ ਕਿ ਇਹ ਮਾਇਆ ਕਸਾਇਣ ਆਪਣੇ ਪਤੀ ਪ੍ਰਮਾਤਮਾ ਨੂੰ ਮਿਲਨ ਦੀ ਇਛਾਵਾਨ ਜੀਵ ਇਸਤਰੀ ਨੂੰ ਕਿਸ ਤਰ੍ਹਾਂ ਭਰਮਾਉਂਦੀ ਹੈ। ਸੁਆਲ ਕੀਤਾ ਗਿਆ ਹੈ ਕਿ ਹੇ ਜੀਵ! (ਭਗਤ) ਰੂਪੀ ਇਸਤਰੀ ਤੈਨੂੰ ਸਿਆਮ ਸੁੰਦਰ, ਆਪਣੇ ਸੋਹਣੇ ਪਤੀ ਪ੍ਰਮਾਤਮਾ, ਨੂੰ ਛੱਡ ਕੇ ਨੀਂਦ ਕਿਉਂ ਆ ਗਈ (ਜਿਸ ਕਰਕੇ ਤੈਨੂੰ ਪਤੀ ਮਿਲਾਪ ਨਹੀਂ ਹੋਇਆ)। ਉੱਤਰ ਮਿਲਦਾ ਹੈ, ਇਹ ਜੋ ਮਹਾਂ ਮੋਹਣੀ, ਮਾਇਆ ਹੈ ਇਸ ਨੇ ਮੈਨੂੰ ਕਾਮ, ਕ੍ਰੋਧ ਆਦਿਕ ਦੂਤਾਂ (ਬਦਮਾਸ਼ਾਂ) ਦੇ ਮਗਰ ਲਾ ਦਿੱਤਾ ਸੀ। (ਜਿਸ ਤਰ੍ਹਾਂ ਕੋਈ ਲੁਚੀ ਔਰਤ ਕਿਸੇ ਭੋਲੀ ਭਾਲੀ ਅਲ੍ਹੜ ਇਸਤਰੀ ਨੂੰ

ਭਰਮਾ ਕੇ ਗੁੰਡਿਆਂ ਦੇ ਵਸ ਪਾ ਦੇਵੇ) ਇਹ ਕਸਾਇਣ (ਜ਼ਾਲਮ ਮਾਇਆ) ਪਰੇਮ (ਪਤੀ) ਤੋਂ ਵਿਛੋੜਾ ਕਰਵਾ ਦਿੰਦੀ ਹੈ। ਤਿਸੁ ਨਿਰਦਈ ਮਾਇਆ ਨੇ ਮੇਰੇ ਵਾਸਤੇ ਆਪਣੇ ਦਿਲ ਵਿਚ ਜੰਤੁ ਦਇਆ (ਜੀਅ ਦਇਆ) ਨਹੀਂ ਪਾਈ। ਇਸ ਤਰ੍ਹਾਂ ਮੈਨੂੰ ਭਰਮਾਈ (ਭੁਲੇਖੇ) ਵਿਚ ਕਈ ਜਨਮ ਬੀਤ ਗਏ ਹਨ। ਇਹ ਦੁਤਰ (ਨਾ ਤਰੀ ਜਾਣ ਵਾਲੀ) ਮਾਈ (ਮਾਇਆ) ਮੈਨੂੰ ਘਰ ਵਿਚ ਟਿਕਣ ਨਹੀਂ ਦਿੰਦੀ (ਜਿਸ ਤਰ੍ਹਾਂ ਕੋਈ ਚਲਾਕ ਸੌਂਕਣ ਆਪਣੀ ਸਿੱਧੀ-ਸਾਧੀ ਅਰ ਭਲੀਮਾਣਸ ਸੌਂਕਣ ਦੇ ਪੈਰ ਨਹੀਂ ਲਗਣ ਦੇਂਦੀ।) (ਇਸ ਲਈ ਮੈਂ ਹੁਣ ਆਪਣੇ ਪਤੀ ਤੋਂ ਵਿਛੜ ਕੇ) ਦਿਨ ਰਾਤ ਆਪਣਾ ਕੀਤਾ ਪਾ ਰਹੀ ਹਾਂ। ਇਸ ਬੱਝਵੇਂ ਪ੍ਰਸੰਗ ਤੋਂ ਹਰ ਇਕ ਸੱਜਣ ਨੂੰ ਸਮਝ ਆ ਸਕਦੀ ਹੈ ਕਿ ਇਥੇ ਨਿਰਦਈ ਤੇ ਕਸਾਈ ਕਿਸ ਨੂੰ ਆਖਿਆ ਗਿਆ ਹੈ ਤੇ ਇਹ ਮਾਇਆ ਕਸਾਈਪੁਣੇ ਵਾਲਾ ਵਤੀਰਾ ਕਿਸ ਨਾਲ ਅਖਤਿਆਰ ਕਰ ਰਹੀ ਹੈ? ਕੁਕੜਾਂ, ਕਬੂਤਰਾਂ ਵਲ ਤਾਂ ਇਥੇ ਇਸ਼ਾਰਾ ਵੀ ਨਹੀਂ।

(੭) **ਜੀਅ ਦਾਨੁ ਦੇ ਭਗਤੀ ਲਾਇਨਿ॥ ਹਰਿ ਸਿਉ ਲੈਨਿ ਮਿਲਾਇ॥**

*(ਸੂਹੀ ਮਹਲਾ ੫, ਪੰਨਾ ੭੪੯)*

ਇਸ ਸ਼ਬਦ ਵਿਚ ਜੋ **'ਭਾਗਠੜੇ ਹਰਿ ਸੰਤ ਤੁਮਾਰੇ ਜਿਨ੍ ਘਰਿ ਧਨੁ ਹਰਿ ਨਾਮਾ'** ਤੋਂ ਆਰੰਭ ਹੁੰਦਾ ਹੈ। ਹਰੀ ਦੇ ਸੰਤਾਂ ਦੇ ਪਰਉਪਕਾਰੀ ਹੋਣ ਦਾ ਜ਼ਿਕਰ ਹੈ। ਉਹਨਾਂ ਦੇ ਪਰਉਪਕਾਰੀ ਜੀਵਨ ਦਾ ਇਹ ਵੀ ਇਕ ਅੰਗ ਹੈ ਕਿ ਉਹ (ਮਨੁੱਖਾਂ ਨੂੰ) ਅਸਲੀ ਜੀਵਨ ਦਾਨ ਦੇ ਕੇ ਵਾਹਿਗੁਰੂ ਨਾਲ ਮਿਲਾ ਲੈਂਦੇ ਹਨ। ਸੋਚਣ ਵਾਲੀ ਗੱਲ ਇਹ ਹੈ ਕਿ ਇਹ ਪ੍ਰਮਾਣ ਜੈਨ 'ਜੀਅ ਦਇਆ' ਦਾ ਸਹਾਇਕ ਕਿਵੇਂ ਸਾਬਤ ਹੋਇਆ। ਕੀ ਇਥੇ ਕੁਕੜਾਂ, ਕਬੂਤਰਾਂ ਤੇ ਬੱਕਰੀਆਂ, ਭੇਡਾਂ ਤਕ ਇਹ ਸਿਧਾਂਤ ਪਹੁੰਚ ਸਕਦਾ ਹੈ?

(੮) **ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥**

*(ਬਿਲਾਵਲ ਮਹਲਾ ੧ ਥਿਤੀ, ਪੰਨਾ ੮੪੦)*

ਇਸ ਦੀਆਂ ਸਾਥੀ ਤੁਕਾਂ:-

**ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥**
**ਫਲੁ ਪਾਵੈ ਬ੍ਰਤੁ ਆਤਮ ਚੀਨੈ॥ ਪਾਖੰਡਿ ਰਾਚਿ ਤਤੁ ਨਹੀ ਬੀਨੈ॥**
**ਨਿਰਮਲੁ ਨਿਰਾਹਾਰੁ ਨਿਹਕੇਵਲੁ॥ ਸੂਚੈ ਸਾਚੇ ਨਾ ਲਾਗੈ ਮਲੁ॥੧੩॥**

ਅਰਥ- (ਅਸਲੀ ਇਕਾਦਸ਼ੀ ਦਾ ਵਰਤ ਇਹ ਹੈ ਕਿ) ਵਾਹਿਗੁਰੂ ਨੂੰ ਇਕ ਕਰਕੇ ਸਮਝੇ। ਹਿੰਸਾ (ਜ਼ੁਲਮ) ਤੇ ਮਮਤਾ (ਮਲਕੀਅਤ-ਕਬਜ਼ੇ ਕਰਨ ਦੀ ਇਛਾ) ਤੇ ਮੋਹ ਛਡ ਦੇਵੇ ਤਾਂ ਉਸ ਨੂੰ ਫਲ ਮਿਲੇਗਾ ਅਸੂਲ ਦੀ ਦ੍ਰਿੜਤਾ ਅਤੇ ਆਪਣੇ ਆਪ ਦੀ ਪਛਾਣ।

ਪਾਖੰਡ ਵਿਚ ਰਚਿਆ ਹੋਇਆ ਹੋਣ ਕਰਕੇ ਮਨੁੱਖ ਅਸਲੀਅਤ ਵਲ ਨਹੀਂ ਵੇਖ ਸਕਦਾ। ਵਾਹਿਗੁਰੂ ਤਾਂ ਨਿਰਾਹਾਰ (ਖਾਣ ਪੀਣ ਤੋਂ ਰਹਿਤ) ਪਵਿਤਰ ਤੇ ਨਿਰਲੇਪ ਹੈ। ਐਹੋ ਜਹੇ ਸੁਚੇ ਹਰੀ ਦੁਆਰਾ ਜੋ ਮਨੁੱਖ ਸੁਚਾ ਹੁੰਦਾ ਹੈ ਉਸ ਨੂੰ ਮੈਲ ਨਹੀਂ ਲਗਦੀ।

ਜਦੋਂ ਇਨਸਾਨ ਦੇ ਮਨ ਵਿਚ (ਆਪਣੀ ਔਲਾਦ ਦਾ ਮੋਹ ਪੈਦਾ ਹੁੰਦਾ ਹੈ ਤਾਂ ਉਸ ਦੇ ਮਨ ਵਿਚ ਆਪਣੇ ਪਰਵਾਰ ਲਈ ਜਾਇਦਾਦਾਂ ਬਨਾਉਣ ਦੀ) ਮਮਤਾ (ਅਪਣੱਤ) ਪੈਦਾ ਹੁੰਦੀ ਹੈ ਤਾਂ ਓਹ ਕਈ ਤਰ੍ਹਾਂ ਦੀ ਹਿੰਸਾ ਕਰਦਾ ਹੈ, ਕਦੇ ਪਾਖੰਡ ਕਰਦਾ ਹੈ ਤੇ ਕਦੇ ਠਗੀ

ਮਾਰਦਾ ਹੈ, ਕਦੇ ਚੋਰੀ ਕਰਦਾ ਹੈ ਤੇ ਛਵ੍ਹੀ ਗੰਡਾਸੇ ਫੜ ਕੇ ਡਾਕੇ ਮਾਰਨ ਤੁਰ ਪੈਂਦਾ ਹੈ। ਇਹ ਸਾਰੇ ਤਰੀਕੇ ਉਸ ਦੇ ਹਿੰਸਾ (ਜ਼ੁਲਮ) ਦੇ ਹਨ। ਪਿਛਲੀਆਂ ਸਾਰੀਆਂ ਤੁਕਾਂ ਇਸ ਗੱਲ ਦਾ ਨਿਤਾਰਾ ਕਰ ਦੇਂਦੀਆਂ ਹਨ ਕਿ ਗੁਰਬਾਣੀ ਵਿਚ ਹਿੰਸਾ ਤੇ ਅਹਿੰਸਾ ਦੇ ਕੀ ਅਰਥ ਹਨ।

(੯) **ਜਿਸ ਮਨੁ ਮਾਨੈ ਅਭਿਮਾਨੁ ॥ ਨ ਤਾ ਕਉ ਹਿੰਸਾ ਲੋਭੁ ਵਿਸਾਰੇ ॥**
**ਸਹਿਜ ਰਵੈ ਵਰੁ ਕਾਮਣਿ ॥ ਪਿਰ ਕੀ ਗੁਰਮੁਖਿ ਰੰਗਿ ਸਵਾਰੇ ॥** *(ਪੰਨਾ ੧੧੯੮)*

ਹਿੰਸਾ ਅਤੇ ਲੋਭ ਦੋਵੇਂ ਪਦ ਇਕੱਠੇ ਹੋਣ ਕਰਕੇ ਉਸ ਹਿੰਸਾ (ਜ਼ੁਲਮ) ਦਾ ਰੂਪ ਸਾਹਮਣੇ ਰਖਿਆ ਹੈ ਜੋਹੜੀ ਮਾਇਆ ਦੇ ਲੋਭ ਵਿਚ ਆ ਕੇ ਮਨੁੱਖਾਂ ਦਾ ਧਨ ਖੋਹਣ ਲਈ ਕੀਤੀ ਜਾਂਦੀ ਹੈ। ਜਿਹਾ ਕਿ-

**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥** *(ਪੰਨਾ ੧੨੫੩)*
**ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥**
**ਦੁਨੀਆ ਲਬਿ ਪਇਆ ਖਾਤ ਅੰਦਰਿ ॥**
**ਅਗਲੀ ਗਲ ਨ ਜਾਣੀਆ ॥** *(ਮਾਰੂ ਅੰਜੁਲੀਆ ਮ: ੫, ਪੰਨਾ ੧੦੨੦)*
**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥**
**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥**
**ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ ॥**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥** *[ਗਉੜੀ ਵਾਰ ਮ: ੪, ਪੰਨਾ ੩੧੫]*
**'ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥**
**ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥'** *(ਕਬੀਰ ਸਲੋਕ, ਪੰਨਾ ੧੩੬੫)*

(੧੦) **ਅਸੰਖ ਗਲ ਵਢ ਹਤਿਆ ਕਮਾਹਿ ॥**

ਇਸ ਦਾ ਸਿਧਾਂਤ ਵੀ ਉਹ ਉਤਲੀਆਂ ਪੰਗਤੀਆਂ ਵਾਲਾ ਹੀ ਹੈ ਪਰ ਇਸ ਦਾ ਉੱਤਰ ਮੈਂ ਭਾਈ ਸੰਤੋਖ ਸਿੰਘ ਜੀ ਮਹਾਂ ਕਵੀ ਦੀ ਲਿਖਤ ਅਨੁਸਾਰ ਆਪ ਦੇ ਸਾਹਮਣੇ ਰਖਦਾ ਹਾਂ। ਉਹ ਇਸ ਤੁਕ ਪਰ ਹੋਈ ਸ਼ੰਕਾ ਦਾ ਸਮਾਧਾਨ ਇਸ ਤਰ੍ਹਾਂ ਕਰਦੇ ਹਨ। 'ਅਸੰਖ ਹੀ ਜੀਵਨ ਕੇ ਗਰੇ ਕਾਟ ਕਰਿ ਹਤਯਾ ਕੋ ਸੰਚਤ ਹੈ' ਗਰੇ ਕਾਟਨੇ ਤੋ ਜੁਧ ਮੈ ਭੀ ਹੋਤੇ ਹੈਂ। ਪ੍ਰੰਤੂ ਹਤਯਾ ਕਮਾਹਿ ਪਦਨ ਤੇ ਜੋ ਬਿਸ੍ਵਾਸ ਘਾਤੀ ਆਦਿ ਲੋਭ ਤੇ ਅਚਾਨਕ ਆਏ ਮਾਰੇ ਤਿਨਕੋ ਅਰਥ ਹੈ। [ਗਰਬ ਗੰਜਨੀ ਟੀਕਾ ਜਪੁਜੀ]

(੧੧) **ਅਸੰਖ ਮਲੇਛ ਮਲੁ ਭਖਿ ਖਾਹਿ ॥**

ਅਸੰਖ ਹੀ ਐਸੇ ਆਦਮੀ ਮੌਜੂਦ ਹਨ ਜੋਹੜੇ ਮੈਲੀਆਂ ਕੁਚੈਲੀਆਂ ਚੀਜਾਂ ਖਾਂਦੇ ਹਨ। ਜਿਨ੍ਹਾਂ ਨੂੰ, ਮੈਲ ਦੀ ਇਛਾ ਰਖਣ ਦੇ ਕਾਰਨ, ਮਲੇਛ ਆਖਿਆ ਜਾਂਦਾ ਹੈ।

ਅਜੇਹੀ ਮੈਲ ਖਾਣ ਵਾਲਿਆਂ ਨੂੰ ਹੀ ਦਸਮੇਸ਼ ਜੀ ਨੇ 'ਖੂਕ ਮਲਹਾਰੀ' ਨਾਲ ਸਮਤਾ ਦਿਤੀ ਹੈ। ਪਰ, ਭਾਈ ਸਾਹਿਬ ਨੂੰ ਤਾਂ 'ਮਲੇਛ' ਮੁਸਲਮਾਨ ਤੇ 'ਮੈਲ' ਮਾਸ ਹੀ ਨਜ਼ਰ ਆਉਂਦਾ ਹੈ, ਇਸੇ ਲਈ ਇਸ ਨੂੰ ਮੁਸਲਮਾਨਾਂ ਦਾ ਖਾਣਾ ਦਸਦੇ ਹਨ, ਪਰ ਗੁਰਬਾਣੀ ਵਿਚ ਤਾਂ ਕੂੜ ਨੂੰ ਮਲ ਆਖਿਆ ਹੈ ਜਿਸ ਨੂੰ ਉਸ ਵੇਲੇ ਦੇ ਦੰਭੀ ਮੁਸਲਮਾਨ 'ਕਾਜੀ ਮੁਲਾਂ' ਖਾ ਰਹੇ ਸਨ।

'ਕਾਦੀ ਕੂੜੁ ਬੋਲਿ ਮਲੁ ਖਾਇ॥' ਹੋਰ ਉਹਨਾਂ ਦੇ ਮਾਸ ਖਾਣ ਨੂੰ ਤਾਂ ਮਲ ਦੀ ਸੰਮਤਾ ਨਹੀਂ ਦਿਤੀ।

(੧੨) **ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥** *(ਪੰਨਾ ੧੪੦)*

ਮੁਸਲਮਾਨਾਂ ਬਾਬਤ ਕਿਹਾ ਹੈ ਜਿਵੇਂ ਕਪੜੇ ਨਾਲ ਲਹੂ ਲੱਗ ਜਾਵੇ ਤਾਂ ਕਹਿੰਦੇ ਹਨ ਕਿ ਕਪੜਾ ਅਪਵਿਤਰ ਹੋ ਗਿਆ ਹੈ, ਨਮਾਜ਼ ਪੜ੍ਹਨ ਜੋਗਾ ਨਹੀਂ ਰਿਹਾ, ਪਰ ਜਿਹੜੇ ਮਨੁੱਖਾਂ ਦਾ ਲਹੂ ਪੀਂਦੇ ਹਨ, ਭਾਵ ਜ਼ੁਲਮ ਕਰਦੇ ਹਨ, ਉਹਨਾਂ ਦਾ ਦਿਲ ਕਿਵੇਂ ਪਵਿਤਰ ਹੋ ਸਕਦਾ ਹੈ?

ਇਸ ਤੁਕ ਨੂੰ ਮਾਸ ਖਾਣ ਦੇ ਖੰਡਣ ਲਈ ਵਰਤਣ ਵਾਲਾ ਤਾਂ ਕੋਈ ਪਾਗਲ ਹੀ ਹੋ ਸਕਦਾ ਹੈ।

# ਹਰੀ ਰੰਗ ਦਾ ਲਗਣਾ

ਆਪ ਕਥਨ ਕਰਦੇ ਹਨ ਕਿ 'ਮਾਸਾਹਾਰੀਆਂ ਨੂੰ ਹਰੀ ਰੰਗ ਨਹੀਂ ਲਗਦਾ।' ਪਰ ਆਪ ਜੀ ਨੇ ਗੁਰਬਾਣੀ ਦੀ ਕੋਈ ਵੀ ਐਸੀ ਤੁਕ ਪੇਸ਼ ਨਹੀਂ ਕੀਤੀ, ਜਿਸ ਤੋਂ ਇਹ ਸਾਬਤ ਹੋ ਜਾਵੇ ਕਿ ਮਾਸ ਖਾਣ ਵਾਲੇ ਪੁਰਸ਼ਾਂ ਨੂੰ ਹਰੀ ਰੰਗ ਨਹੀਂ ਲਗਦਾ ਤੇ ਭਿੰਡੀਆਂ ਤੋਰੀਆਂ ਖਾਣ ਵਾਲਿਆਂ ਦੇ 'ਚੋਲੇ ਰਤੜੇ' ਹੋ ਜਾਂਦੇ ਹਨ।

ਹਰੀ ਰੰਗ ਕਿਹਨਾਂ ਕਾਰਨਾਂ ਕਰਕੇ ਨਹੀਂ ਲਗਦਾ, ਉਹ ਗੁਰਬਾਣੀ ਵਿਚ ਸਪਸ਼ਟ ਕੀਤੇ ਗਏ ਹਨ, ਉਥੇ ਕੇਵਲ ਮਾਸ ਦਾ ਹੀ ਜਿਕਰ ਨਹੀਂ ਉਹਨਾਂ ਵਿਚ ਕਈ ਹੋਰ ਪਦਾਰਥ ਵੀ ਮੌਜੂਦ ਹਨ ਜਿਨ੍ਹਾਂ ਨੂੰ ਆਪ ਵੀ ਜਾਣਦੇ ਸਨ। ਯਥਾ-

**ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ ।।**
**ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ ॥**
**ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ ॥੨॥** *(ਪੰਨਾ ੧੫)*

ਇਥੇ ਸਾਰੇ ਰਸਾਂ ਨੂੰ ਇਕੋ ਪਧਰ ਤੇ ਰਖਿਆ ਗਿਆ ਹੈ, ਪਰ ਆਪ ਇਥੇ ਇਕੱਲੇ ਮਾਸ ਨੂੰ ਹੀ ਜ਼ਿਆਦਾ ਮੁਜਰਮ ਗਰਦਾਨਦੇ ਹਨ। ਜੇ ਸੋਚਿਆ ਜਾਵੇ ਤਾਂ ਮਾਸ ਨਾਲੋਂ ਸੁਇਨਾ, ਰੁਪਾ, ਇਸਤਰੀ, ਸੁਗੰਧੀ, ਘੋੜੇ ਤੇ ਮਿੱਠਾ ਜ਼ਿਆਦਾ ਕਸੂਰਵਾਰ ਹਨ। ਕਿਉਂਕਿ ਇਸ ਵੇਲੇ ਮੈਂ ਆਪ ਦੇ ਸਾਹਮਣੇ ਕਈ ਮਿਸਾਲਾਂ ਪੇਸ਼ ਕਰ ਸਕਦਾ ਹਾਂ ਕਿ ਲਖਾਂ ਤੇ ਹਜ਼ਾਰਾਂ ਦੀ ਗਿਣਤੀ ਵਿਚ ਮਾਸ ਤਿਆਗੀ ਮਹਾਤਮਾ ਮਿਲ ਜਾਣਗੇ ਪਰ ਪੈਸੇ ਦਾ ਤਿਆਗੀ ਇਕ ਵੀ ਨਾਂ ਮਿਲੇਗਾ। ਰਾਤੀਂ ਮਾਣਸ ਖਾਣੇ, ਪਰਾਈਆਂ ਇਸਤਰੀਆਂ ਨਾਲ ਝਖਾਂ ਮਾਰਨ ਵਾਲੇ, ਇਨ੍ਹਾਂ ਮਹਾਤਮਾ ਵਿਚੋਂ ਹੀ ਬਹੁਤ ਮਿਲਨਗੇ। ਸੋ ਜੇ ਸਿੱਖਾਂ ਨੂੰ ਰਸਾਂ ਕਸਾਂ ਤੋਂ ਬਚਾਉਣ ਦੀ ਲੋੜ ਹੈ ਤਾਂ ਪਉੜੀ ਪਉੜੀ ਉਤਾਂਹ ਨੂੰ ਚੜ੍ਹਨਾ ਚਾਹੀਦਾ ਹੈ।

ਪਹਿਲੇ ਸੁਇਨਾ, ਰੁਪਾ ਫਿਰ ਇਸਤ੍ਰੀ, ਸੁਗੰਧੀ, ਘੋੜਿਆਂ ਦੀ ਅਸਵਾਰੀ, ਆਲੀਸ਼ਾਨ ਬਿਲਡਿੰਗਾਂ ਤੇ ਬਾਅਦ ਵਿਚ ਗੁੜ ਤੇ ਖੰਡ ਵਲ ਧਿਆਨ ਦੇਣਾ ਚਾਹੀਦਾ ਹੈ। ਮਾਸ ਦਾ ਨੰਬਰ ਤਾਂ ਸਭ ਤੋਂ ਬਾਅਦ ਹੈ। ਆਪਣੀ ਕਰਤੂਤ ਦਾ, ਕਹਿੰਦੇ ਹਨ ਕਿ, ਸੌ ਅਸਵਾਰ ਜਿੰਨਾ ਡਰ ਹੁੰਦਾ ਹੈ। ਆਪ ਦਾ ਅੰਦਰ ਹਿਲ ਗਿਆ ਹੈ ਤੇ ਆਪਣੇ ਉਤੇ ਹੋਣ ਵਾਲੇ ਸਵਾਲ ਦਾ ਅਫਬਵਾਂ ਉੱਤਰ ਆਪ ਹੀ ਲਿਖਦੇ ਹਨ, ਜਿਵੇਂ ਕਿ:- 'ਪਰ ਜੇ ਰਸ ਖੁਧਿਆ ਨਵਿਰਤੀ ਲਈ ਅਤੇ ਪ੍ਰਾਣ ਰਖਸ਼ਾ ਲਈ ਹੀ ਗ੍ਰਹਿਣ ਕੀਤੇ ਜਾਣ, ਉਹ ਇਨ੍ਹਾਂ [੧]ਗੁਰ ਨਿੰਦਤ ਰਸਾਂ ਦੇ ਤੁਲ ਨਹੀਂ, ਓਹ ਦੇਹੀ ਦਾ ਆਧਾਰ ਹਨ।

---

੧. ਗੁਰ ਨਿੰਦਤ ਰਸ ਕੇਹੜਾ ਹੈ? ਇਸ ਸਵਾਲ ਦਾ ਜਵਾਬ ਦੇਣ ਲਈ ਉਹਨਾਂ ਨੂੰ ਬਾਣੀ ਵਿਚੋਂ ਕੋਈ ਪ੍ਰਮਾਣ ਨਹੀਂ ਲੱਭਾ।

ਸੱਜਣੋ! ਇਸ ਵੇਲੇ ਕਰੋੜਾਂ ਦੀ ਗਿਣਤੀ ਵਿਚ ਲੋਕ ਮਾਸ ਖਾਂਦੇ ਹਨ ਤੇ ਖਾਂਦੇ ਵੀ ਕੇਵਲ ਖੁਧਿਆ ਨਵਿਰਤੀ ਤੇ ਪ੍ਰਾਣ ਰਖਸ਼ਾ ਲਈ ਹੀ ਹਨ। ਉਹਨਾਂ ਦੇ ਇਸ ਮੰਤਕ ਅਨੁਸਾਰ ਤਾਂ ਉਹ ਪਾਪ ਦੇ ਭਾਗੀ ਨਹੀਂ ਬਣਦੇ, ਪਰ ਜਿਨ੍ਹਾਂ ਦਾ ਨਿਸ਼ਾਨਾ ਸਿਰਫ ਵਿਸ਼ੇ ਵਿਕਾਰ ਹੈ, ਓਹ ਭਾਵੇਂ ਦੁੱਧ ਪੀਣ, ਘਿਉ ਖਾਣ ਤੇ ਭਾਵੇਂ ਮਾਸ, ਉਹਨਾਂ ਦੇ ਘਟ ਵਿਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ।

ਜੇਹੜਾ ਆਦਮੀ ਇਨ੍ਹਾਂ ਰਸਾਂ ਨੂੰ ਮੰਦੇ ਖਿਆਲ ਨਾਲ ਭੋਗਦਾ ਭੂੰਚਦਾ ਹੈ ਉਹ ਪਾਪ ਦਾ ਭਾਗੀ ਹੈ ਤੇ ਜਿਸ ਨੇ ਆਪਣੀ ਖੁਧਾ ਨਵਿਰਤੀ, ਪ੍ਰਾਣ ਰਖਸ਼ਾ ਲਈ ਕੋਈ ਰਸ ਖਾਣਾ ਹੈ ਉਸ ਦੇ ਵਾਸਤੇ ਕੋਈ ਪਾਪ ਨਹੀਂ। ਇਥੇ ਮਾਸ ਤੇ ਆਟੇ ਵਿਚ ਕੋਈ ਵਡਾ ਛੋਟਾ ਦਰਜਾ ਮੁਕਰਰ ਨਹੀਂ। ਚਾਹੀਦਾ ਇਹ ਹੈ ਕਿ ਗੁਰੂ ਦਾ ਸਿੱਖ ਇਨ੍ਹਾਂ ਸਾਰੇ ਰਸਾਂ ਕਸਾਂ ਦੀ ਵਰਤੋਂ ਕਰਦਾ ਹੋਇਆ ਇਨ੍ਹਾਂ ਦੇ ਦੇਣਹਾਰ ਪ੍ਰਭੂ ਦਾ ਧਨਵਾਦ ਕਰੇ।

ਹੋਰ, ਹਰੀ ਨਾਮ ਦੇ ਸਿਮਰਨ ਤੋਂ ਬਿਨਾਂ ਤਾਂ ਹਰ ਇਕ ਪਦਾਰਥ ਦਾ ਖਾਣਾ ਪਾਪ ਹੈ। ਇਸ ਦੇ ਨਿਰਨੇ ਲਈ ਹੇਠ ਲਿਖੀਆਂ ਤੁਕਾਂ ਪੜ੍ਹੋ। **ਯਥਾ-**

**੧. ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥**
**ਕਿਆ ਮੇਵਾ ਕਿਆ ਘਿਉ ਗੁੜ ਮਿਠਾ॥ ਕਿਆ ਮੈਦਾ ਕਿਆ ਮਾਸੁ॥**
**ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥**
**ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਿਲੀ ਵਾਸੁ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥** *(ਪੰਨਾ ੧੪੨)*

ਇਥੇ ਵੀ ਮੇਵਾ, ਘਿਉ, ਗੁੜ, ਮਿਠਾ, ਮੈਦਾ, ਮਾਸ, ਕਪੜਾ, ਸੇਜਾ, ਇਸਤਰੀ ਭੋਗ ਆਦਿਕ, ਨਾਮ ਤੋਂ ਬਿਨਾਂ ਨਾਸ ਦਾ ਕਾਰਨ ਕਹੇ ਹਨ ਤੇ ਨਾਮ ਸਿਮਰਨ ਨਾਲ ਹੀ ਜੀਵਨ ਰੂਪ ਕਹੇ ਜਾ ਸਕਦੇ ਹਨ। ਜੇ ਨਾਮ ਜਪ ਕੇ ਦੂਜੇ ਸਾਰੇ ਪਦਾਰਥ ਖਾਣੇ ਸਫਲ ਹਨ ਤਾਂ ਮਾਸ ਖਾਣਾ ਵੀ ਸਫਲ ਹੋ ਸਕਦਾ ਹੈ। ਇਹ ਵੀ ਲਿਖਿਆ ਹੈ-

**੨. ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨਾ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥**

**੩. ਮਿਲੁ ਮੇਰੇ ਗੋਬਿੰਦ ਅਪੁਨਾ ਨਾਮੁ ਦੇਹੁ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ॥੧॥ ਰਹਾਉ॥**
**ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥੧॥**
**ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥੨॥**
**ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥੩॥**
*(ਗਉੜੀ ਮਹਲਾ ੫, ਪੰਨਾ ੨੪੦)*

**੪. ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ॥**
**ਪੰਜਵਾਂ ਪਾਇਆ ਘਿਰਤੁ ਤਾ ਹੋਆ ਪਾਕੁ ਪਵਿਤੁ॥**

**ਪਾਪੀ ਸਿਉ ਤਨ ਗਡਿਆ ਥੁਕਾ ਪਈਆ ਤਿਤੁ ॥**
**ਜਿਤੁ ਮੁਖਿ ਨਾਮੁ ਨਾ ਊਚਰਹਿ ਬਿਨੁ ਨਾਵੈ ਰਸ ਖਾਹਿ ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥** *(ਆਸਾ ਦੀ ਵਾਰ, ਪੰਨਾ ੪੭੩)*

ਉਪਰ ਦੇ ਸਾਰੇ ਪ੍ਰਮਾਣਾਂ ਵਿਚ 'ਰਸ' ਸ਼ਬਦ ਦੀ ਵਰਤੋਂ ਕੀਤੀ ਗਈ ਹੈ ਤੇ ਇਹ ਸ਼ਬਦ 'ਮਾਸ' ਉਤੇ ਵੀ ਘਟਦਾ ਹੈ। ਜਿਸ ਪਦਾਰਥ ਦੀ ਰਸ ਸੰਗਿਆ ਹੋ ਗਈ, ਉਸ ਨੂੰ ਅਪਵਿੱਤਰ ਜਾਂ ਭ੍ਰਿਸ਼ਟ ਨਹੀਂ ਆਖਿਆ ਜਾ ਸਕਦਾ, ਇਸ ਦੀ ਗਿਣਤੀ ਮਨੁੱਖ ਦੇ ਖਾਣ ਯੋਗ ਰਸਾਂ ਵਿਚ ਦਰਜ ਹੋਣੀ ਮਨੁੱਖ ਦੀ ਖੁਰਾਕ ਹੋਣ ਦਾ ਸੂਚਕ ਹੈ। ਇਕੱਲੇ ਮਾਸ ਦਾ ਖਾਣਾ ਕਿਸੇ ਪਾਪ ਦਾ ਕਾਰਨ ਨਹੀਂ ਦਸਿਆ ਗਿਆ। ਜਿਥੇ ਨਾਮ ਸਿਮਰਨ ਤੋਂ ਬਿਨਾਂ ਦੂਜੇ ਸਾਰੇ ਰਸ ਔਰ ਪਦਾਰਥ (ਭਾਵੇਂ ਉਹ ਖਿਚੜੀ ਹੀ ਹੋਵੇ) ਅਪਵਿਤਰ ਹਨ। ਨਾਮ ਸਿਮਰਨ ਕਰਕੇ ਹੀ ਸਭ ਰਸ ਪਵਿੱਤਰ ਹੁੰਦੇ ਹਨ। ਜਿਥੇ ਹੋਰ ਰਸਾਂ ਵਿਚ ਪਵਿਤਰਤਾ ਨਾਮ ਜਪਣ ਨਾਲ ਆ ਸਕਦੀ ਹੈ ਉਥੇ ਮਾਸ ਵਿਚ ਵੀ ਆ ਸਕਦੀ ਹੈ। ਇਸ ਲਈ ਇਸ ਨੂੰ ਭੁੰਚਣ ਯੋਗ ਪਦਾਰਥ ਹੋਣ ਕਰਕੇ 'ਖਾਣਾ ਪੀਣਾ ਪਵਿਤਰ ਹੈ' ਕਹਿ ਸਕਦੇ ਹਾਂ। ਗੁਰੂ ਜੀ ਨੇ ਇਸ ਸ਼ਬਦ ਵਿਚ ਸਾਰੀ ਗੱਲ ਦਾ ਨਿਖਾਰਾ ਕਰ ਦਿੱਤਾ ਹੈ।

ਬਾਣੀ ਵਿਚ ਦੂਜੇ ਮਨੁੱਖਾਂ ਦੀ ਕਮਾਈ ਨੂੰ ਜ਼ੋਰ ਜ਼ੁਲਮ ਦੇ ਤਰੀਕੇ ਨਾਲ ਹਾਸਲ ਕਰਕੇ ਖਾਣ ਨੂੰ ਹੀ ਪਾਪ ਤੇ 'ਅਭੱਖ' ਆਖਿਆ ਗਿਆ ਹੈ। ਯਥਾ -

**ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾਂ ਮੁਰਦਾਰੁ ਨ ਖਾਇ ॥** *(ਪੰਨਾ ੧੪੧)*
ਇਥੇ ਪਰਾਏ ਧਨ ਦੀ ਮੁਰਦਾਰ ਨਾਲ ਤੁਲਨਾ ਕੀਤੀ ਗਈ ਹੈ।
**ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥**
**ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥** *(ਪੰਨਾ ੧੦੨੦)*

ਇਸ ਤਰ੍ਹਾਂ ਦੇ ਪਾਪ ਦੀ ਕਮਾਈ ਨਾਲ ਕੀਤਾ ਹੋਇਆ ਪੁੰਨ ਦਾਨ ਸਭ ਪਾਪ ਵਿਚ ਸ਼ਾਮਲ ਹੈ। ਜਿਵੇਂ ਕਿ ਗੁਰੂ ਜੀ ਮਲਕ ਭਾਗੋ ਪ੍ਰਤੀ ਨਾਨਕ ਪ੍ਰਕਾਸ਼ ਵਿਚ ਕਹਿੰਦੇ ਹਨ-

**ਸ੍ਰੀ ਗੁਰੂ ਧਰਮ ਮੂਲ ਸੋ ਸਾਨੀ। ਬੋਲੇ ਪਰਮ ਮਨੋਹਰ ਬਾਨੀ।**
**ਬਹੁਤ ਨਰਨ ਕੋ ਸਰੋਣਤ ਲੀਨਾ। ਤਿਹ ਕੋ ਬ੍ਰਹਮ ਭੋਜ ਤੈਂ ਕੀਨਾ।**
**ਇਹ ਕੇ ਅਚਵਤ ਪੁੰਨ ਪਲਾਈ। ਕਲਮਲ ਸੋਂ ਧਨ ਕੀਆ ਇਕ ਠਾਈ।**
**ਸੁਨਹੁ ਮਲਕ ਜਿਹ ਕੋ ਸੁਧ ਨਾਹੀ। ਸੋ ਇਹ ਸ੍ਰੋਣਤ ਹਿਤ ਕਰ ਖਾਹੀ।**
**ਤਪੀਅਨ ਤਪੁ ਛੀਜਹਿ ਇਹ ਖਾਏ। ਧਿਆਨੀਆਂ ਧਿਆਨ ਨ ਲਗਹਿ ਕਦਾਇ।**
**ਖਾਵਤ ਮਨ ਕੋ ਕਰਤ ਮਲੀਨਾਂ। ਹਰਿ ਜਸ ਰੰਗ ਨ ਚੜਹਿ ਨਵੀਨਾਂ।**

ਸੋ, ਪਾਪ ਦੀ ਕਮਾਈ ਹੀ ਹਰੀ ਰੰਗ ਦੇ ਚੜ੍ਹਨ ਵਿਚ ਰੁਕਾਵਟ ਹੈ, ਮਾਸ ਦਾ ਬਿਲਕੁਲ ਕੋਈ ਕਸੂਰ ਨਹੀਂ।

# ਨਿਹੰਗਾਂ ਸਿੰਘਾਂ ਉਤੇ ਹਮਲੇ

ਸਿੰਘ ਗੁਰਧਾਮਾਂ ਵਿਚ ਬੱਕਰੇ ਝਟਕਾ ਕੇ ਉਹਨਾਂ ਦੇ ਲਹੂ ਦਾ ਤਿਲਕ ਸ਼ਸਤ੍ਰਾਂ ਨੂੰ ਲਗਾਉਂਦੇ ਹਨ। ਭਾਈ ਸਾਹਿਬ ਉਸ ਦਾ ਖੰਡਨ ਇਸ ਤਰ੍ਹਾਂ ਕਰਦੇ ਹਨ।

'ਇਹ ਰੀਤ ਕੁਰੀਤ ਵੀ ਦਸਮੇਸ਼ ਜੀ ਦੇ ਪਿਛੋਂ ਅੱਧ ਪਚੱਧੀਏ ਹਿੰਦੂ ਖਿਆਲੀਏ ਨਕਲੀ ਨਿਹੰਗਾਂ ਨੇ ਹੀ ਚਲਾਈ ਹੈ ਜੋ ਭਗਉਤੀ ਦੇਵੀ ਦੇ ਉਪਾਸ਼ਕ ਹਨ।'

ਅਸਲ ਗੱਲ ਤਾਂ ਇਹ ਹੈ ਕਿ ਸ੍ਰੀ ਦਸਮੇਸ਼ ਜੀ ਦੀ ਬਾਣੀ ਦਾ ਭਾਵ ਨਾ ਸਮਝਣ ਕਰਕੇ ਕਈ ਸੱਜਣ ਭੁਲੇਖੇ ਵਿਚ ਪੈ ਜਾਂਦੇ ਹਨ। ਜੇ ਕਿਤੇ ਨਿਹੰਗਾਂ ਸਿੰਘਾਂ ਨੂੰ ਕੋਈ ਮੁਗਾਲਤਾ ਲਗਾ ਹੈ ਤਾਂ ਇਹ ਇਸੇ ਤਰ੍ਹਾਂ ਸਮਝੋ ਜਿਸ ਤਰ੍ਹਾਂ ਕਿ ਭਾਈ ਸਾਹਿਬ ਜੀ ਖੁਦ ਭਗਤ ਕਬੀਰ ਜੀ ਦੀ ਬਾਣੀ ਦੇ ਡੂੰਘੇ ਭਾਵ ਨੂੰ ਨਾ ਸਮਝ ਕੇ ਪੁਠੀ ਪੈਰੀਂ ਜੈਨ ਮਤ ਵਾਲੇ ਖੂਹ ਵਿਚ ਡਿਗ ਪਏ ਹਨ।

ਅਸਲੀ ਤੌਰ ਤੇ ਨਿਹੰਗ ਸਿੰਘ ਕਦੇ ਦੇਵੀ ਦੇ ਭਗਤ ਨਹੀਂ ਬਣੇ। ਗੁਰੂ ਮਹਾਰਾਜ ਦੀਆਂ ਜੰਗੀ ਸਪਿਰਟ ਪੈਦਾ ਕਰਨ ਵਾਲੀਆਂ ਬਾਣੀਆਂ ਜ਼ਰੂਰ ਪੜ੍ਹਦੇ ਹਨ ਤੇ ਉਹਨਾਂ ਵਿਚ ਚੰਡੀ ਦੀ ਵਾਰ ਇਕ ਖੜਕੇਦਾਰ ਬਾਣੀ ਹੈ। ਸਹਿਜੇ ਸਹਿਜੇ, ਚਿਰ ਪਾ ਕੇ ਕਈ ਭੋਲੇ ਭਾਲੇ ਨਿਹੰਗਾਂ ਸਿੰਘ ਨੂੰ ਭਰਮ ਪੈਣਾ ਸ਼ੁਰੂ ਹੋ ਗਿਆ ਕਿ ਸ਼ਾਇਦ ਇਹ ਕਿਸੇ ਦੇਵੀ ਦੀ ਭਗਤੀ ਹੋ ਰਹੀ ਹੈ।

ਗੁਰੂ ਸਾਹਿਬ ਤਾਂ ਆਪਣੀ ਬਾਣੀ ਵਿਚ ਆਪਣੀ ਪੂਜ ਦੇਵੀ ਉਸ ਅਕਾਲ ਪੁਰਖ ਦੀ ਸਤਾ ਨੂੰ ਹੀ ਸਮਝਦੇ ਸਨ। ਉਹਨਾਂ ਕਹਿ ਵੀ ਦਿੱਤਾ ਹੈ। ਯਥਾ, ਸਵੈਯਾ–

**ਜਾਕੀ ਕਲਾ ਬਰਤੈ ਜਗ ਮੈਂ, ਅਰ ਜਾਕੀ ਕਲਾ ਸਭ ਰੂਪਨ ਮੈਂ।**
**ਫੁਨ ਜਾ ਕੀ ਕਲਾ ਬਿਮਲਾ ਹਰਕੇ, ਕਮਲਾਪਤਿ ਕੇ, ਕਮਲਾ ਤਨ ਮੈਂ।**
**ਫੁਨ ਜਾਕੀ ਕਲਾ ਗਿਰ ਰੂਖਨ ਮੈ, ਸਸਿ ਪੂਖਨ ਮੈ, ਮਘਵਾ ਘਨ ਮੈਂ।**
**ਸੋ ਤੂੰ ਨਹੀਂ ਜਾਨੀ ਭਵਾਨੀ ਕਲਾ, ਜਗ ਮਾਨੀ ਤੌ ਧਿਆਨ ਧਰੋ ਮੈਂ।**

ਗੁਰੂ ਜੀ ਨੇ ਇਸ ਸ਼ਕਤੀ ਨੂੰ ਹਥਿਆਰਾਂ ਦੇ ਨਾਮ ਨਾਲ ਹੀ ਪੁਕਾਰਨਾ ਸ਼ੁਰੂ ਕਰ ਦਿੱਤਾ। ਖੜਗ, ਤਲਵਾਰ, ਭਗੌਤੀ ਵਗੈਰਾ। ਨਿਹੰਗ ਸਿੰਘ ਵੀ ਇਸੇ ਰੀਤ ਉਤੇ ਚਲਦੇ ਰਹੇ ਪਰ ਜਿਸ ਤਰ੍ਹਾਂ ਹਿੰਦੂ ਲੋਕ ਮਿਟੀ ਪੱਥਰ ਤੇ ਲਕੜੀ ਦੀਆਂ ਦੇਵੀਆਂ ਬਣਾ ਕੇ ਪੂਜਦੇ ਹਨ ਇਸ ਸ਼ਕਲ ਵਿਚ ਤਾਂ ਨਿਹੰਗਾਂ ਸਿੰਘਾਂ ਨੇ ਕਦੇ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕੀਤੀ।

ਜੇ ਇਹ ਹਿੰਦੂਆਂ ਵਾਲੀ ਦੇਵੀ ਦੇ ਉਪਾਸ਼ਕ ਹੁੰਦੇ ਤਾਂ ਓਹ ਮੌਲੀ ਦੇ ਅਟੇ ਗਲਾਂ ਵਿਚ ਪਾ ਕੇ ਕਦੇ ਕਾਲੀ ਕਲਕੱਤੇ ਵਾਲੀ ਤੇ ਕਦੀ ਕਾਂਗੜੇ ਵਾਲੀ, ਲਾਟਾਂ ਵਾਲੀ ਦੇ ਦਰਸ਼ਨਾਂ ਨੂੰ ਇਸੇ ਤਰ੍ਹਾਂ ਹੁਮ ਹੁਮਾ ਕੇ ਜਾਂਦੇ ਜਿਸ ਤਰ੍ਹਾਂ ਕਿ ਸ੍ਰੀ ਆਨੰਦਪੁਰ ਸਾਹਿਬ ਅਤੇ

ਹਜ਼ੂਰ ਸਾਹਿਬ ਦੇ ਹੋਲੇ ਮਹੱਲਿਆਂ ਉਤੇ ਜਾਂਦੇ ਹਨ ਤੇ ਨਾਲੇ ਗੁਰਬਾਣੀ ਦੇ ਸ਼ਬਦਾਂ ਦੀ ਬਜਾਏ ਇਹ ਭੇਟਾਂ ਗਾਉਂਦੇ ਜਾਂਦੇ ਕਿ, ਨੰਗੀ ਨੰਗੀ ਪੈਰੀਂ ਮਾਤਾ ਅਕਬਰ ਆਇਆ, ਤੇ ਸੋਨੇ ਦਾ ਛਤ੍ਰ ਚੜ੍ਹਾਇਆ। ਪਰ ਐਸੀ ਕੋਈ ਮਿਸਾਲ ਸਾਡੇ ਸਾਹਮਣੇ ਨਹੀਂ। ਸਗੋਂ ਨਿਹੰਗਾਂ ਸਿੰਘਾਂ ਦੀ ਜਦ ਚੜ੍ਹਦੀ ਕਲਾ ਹੋਈ ਤਾਂ ਮੜ੍ਹੀ ਗੌਰ ਦੇਵਲ ਮਸੀਤ ਢਾਹਿ ਕੀਏ ਮੈਦਾਨਾਂ ਵਾਲੀ ਮਸਾਲ ਕਾਇਮ ਕੀਤੀ।

ਓਹ ਤਾਂ ਦਸਮੇਸ਼ ਪਿਤਾ ਵਾਂਗੂੰ ਵਾਹਿਗੁਰੂ ਦੇ ਦਰਸ਼ਨ ਚਮਕਦੀ ਹੋਈ ਤਰਵਾਰ ਵਿਚੋਂ ਕਰ ਰਹੇ ਹਨ। ਉਸੇ ਨੂੰ ਭਵਾਨੀ ਕਾਲੀ ਤੇ ਚੰਡਕਾ ਆਦਿਕ ਨਾਮਾਂ ਨਾਲ ਸੰਬੋਧਨ ਕੀਤਾ ਗਿਆ ਹੈ। ਹੋਰ ਛੱਤਰੀ ਧਰਮ ਦੀ ਮਰਯਾਦਾ ਕਾਇਮ ਰਖਣ ਲਈ ਤੇ ਬੱਕਰਿਆਂ ਦੇ ਝਟਕਾਏ ਜਾਣ ਦਾ ਅਸੂਲ ਹਮੇਸ਼ਾ ਲਈ ਕਾਇਮ ਰਖਣ ਲਈ ਬੱਕਰੇ ਝਟਕਾ ਕੇ ਸ਼ਸਤਰਾਂ ਨੂੰ ਤਿਲਕ ਲਾਉਣ ਦੀ ਪਰੰਪਰਾ ਨਿਹੰਗਾਂ ਸਿੰਘਾਂ ਕਾਇਮ ਰਖੀ ਹੋਈ ਹੈ।

ਇਹ ਮਰਯਾਦਾ ਹੁਣ ਤਕ ਸਾਰੇ ਤਖਤਾਂ ਉਤੇ ਵੀ ਕਾਇਮ ਰਹੀ ਹੈ, ਪਰ ਜੇ ਕਿਸੇ ਕਾਰਨ ਇਸ ਨੂੰ ਬੰਦ ਕਰ ਦਿੱਤਾ ਗਿਆ ਤਾਂ ਇਹ ਪੂਰੀ ਪੂਰੀ ਮਨਮਤ ਹੋਵੇਗੀ। ਸੋ ਇਸ ਲਈ ਕਲਗੀਧਰ ਦੇ ਤਿਆਰ ਬਰ ਤਿਆਰ ਤੇ ਕੱਟੜ ਸਿੰਘਾਂ ਨੂੰ ਦੇਵੀ ਦੇ ਭਗਤ ਆਖਣਾ ਉਹਨਾਂ ਦੀ ਸਖਤ ਹੱਤਕ ਹੈ।

ਨਿਹੰਗਾਂ ਸਿੰਘਾਂ ਵਿਚ ਇਹ ਵਿਸ਼ੇਸ਼ਤਾ ਹੈ ਕਿ ਉਹਨਾਂ ਨੇ ਸਿੰਘਾਂ ਵਾਲੀਆਂ ਕਈ ਰਸਮਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਕਾਇਮ ਰਖਿਆ ਹੈ, ਪੰਜ ਕਕਾਰ ਦੀ ਰਹਿਤ ਅੰਮ੍ਰਿਤ ਛਕਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਮਨੁੱਖ ਨੂੰ ਯਾਹਰਵਾਂ, ਬਾਹਰਵਾਂ ਗੁਰੂ ਨਾ ਮੰਨਣਾ, ਬਾਣੀ ਦਾ ਪਾਠ ਤੇ ਹਰ ਵੇਲੇ ਸ਼ਸਤਰਾਂ ਨਾਲ ਸਨੱਧ ਬੱਧ ਰਹਿਣਾ, ਆਦਿਕ।

ਬਾਣੀਆਂ ਦਾ ਪਾਠ ਬਹੁਤ ਸਿੰਘ ਕਰਦੇ ਹਨ ਪਰ ਨਿਰਾ ਬਾਣੀ ਦਾ ਪਾਠ ਕਰਨਾ ਹੀ ਸਿੱਖੀ ਨਹੀਂ। ਪੂਰਾ ਸਿੰਘ ਓਹੋ ਹੋ ਸਕਦਾ ਹੈ ਜਿਹੜਾ ਸਤਿਗੁਰੂ ਦੇ ਹੁਕਮ ਅਨੁਸਾਰ ਸ਼ਸਤਰ ਧਾਰੀ ਵੀ ਹੋਵੇ। ਇਤਿਹਾਸਾਂ ਵਿਚ ਇਸ ਦੇ ਸੰਬੰਧ ਵਿਚ ਗੁਰੂ ਦਾ ਹੁਕਮ ਇਉਂ ਲਿਖਿਆ ਹੈ।

**ਦੋਇ ਵੇਲੇ ਉਠ ਬੰਧਿਓ ਦਸਤਾਰੇ॥ ਆਠ ਪਹਿਰ ਰਖਿਓ ਸ਼ਸਤ੍ਰ ਸੰਭਾਰੇ॥**

*(ਪ੍ਰਾਚੀਨ ਪੰਥ ਪ੍ਰਕਾਸ਼)*

**ਸ਼ਸਤ੍ਰਨ ਕੋ ਵਿਸਾਹ ਨਹਿ ਕਰੈ।।ਅੰਗ ਮਨਿੰਦ ਰੈਣ ਦਿਨ ਧਰੈ॥** *(ਸੂਰਜ ਪ੍ਰਕਾਸ਼)*

ਸੋ ਇਸ ਸਭ ਤੋਂ ਜਰੂਰੀ ਸਿੱਖੀ ਦੇ ਨਿਯਮ ਨੂੰ ਜਿਸ ਤਰ੍ਹਾਂ ਇਨ੍ਹਾਂ ਨੇ ਨਿਭਾਇਆ ਹੈ ਹੋਰ ਕਿਸੇ ਨੇ ਨਹੀਂ ਨਿਭਾਇਆ। ਕਈ ਹੋਰ ਸਿੰਘ ਵੀ ਹਨ ਜੋ ਹੱਥਾਂ ਵਿਚ ਵਡੀਆਂ ਵਡੀਆਂ ਕਿਰਪਾਨਾਂ ਫੜੀ ਫਿਰਦੇ ਹਨ ਪਰ ਚਲਾਉਣ ਦੀ ਜਾਚ ਕਿਸੇ ਨੂੰ ਨਹੀਂ। ਇਸ ਤਰ੍ਹਾਂ ਦੀ ਕਿਰਪਾਨ ਤਾਂ ਕਈ ਵਾਰੀ ਰੱਖਣ ਵਾਲੇ ਲਈ ਹਾਨੀਕਾਰਕ ਵੀ ਹੋ ਸਕਦੀ ਹੈ ਪਰ ਜਿਤਨੇ ਬੁਢਾ ਦਲ ਆਦਿਕ ਜਥਿਆਂ ਨਾਲ ਸੰਬੰਧ ਰਖਣ ਵਾਲੇ ਸਿੰਘ ਹਨ ਉਹ ਸ਼ਸਤ੍ਰ ਅਭਿਆਸ ਜਰੂਰ ਕਰਦੇ ਹਨ।

ਸਾਡੇ ਗੁਰਦਵਾਰਿਆਂ ਵਿਚ ਕਥਾ ਕੀਰਤਨ, ਪਾਠ ਅਤੇ ਲੈਕਚਰਾਂ ਦੇ ਲੰਮੇ ਲੰਮੇ ਪ੍ਰੋਗਰਾਮ ਚਲਦੇ ਹਨ, ਲਖਾਂ ਰੁਪੈ ਖਰਚ ਕੀਤੇ ਜਾਂਦੇ ਹਨ ਪਰ ਸ਼ਸਤਰ ਅਭਿਆਸ ਲਈ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। ਹਾਲਾਂ ਕਿ ਜਿਸ ਤਰ੍ਹਾਂ ਹਰ ਇਕ ਸਿੱਖ ਲਈ ਨਾਮ ਬਾਣੀ

ਦਾ ਨਿਤਨੇਮ ਜਰੂਰੀ ਹੈ ਇਸੇ ਤਰ੍ਹਾਂ ਸ਼ਸਤਰ ਅਭਿਆਸ ਭੀ। ਇਸ ਦੇ ਸੰਬੰਧ ਵਿਚ ਸਿੱਖ ਇਤਿਹਾਸ ਵਿਚ ਇਸ ਤਰ੍ਹਾਂ ਲਿਖਿਆ ਮਿਲਦਾ ਹੈ। ਯਥਾ-

**ਸ਼ਸਤ੍ਰਨ ਕੋ ਨਿਤ ਪ੍ਰਤਿ ਅਭਿਆਸਹੁ ॥**
**ਨਹੀਂ ਤੁਰਕ ਪਰ ਉਰ ਬਿਸਵਾਸਹੁ ॥** *(ਸੂਰਜ ਪ੍ਰਕਾਸ਼)*

ਪਰ ਇਹ ਫਖਰ ਨਿਹੰਗਾਂ ਸਿੰਘਾਂ ਨੂੰ ਹੀ ਹੈ ਕਿ ਉਹਨਾਂ ਨੇ ਸਿੱਖੀ ਦੇ ਇਹ ਦੋਵੇਂ ਪੱਖ (ਨਾਮ ਬਾਣੀ ਤੇ ਸ਼ਸਤ੍ਰ ਅਭਿਆਸ) ਕਾਇਮ ਰਖੇ ਹਨ। ਇਨ੍ਹਾਂ ਦਾ ਬਾਣਾ ਪੁਰਾਣੇ ਸਿੰਘਾਂ ਦੀ ਫੌਜੀ ਬਰਦੀ ਦਾ ਨਮੂਨਾ ਹੈ। ਇਸੇ ਬਾਣੇ ਨੂੰ ਪਹਿਨ ਕੇ ਸਿੰਘਾਂ ਨੇ ਜੰਗ ਕੀਤੇ ਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਜਿਨ੍ਹਾਂ ਦੇ ਨਾਮ ਤੇ ਸਾਰਾ ਖਾਲਸਾ ਪੰਥ ਮਾਣ ਕਰਦਾ ਹੈ।

ਇਸ ਲਈ ਭਾਈ ਰਣਧੀਰ ਸਿੰਘ ਜੀ ਦਾ ਇਨ੍ਹਾਂ ਨੂੰ ਨਿਰਾਦਰ ਭਰੇ ਸ਼ਬਦਾਂ ਨਾਲ ਯਾਦ ਕਰਨਾ, (ਜਿਹਾ ਕਿ ਡਲੇ ਖਾਣੇ, ਅਧ ਪਚੱਧ ਹਿੰਦੂ, ਨਕਲੀ ਨਿਹੰਗ, ਆਦਿਕ) ਕਿਸ ਤਰ੍ਹਾਂ ਚੰਗਾ ਕਿਹਾ ਜਾ ਸਕਦਾ ਹੈ ?

# ਅਕਾਲੀ ਕੌਰ ਸਿੰਘ ਜੀ ਨਿਹੰਗ ਨੂੰ ਖ਼ੂਨੀ ਆਖਿਆ

ਭਾਈ ਰਣਧੀਰ ਸਿੰਘ ਜੀ ਨੇ ਅਕਾਲੀ ਕੌਰ ਸਿੰਘ ਨਾਲ ੧੯੪੪ ਵਿਚ ਸ੍ਰੀਨਗਰ ਕਸ਼ਮੀਰ ਵਿਚ ਸਰਦਾਰ ਦਿਆਲ ਸਿੰਘ ਜੀ ਦੇ ਮਕਾਨ ਤੇ ਹੋਈ ਗੋਸਟ ਦੇ ਸਿਰਲੇਖ ਹੇਠ ਇਸ ਤਰ੍ਹਾਂ ਲਿਖਿਆ ਹੈ।

ਅਕਾਲੀ ਜੀ ਮਿਲਨ ਹਿਤ ਸਰਦਾਰ ਦਿਆਲ ਸਿੰਘ ਦੇ ਮਕਾਨ ਤੇ ਆਏ, ਜਿਥੇ ਹੋਰ ਵੀ ਸਿੰਘ ਸੱਜਣ ਜਨ ਬੈਠੇ ਸੀ। ਉਹ ਅੱਗੇ ਵਾਂਗ ਗਲਵਕੜੀ ਪਾਉਣ ਲਈ ਬਾਹਾਂ ਪਸਾਰ ਕੇ ਮੇਰੀ ਓਰ ਵਧੇ। ਤਿਸ ਪਰ ਨਿਧੜਕ ਹੋ ਕੇ ਮੈਂ ਸਪਸ਼ਟ ਆਖਿਆ:-

ਮੈਂ- ਆਪ ਦੇ ਨਾਲ ਹੁਣ ਜੱਫੀ ਕਦੇ ਨਹੀਂ ਪਾਉਣੀ, ਬਸ ਦੂਰੋਂ ਫਤਹ ਹੀ ਗਜਾਉਣੀ ਹੈ?

ਅਕਾਲੀ ਕੌਰ ਸਿੰਘ- (ਮੀਸਣ ਪਣੀ ਹਾਸੀ ਨਾਲ) ਕਿਉਂ ਕੀ ਕਸੂਰ ਹੋਇਆ?

ਮੈਂ- ਤੁਸੀਂ ਸਜਰੇ ਦੋ ਖ਼ੂਨ ਕੀਤੇ ਹਨ। ਖ਼ੂਨੀਆਂ ਨਾਲ ਜੱਫੀ ਕੇਹੀ?

ਅਕਾਲੀ ਕੌਰ ਸਿੰਘ- (ਤ੍ਰਬਕ ਕੇ) ਕਿਉਂ ਜੀ ਕਿਹੜੇ ਖ਼ੂਨ ਕੀਤੇ ਹਨ?

ਮੈਂ- ਆਹ ਦੇਖੋ ਸਜਰਾ ਖਤ ਆਇਆ ਹੈ ਕਿ ਉਹ ਭਾਈ ਨਰਿੰਦਰ ਸਿੰਘ ਪਿਆਰਾ, ਮਹਿੰਦੀਪੁਰ ਵਾਲਾ, ਜਿਸ ਨੂੰ ਤੁਸੀਂ ਮੁਰਗੀ ਮਾਰ ਕੇ ਆਪਣੇ ਹਥੀਂ ਖੁਆ ਕੇ ਆਏ ਹੋ, ਉਹ ਚਲਾਣਾ ਕਰ ਗਿਆ। ਅੱਠ ਨੌਂ ਸਾਲ ਤੋਂ ਉਹ ਤਪਦਿਕ ਨਾਲ ਬੀਮਾਰ ਸੀ, ਓਹ ਐਸੇ ਅਡੋਲ ਸਿਦਕ ਭਰੋਸੇ ਵਾਲਾ ਸੀ ਕਿ ਉਸ ਨੂੰ ਬਥੇਰੇ ਡਾਕਟਰ ਹਕੀਮ ਆਦਿਕ ਕਹਿ ਥਕੇ ਕਿ ਤੂੰ ਮਾਸ ਅੰਡੇ ਖਾਹ, ਪਰ ਉਸ ਨੇ ਮਾਸ ਨਹੀਂ ਖਾਧਾ। ਉਸ ਦੇ ਸਾਕ ਸੰਬੰਧੀ ਸਿਆਣੇ ਵੀ ਬਥੇਰਾ ਜ਼ੋਰ ਲਾ ਹਟੇ, ਪਰ ਉਸ ਦਾ ਸਿਦਕ ਭਰੋਸਾ ਨਾ ਹੀ ਡੋਲਿਆ[1] ਪਰ ਨਾ ਡੋਲਿਆ। ਇਸ ਸਿਦਕ ਭਰੋਸੇ ਤੇ ਅਡੋਲ ਰਹਿਣ ਸਦਕਾ ਸਗੋਂ ਉਸ ਦੀ ਸਿਹਤ ਦਿਨੋ ਦਿਨ ਚੰਗੀ ਤੋਂ ਚੰਗੀ ਹੁੰਦੀ ਗਈ, ਅੱਗੇ ਨਾਲੋਂ ਅਠਾਰਾਂ ਵੀਹ ਪੌਂਡ ਵਜ਼ਨ ਵੀ ਵਧ ਗਿਆ। ਡਾਕਟਰ ਜਨ ਸਭ ਹੈਰਾਨ ਸਨ, ਸਾਰੇ ਇਹੋ ਆਖਦੇ ਸਨ ਕਿ ਇਸ ਦੀ ਸਿਦਕ ਅਡੋਲਤਾ ਨੂੰ ਇਹ ਸਭ ਫਲ ਲਗੇ। ਜਿਸ੍ਰ ਦੇ ਕਾਰਨ ਭਜਨ ਅਭਿਆਸ ਦੀ ਅਰੂੜ੍ਹਤਾ ਭੀ ਦਿਨੋ ਦਿਨ ਵਧਦੀ ਗਈ। ਆਪ ਨੇ ਜਿਸ ਦਿਨ ਦੀ ਮੁਰਗੀ ਮਾਰ ਕੇ ਓਸ ਨੂੰ ਖੁਆਈ, ਓਸੇ ਦਿਨ ਤੋਂ ਓਸ ਦੀ ਸਿਹਤ ਡਿਗਣ ਲਗ ਪਈ। ਓਸ ਦੇ ਸਿਦਕ ਭਰੋਸੇ ਨੂੰ ਐਸੀ ਠੇਸ ਲੱਗੀ ਕਿ ਓਸ ਦੀ ਭਜਨ ਬੰਦਗੀ ਵੀ ਰਹਿ ਖੜੋਤੀ। ਜਿਉਂ ਜਿਉਂ ਮਾਸ ਖਾਵੇ ਤਿਉਂ ਤਿਉਂ

---

੧. ਅਡੋਲ ਸਿਦਕ ਭਰੋਸੇ ਵਾਲਾ ਜਦ ਡੋਲ ਹੀ ਗਿਆ ਤਾਂ ਫਿਰ ਅਡੋਲ ਸਿਦਕ ਭਰੋਸੇ ਵਾਲਾ ਕਹਿਣਾ ਕਿਸ ਤਰ੍ਹਾਂ ਠੀਕ ਹੋ ਸਕਦਾ ਹੈ?

ਹਿਠਾਹਾਂ ਹੀ ਹਿਠਾਹਾਂ ਜਾਵੇ। ਓੜਕ ਥੋੜੇ ਦਿਨਾਂ ਵਿਚ ਹੀ ਮਾਸ ਖਾਣ ਨੇ ਓਸ ਨੂੰ ਲੈ ਲਿਆ। ਸੋ ਇਕ ਤਾਂ ਆਪ ਨੇ ਓਸ ਦੀ ਮੁਢ ਤੋਂ ਬੱਝੀ ਹੋਈ ਸਿਦਕ ਸ਼ਰਧਾ ਦਾ ਖ਼ੂਨ ਕੀਤਾ, ਦੂਜੈ ਓਸ ਦਾ ਖ਼ੂਨ ਕੀਤਾ ਅਤੇ ਤੀਜੇ ਮੁਰਗੀ ਮਾਰਨ ਮਰਾਉਣ ਤੇ ਅਣਗਿਣਤੇ ਖ਼ੂਨ ਤੁਹਾਡੇ ਸਿਰ ਵਖਰੇ ਰਹੇ। ਓਹ ਖਬਰ ਨਹੀਂ ਆਪ ਨੇ ਕਿਤਨੇ ਕੁ ਬੇਅੰਤ ਕੀਤੇ ਕਮਾਏ ਹੋਣਗੇ ਤਾਂ ਤੇ ਆਪ ਜੈਸੇ ਖ਼ੂਨੀ ਪੁਰਸ਼ ਨਾਲ ਜਫਈਆਂ ਪਾਉਣੀਆਂ ਜੱਫੀ ਪਾਉਣ ਵਾਲੇ ਸੱਚ ਸਨੇਹ ਦਾ ਖ਼ੂਨ ਕਰਨਾ ਹੈ। ਆਹ ਵਿਚਾਰਾ! ਅਤਿ ਪਿਆਰਾ ਨਰਿੰਦਰ ਸਿੰਘ ਆਪ ਦੇ [੧]ਪੋਚ ਪ੍ਰਚਾਰ ਦਾ ਸ਼ਿਕਾਰ ਹੋ ਗਿਆ।

ਇਸ ਵਾਰਤਾਲਾਪ ਨੂੰ ਪੜ੍ਹ ਕੇ ਹਰ ਇਕ ਸਿਆਣਾ ਸੱਜਣ ਇਸ ਸਿਟੇ ਉਤੇ ਪਹੁੰਚ ਸਕਦਾ ਹੈ ਕਿ ਭਾਈ ਰਣਧੀਰ ਸਿੰਘ ਜੀ ਦਾ ਇਹ ਸਾਰਾ ਬੋਲ ਚਾਲ ਸਭਤਾਹੀਣ ਸੀ, ਅਕਾਲੀ ਜੀ ਤਾਂ ਆਪ ਦੇ ਇਸ ਕੋਝੇ ਵਤੀਰੇ ਨੂੰ ਦੇਖ ਕੇ ਮੁਸਕਰਾਂਦੇ ਹਨ, ਗੁੱਸੇ ਨੂੰ ਨੇੜੇ ਨਹੀਂ ਆਉਣ ਦੇਂਦੇ, ਪਰ ਆਪ ਉਸ ਨੂੰ 'ਮੀਸਣ ਪਣੀ ਹਾਸੀ' ਆਖ ਰਹੇ ਹਨ। ਜਿਸ ਤਰ੍ਹਾਂ ਦੇ ਬਚਨ ਭਾਈ ਜੀ ਨੇ ਬੋਲੇ ਹਨ ਉਹਨਾਂ ਦੇ ਬੋਲਣ ਵੇਲੇ ਉਹਨਾਂ ਆਪਣੀ ਸ਼ਕਲ ਸੂਰਤ ਵੀ ਉਸੇ ਤਰ੍ਹਾਂ ਦੀ ਬਣਾ ਲਈ ਹੋਵੇਗੀ, ਪਰ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਉਸ ਵੇਲੇ ਕਿਸੇ ਫੋਟੋ ਗਰਾਫਰ ਨੇ ਉਹਨਾਂ ਦੀ ਤਸਵੀਰ ਨਹੀਂ ਖਿਚੀ ? ਜੇ ਖਿਚੀ ਹੁੰਦੀ ਤਾਂ ਮੈਂ ਉਸ ਨੂੰ ਨਾਲ ਹੀ ਛਾਪ ਦੇਂਦਾ ਤੇ ਉਹਨਾਂ ਦੇ ਉਸ ਸ਼ਾਂਤੀ ਸਰੂਪ ਨੂੰ ਦੇਖ ਕੇ ਸੰਗਤਾਂ ਨਿਹਾਲ ਹੁੰਦੀਆਂ ਰਹਿੰਦੀਆਂ।

---

੧. ਨੀਚ ਪਰਚਾਰ।

# ਭਾਈ ਨਰਿੰਦਰ ਸਿੰਘ ਦਾ ਖ਼ੂਨ ਕਿਸ ਦੇ ਜ਼ਿੰਮੇ ?

ਭਾਈ ਰਣਧੀਰ ਸਿੰਘ ਜੀ ਨੇ ਮੁਰਗੀ ਮਾਰ ਕੇ ਖੁਆਣ ਦੇ ਬਹਾਨੇ ਅਕਾਲੀ ਕੌਰ ਸਿੰਘ ਜੀ ਨੂੰ ਭਾਈ ਨਰਿੰਦਰ ਸਿੰਘ ਦੀ ਮੌਤ ਦਾ ਜ਼ਿੰਮੇਵਾਰ ਬਣਾਇਆ ਹੈ, ਪਰ ਜੇ ਡੂੰਘੇ ਖਿਆਲ ਨਾਲ ਵੀਚਾਰ ਕੀਤੀ ਜਾਵੇ ਤਾਂ ਉਸ ਦੀ ਕੁਵੇਲੇ ਮੌਤ ਦੀ ਜ਼ਿੰਮੇਵਾਰੀ ਭਾਈ ਰਣਧੀਰ ਸਿੰਘ ਜੀ ਉਤੇ ਵੀ ਆ ਸਕਦੀ ਹੈ, ਜਿਸ ਨੇ ਉਸ ਨੂੰ ਮਾਸ ਖਾਣਾ ਸਿੱਖੀ ਅਸੂਲ ਦੇ ਵਿਰੁਧ ਦਸ ਕੇ ਇਸ ਤੋਂ ਹਟਾਇਆ ਸੀ। ਜਿਸ ਕਰਕੇ ਉਸ ਨੇ ਡਾਕਟਰਾਂ ਦੇ ਕਹਿਣ ਤੇ ਵੇਲੇ ਸਿਰ ਮਾਸ ਨਾ ਖਾਧਾ, ਜਿਸ ਕਰਕੇ ਉਸ ਦੀ ਬੀਮਾਰੀ ਵਧ ਗਈ। ਜਦ ਬੀਮਾਰੀ ਨੇ ਉਸ ਨੂੰ ਚੰਗੀ ਤਰ੍ਹਾਂ ਜਕੜ ਲਿਆ ਤਾਂ ਮਾਸ ਖਾਣਾ ਵੀ ਮੰਨ ਗਏ।

ਇਉਂ ਜਾਪਦਾ ਹੈ ਕਿ ਉਸ ਨੇ ਮਾਸ ਖਾਣਾ ਤਾਂ ਪਰਵਾਣ ਕਰ ਲਿਆ ਪਰ ਉਸ ਦੇ ਅੰਦਰ ਮਾਸ ਖਾਣ ਦੇ ਵਿਰੁਧ ਇਹ ਵਹਿਮ ਕੁਟ ਕੁਟ ਕੇ ਭਰਿਆ ਗਿਆ ਸੀ ਕਿ ਮਾਸ ਖਾਣਾ ਪਾਪ ਹੈ। ਜਿਸ ਕਰਕੇ ਉਸਦੇ ਅੰਦਰ ਇਹ ਗਮ ਪੈਦਾ ਹੋ ਗਿਆ ਕਿ ਮੈਂ ਆਪਣੀ ਜਾਨ ਬਚਾਉਣ ਵਾਸਤੇ ਮਾੜਾ ਕੰਮ ਕਰਨ ਲਗ ਪਿਆ ਹਾਂ। ਜਿਸ ਗਮ ਦੇ ਕਾਰਨ ਓਹ ਦਿਨੋ ਦਿਨ 'ਹਿਠਾਂ ਹੀ ਹਿਠਾਂ ਗਿਆ' ਅਰ ਅਖੀਰ ਨੂੰ ਪ੍ਰਾਣ ਤਿਆਗ ਗਿਆ। ਇਸ ਲਈ ਅਸੀਂ ਤਾਂ ਇਸ ਨੂੰ ਭਾਈ ਰਣਧੀਰ ਸਿੰਘ ਜੀ ਦੇ 'ਪੋਚ ਪ੍ਰਚਾਰ' ਦਾ ਨਤੀਜਾ ਹੀ ਸਮਝਦੇ ਹਾਂ।

ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਭਾਈ ਨਰਿੰਦਰ ਸਿੰਘ ਜੀ ਉਸ ਵੇਲੇ ਅਕਾਲੀ ਜੀ ਦੇ ਕਹੇ ਕੁਕੜੀਆਂ ਖਾਣ ਨਾਲ ਬਚ ਜਾਂਦੇ। (ਜਿਸ ਤਰ੍ਹਾਂ ਅੱਜ ਕਲ ਹਜ਼ਾਰਾਂ ਦੀ ਗਿਣਤੀ ਵਿਚ ਟੀ.ਬੀ. ਦੇ ਬੀਮਾਰ ਮੁਰਗੀ ਅੰਡੇ ਖਾ ਰਹੇ ਹਨ ਤੇ ਇਸ ਰੋਗ ਤੋਂ ਛੁਟਕਾਰਾ ਪਾ ਰਹੇ ਹਨ) ਤਾਂ ਫਿਰ ਇਸ ਦੇ ਬਾਰੇ ਕੀ ਰਾਇ ਹੋਣੀ ਚਾਹੀਦੀ ਸੀ। ਕੀ ਉਸ ਵੇਲੇ ਕੁਕੜੀਆਂ ਖੁਆ ਕੇ ਭਾਈ ਨਰਿੰਦਰ ਸਿੰਘ ਵਰਗੇ ਗੁਰਮੁਖ ਸਿੰਘ ਦਾ ਬਚਾਣਾ ਚੰਗਾ ਸੀ ਕਿ ਕੁਕੜੀਆਂ ਬਚਾ ਕੇ ਉਸ ਨੂੰ ਮਰ ਜਾਣ ਦੇਣਾ ਪੁੰਨ ਸੀ ? ਇਹੋ ਜਿਹੇ ਪੁਨਾਂ ਦੀ ਬਾਬਤ ਹੀ ਤਾਂ ਆਖਿਆ ਗਿਆ ਹੈ ਕਿ–

> **ਪਾਪੀ ਕਉ ਦੋਜਕ ਨਹੀਂ ਧਰਮੀ ਦੋਜਕ ਜਾਹਿ।**
> **ਐਸਾ ਧਰਮ ਬੀਚਾਰ ਕੈ ਮਤ ਕੋਈ ਧਰਮ ਕਮਾਹਿ।**

# ਅਕਾਲੀ ਜੀ ਨਾਲ ਹੋਈ ਚਰਚਾ ਦੇ ਸੰਬੰਧ ਵਿਚ ਹੋਰ ਵੀਚਾਰ

ਆਪ ਬੜੀ ਆਕੜ ਫਾਕੜ ਨਾਲ ਇਹ ਗੱਲ ਆਖਦੇ ਹਨ ਕਿ ਅਕਾਲੀ ਕੌਰ ਸਿੰਘ ਸਾਡੇ ਪਾਸੋਂ ਮਾਸ ਦੀ ਬਹਿਸ ਵਿਚ ਹਾਰ ਗਿਆ ਸੀ। ਪਰ ਮੈਂ ਇਹ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਅਕਾਲੀ ਜੀ ਦਾ ਕੋਈ ਵੀ ਸੁਆਲ ਗਲਤ ਨਹੀਂ ਸੀ, ਓਹ ਤਾਂ ਧੀਰਜ ਨਾਲ ਗੱਲ ਕਰਦੇ ਹੋਣਗੇ। ਪਰ ਭਾਈ ਜੀ ਬਹੁਤ ਜੋਸ਼ ਖਰੋਸ਼ ਵਿਖਾ ਕੇ ਉਹਨਾਂ ਨੂੰ ਦਬਾਣ ਦੀ ਕੋਸ਼ਿਸ਼ ਕਰਦੇ ਹੋਣਗੇ ਤੇ ਅਖੀਰ ਵਿਚ ਅਕਾਲੀ ਜੀ ਨੇ ਇਸ ਸਿਰ ਖਪਾਈ ਨਾਲੋਂ ਚਲੇ ਜਾਣਾ ਹੀ ਚੰਗਾ ਸਮਝਿਆ।

ਇਸ ਬਹਿਸ ਵਿਚੋਂ ਇਹ ਸਿੱਟਾ ਵੀ ਕਢਿਆ ਜਾ ਸਕਦਾ ਹੈ ਕਿ ਅਕਾਲੀ ਜੀ ਨੇ ਹਾਰ ਨੂੰ ਤਸਲੀਮ ਨਹੀਂ ਕੀਤਾ। ਇਹ ਗੱਲ ਭਾਈ ਜੀ ਦੀ ਲਿਖਤ ਤੋਂ ਹੀ ਸਿੱਧ ਹੋ ਜਾਂਦੀ ਹੈ। ਯਥਾ:-

'ਇਸ ਪਸਚਾਤ ਅਕਾਲੀ ਜੀ ਆਪਣੀ 'ਗਤ ਬਣਵਾ ਕੇ ਚਲਦੇ ਲਗੇ, ਇਨ੍ਹਾਂ ਦੇ ਨਾਲ ਦੋ ਤਿੰਨ ਘੰਟੇ ਲਗਾਤਾਰ ਬਹਿਸ ਵਿਚਾਰ ਹੋਈ। ਜਿਸ ਵਿਚ ਉਹ ਹਰ ਪਾਸਿਓਂ ਨਿਰੁਤਰ ਹੁੰਦੇ ਰਹੇ। ਨਿਰੁਤਰ ਹੁੰਦੇ ਹੋਏ ਵੀ ਆਪ ਹਿੰਡ ਨਾ ਛਡਣ, ਹਿੰਡ ਨਾ ਛਡੀ ਪਰ ਖਹਿੜਾ ਛੁਡਾ ਗਏ।

'ਗਤ ਬਣਵਾ ਕੇ ਚਲਦੇ ਲਗੇ' 'ਖਹਿੜਾ ਛਡਾ ਗਏ' ਸ਼ਬਦ ਲਿਖ ਕੇ ਇਹ ਗੱਲ ਸਾਬਤ ਕਰ ਦਿਤੀ ਹੈ ਕਿ ਉਹਨਾਂ ਉਸ ਵੇਲੇ ਵੀ ਤੇ ਉਹਨਾਂ ਦੇ ਸਚ ਖੰਡ ਪਧਾਰਨ ਦੇ ਬਾਹਦ ਵੀ ਉਹਨਾਂ ਦੀ ਬੇਇਜ਼ਤੀ ਦਾ ਖਿਆਲ ਆਪਣੇ ਦਿਲ ਵਿਚੋਂ ਨਹੀਂ ਕਢਿਆ। ਪਰ ਧੰਨ ਸਨ ਅਕਾਲੀ ਜੀ ਜਿਨ੍ਹਾਂ ਨੇ ਭਾਈ ਜੀ ਦੀਆਂ ਕੌੜੀਆਂ ਫਿਕੀਆਂ ਜਰੀਆਂ ਅਰ ਕਰੋਧ ਨੂੰ ਨੇੜੇ ਨਹੀ ਆਉਣ ਦਿੱਤਾ। ਜੇ ਅਕਾਲੀ ਜੀ ਵੀ ਭਾਈ ਰਣਧੀਰ ਸਿੰਘ ਜੀ ਦੇ ਸੁਭਾ ਦੇ ਹੁੰਦੇ ਤਾਂ ਜਰੂਰ ਡਾਂਗ ਖੜਕ ਪੈਂਦੀ।

ਭਾਈ ਸਾਹਿਬ ਦੇ ਇਸ ਵਤੀਰੇ ਨੂੰ ਵੇਖ ਕੇ ਹੀ ਤਾਂ ਉਸ ਵੇਲੇ ਇਕ ਸਿੱਖ ਸਰਦਾਰ ਨੇ ਇਹ ਗੱਲ ਆਖੀ ਸੀ ਕਿ 'ਜਾਓ ਭਾਈ ਜੀ ਅੱਜ ਤੋਂ ਬਾਅਦ ਮੈਂ ਤੁਹਾਡੇ ਦਰਸ਼ਨ ਨਹੀਂ ਕਰਾਂਗਾ।'

# ਭਾਈ ਰਣਧੀਰ ਸਿੰਘ ਜੀ ਦੇ ਮਿਠ ਬੋਲੜੇ

ਭਾਈ ਰਣਧੀਰ ਸਿੰਘ ਜੀ ਨੇ ਇਤਨੇ ਕ੍ਰੋਧਾਤਰ ਹੋ ਕੇ ਕਲਮ ਚਲਾਈ ਹੈ ਜਿਸ ਦਾ ਅਨੁਮਾਨ ਲਾਉਣਾ ਮੇਰੇ ਲਈ ਬੜਾ ਅਉਖਾ ਹੈ। ਗਾਲ੍ਹਾਂ ਦੀ ਬੁਛਾੜ ਇਤਨੀ ਕੀਤੀ ਹੈ ਕਿ ਦਿੱਲੀ ਦੀਆਂ ਭਠਿਆਰਨਾਂ ਨਾਲੋਂ ਲੰਘ ਗਏ ਹਨ, ਪਰ ਓਹ ਆਪਣੀ ਬੋਲੀ ਵਿਚ ਉਹਨਾਂ ਨੂੰ ਫਿਰ ਵੀ ਮਿਠਬੋਲੜੇ ਹੀ ਖਿਆਲ ਕਰਦੇ ਸਨ। ਅਨੇਕਾਂ ਥਾਵਾਂ ਉਤੇ ਉਹਨਾਂ ਵਲੋਂ ਵਰਤੇ ਗਏ ਮਿਠਬੋਲਿਆਂ ਦਾ ਚਿੱਤ੍ਰ ਹੇਠ ਲਿਖੀ ਕਵਿਤਾ ਵਿਚ ਖਿਚਿਆ ਜਾਂਦਾ ਹੈ। ਯਥਾ -

**ਦਵੱਯਾ ਛੰਦ-**

ਮਹਾਂ ਭ੍ਰਿਸ਼ਟ, ਕਮਜ਼ੋਰ, ਕਸਾਈ, ਕਾਇਰ ਤੇ ਬੁਰਛਾਟੇ।
ਗਾਲ੍ਹਾਂ ਦੇ ਵਰਤਾਏ ਉਸ ਨੇ, ਖ਼ੂਬ ਭਰੇ ਭਰ ਬਾਟੇ।
ਮੁਰਦੇ ਖਾਣੇ, ਝਾਖ ਝਖੰਦੇ, ਢਿਲੜ ਤੇ ਹਤਿਆਰੇ।
ਕੁਤਿਆਂ ਨਾਲ ਮਿਸਾਲਾਂ ਦਵੇ, ਐਸੇ ਬਚਨ ਉਚਾਰੇ।
ਹੀਣ ਬਬੇਕ, ਵਿਚਾਰੋਂ ਸੁੰਞੇਂ, ਗਿਰੇ ਗੁਰਮਤੋਂ ਹੋਏ।
ਮਲ ਭੱਖੀ, ਮਨ ਮੱਤੀ ਕਹਿ ਕੇ, ਸਭਿਤਾ ਸੁਟੀ ਟੋਏ।
ਪਸ਼ੂ ਸਮਾਨ, ਗਲਾਚੀ, ਮੂਰਖ, ਰਾਖਸ਼ਬੁਧੀ ਕਹਿੰਦਾ।
ਮਹਾਂ ਮਲੇਛ, ਅੰਞਾਣ ਪੁਣੇ ਦੀ, ਪਦਵੀ ਦੇਂਦਾ ਰਹਿੰਦਾ।
ਗਲ ਰਸੀਲੀਦੀ ਨਹੀਂ ਕੀਤੀ ਗਾਲ੍ਹਾਂ ਕਢਣ ਜਾਣੇ।
ਸਮਝ ਰਹੇ ਵਿਦਵਾਨ ਓਸ ਨੂੰ ਭੋਲੇ ਪੁਰਸ਼ ਅਞਾਣੇ।
ਪਰਗਟ ਹੋ ਗਈ ਸਾਰੀ ਉਸ ਦੀ ਜੋ ਹੈਸੀ ਵਿਦਵਾਨੀ।
ਗਲਤ ਗਿਆਨ ਜ਼ਰੂਰੀ ਸਮਝੋ ਜੇ ਨਹੀਂ ਬੇਈਮਾਨੀ।
ਏਸ ਤਰ੍ਹਾਂ ਦੇ ਫਿਕੇ ਕੌੜੇ ਕਿਤਨੇ ਸ਼ਬਦ ਲਿਖਾਏ।
ਨਾਂ ਧਰਿਆ ਮਿਠ ਬੋਲੇ ਸਭ ਦਾ, ਬਿਖ ਨੂੰ ਅਮੀਂ ਅਲਾਏ।
ਤੁਮੇਂ, ਨਿੰਮ, ਧਰੇਕਾਂ ਵਰਗੇ ਸਭ ਉਸ ਦੇ ਮਿਠ ਬੋਲੇ।
ਠੰਢੇ ਠਰ ਅਜੇਹੇ ਜਾਪਣ ਜਿਉਂ ਭੱਠੀ ਦੇ ਕੋਲੇ।
ਮੂੰਹ ਸਾੜਨ ਤੇ ਅੱਖੀਂ ਝੁਲਸਨ, ਫੂਕਣ ਕੰਨਾਂ ਤਾਈਂ।
ਜਿਸ ਥਾਂ ਜਾਇ ਪਵੇ ਚੰਗਿਆੜਾ ਭਾਂਬੜ ਬਲਨ ਤਿਥਾਈਂ।
ਸ਼ਾਂਤੀ ਖ਼ੂਬ ਪਰਾਪਤ ਹੋਈ ਗਾ, ਗਾ, ਕੇ ਗੁਰਬਾਣੀ।
ਨਕੋਂ ਕੰਨਖਜੂਰੇ ਡਿਗਣ, ਬਿਛੂਏ ਰਸਨਾਂ ਬਾਣੀ।
ਹੈ ਭਾਈ ਦੀ ਪੁਸਤਕ ਸੋਹਣਾ ਗਾਲ੍ਹਾਂ ਦਾ ਗੁਲਦਸਤਾ।
ਸਭਿਤਾ ਅਤੇ ਵਿਚਾਰਸ਼ੀਲਤਾ ਦਾ ਵਢ ਦੇਂਦਾ ਫਸਤਾ।
ਉਸ ਦੀ ਪੱਤੀ ਪੱਤੀ ਵਿਚੋਂ ਆਵਣ ਖ਼ੂਬ ਭੜਾਸਾਂ।
ਜੇ ਉਸ ਦੇ ਨੇੜੇ ਮੂੰਹ ਜਾਵੇ ਸੜ ਬਲ ਜਾਵਣ ਨਾਸਾਂ।
ਉਸ ਦੀ ਏਸ ਲਿਖਤ ਤੋਂ ਲੈਂਦੇ ਸਾਰੇ ਸਮਝ ਸਿਆਣੇ।

ਗੁਰ ਨਾਨਕ ਤੇ ਮੱਤ ਦਾ ਕੀਤਾ ਖੰਡਨ ਭੁਲ ਭੁਲਾਣੇ।
ਭਾਵ ਮਲਾਰ ਸ਼ਬਦ ਦਾ ਉਸ ਨੇ ਸਾਰਾ ਚਾ ਉਲਟਾਇਆ।
ਹੁੰਦੀ ਨੂੰ ਅਣਹੁੰਦੀ ਕੀਤਾ ਦਿਨ ਨੂੰ ਰਾਤ ਬਣਾਇਆ।
ਜਿਸ ਨੂੰ ਗੁਰ ਨਾਨਕ ਨੇ ਸਜਣੋਂ ਜਾ ਕੁਰਖੇਤ ਮੁਕਾਇਆ।
'ਮਾਸੁ ਮਾਸੁ ਕਰਿ ਮੂਰਖੁ ਝਗੜੇ' ਦਾ ਫਿਰ ਰਗੜਾ ਪਾਇਆ।
ਸਮਝਲਿਆ ਦਇਆ ਦਾ ਪਾਤਰ ਮਛੀਆਂ ਕਛੂਆਂ ਭੇਕਾਂ।
ਦਇਆਵਾਨ ਅਜੇਹੇ ਨੂੰ ਮੈਂ ਦੂਰੋਂ ਮਥਾ ਟੇਕਾਂ।
ਮਰਦ, ਮਨੁੱਖਾਂ ਨਾਲੋਂ ਮੁਰਗੀ ਨਾਲ ਬੜੀ ਹਮਦਰਦੀ।
ਹੋਰ ਕਰੂ ਕੀ ਸੂਰਮਤਾਈਂ ਇਹ ਨਹੀਂ ਜਿਸ ਤੋਂ ਮਰਦੀ।
ਆਪਣੇ ਨਾਲੋਂ ਚੰਗਾ ਉਸ ਨੂੰ ਸਿਖ ਨਾਂ ਨਜ਼ਰੀ ਆਇਆ।
ਉਸ ਦੀ ਹਉਮੈਂ ਤੇ ਹੰਕਾਰੋਂ ਭੀ ਸ਼ਰਮਾਇਆ।
ਕੌਰ ਸਿੰਘ ਜੋ ਮਰਦ ਅਕਾਲੀ ਗੁਰਮੁਖ ਪਰ-ਉਪਕਾਰੀ।
ਖੂਨੀ! ਖੂਨੀ! ਕਹਿ ਕੇ ਉਸ ਦੀ ਪਗੜੀ ਪਕੜ ਉਤਾਰੀ।
ਏਸ ਤਰ੍ਹਾਂ ਤਾਂ ਲਖਾਂ ਹੀ ਸਿੰਘ ਖੂਨੀ ਬਣਦੇ ਜਾਵਣ।
ਭਾਈ ਸਾਹਿਬ ਦੇ ਸ਼ਿਸ਼ਨ ਕੋਰਟੋਂ ਸਜਾ ਮੌਤ ਦੀ ਪਾਵਣ।
ਖੇਡ ਸ਼ਿਕਾਰ ਜਿਨ੍ਹਾਂ ਨੇ ਮਾਰੇ ਰਿਛੜੇ, ਰੋਝ, ਡੰਖਾਰੇ।
ਉਹ ਭੀ ਤਾਂ ਫਿਰ ਨਾਲ ਸਭਸ ਦੇ ਬਣ ਜਾਵਣ ਹਤਿਆਰੇ।
ਮਾਸ ਅਹਾਰੀ ਸਿੰਘਾਂ ਨੂੰ ਜੋ ਗਾਹਲਾਂ ਹੈਨ ਸੁਣਾਈਆਂ।
ਨਹੀਂ ਸਿਰਫ ਸਿੰਘਾਂ ਨੂੰ ਉਹ ਤਾਂ ਗੁਰੂਆਂ ਨੂੰ ਭੀ ਆਈਆਂ।
ਚੰਗੇ ਕੰਮ ਬਤੇਰੇ ਕੀਤੇ ਇਹ ਗਲ ਕੀਤੀ ਮਾੜ੍ਹੀ।
ਦਾਦੇ ਦੀ ਗੋਦੀ ਵਿਚ ਬਹਿ ਕੇ ਪੋਤੇ ਪੁਟੀ ਦਾੜ੍ਹੀ।
ਝਟਕੇ ਵਾਲੇ ਮਹਾਂ ਪ੍ਰਸ਼ਾਦ ਨੂੰ ਕੁਠੇ ਨਾਲ ਮਿਲਾਇਆ।
ਸਿੰਘਾਂ ਲਈ ਏਸ ਦਾ ਖਾਣਾ ਬਜਰ ਕੁਰਹਿਤ ਬਣਾਇਆ।
ਭਾਈ ਹੁਰਾਂ ਛਾਂਟਿਆ ਜੇਹੜਾ ਇਤਨਾ ਮੰਤਕ ਭਾਰਾ।
ਉਸ ਅਨੁਸਾਰ ਪਤਤ ਬਣ ਜਾਂਦਾ ਪੰਥ ਖਾਲਸਾ ਸਾਰਾ।
ਏਸ ਤਰ੍ਹਾਂ ਤਾਂ ਸਿਖੀ ਵਾਲੀ ਹੋਵੇ ਖੂਬ ਸਫਾਈ।
ਭਾਈ ਜੀ ਦੀ ਭਿੜੀ ਵਿਚ ਰਹਿ ਜਾਣ ਟੋਟਰੂ ਢਾਈ।
ਇਸ ਪੁਸਤਕ ਦੇ ਛਾਪਣ ਵਾਲਿਆਂ ਨੂੰ ਭੀ ਸ਼ਰਮ ਨਾ ਆਈ।
ਜੋ ਉਸ ਦੀ ਹੇਠੀ ਦਾ ਕਾਰਨ ਸਮਝ ਰਹੇ ਵਡਿਆਈ।
ਵੇਖ ਅਜੇਹੀਆਂ ਲਿਖਤਾਂ ਤਾਂਈ ਹਰ ਕੋਈ ਸਮਝੇ ਮਾੜਾ।
ਲਿਖਦਿਆਂ ਲਿਖਦਿਆਂ ਲੇਖ ਅਜੇਹੇ ਵਧਦਾ ਜਾਏ ਪੁਆੜਾ।
ਫੇਰ ਨਾਂ ਇਸ ਨੂੰ ਛਾਪੇ ਕੋਈ ਬਚਨ ਜੇ ਮੰਨੇ ਮੇਰਾ।
ਜਿਤਨੀ ਨ੍ਹਾ ਬੈਠੀ ਹੈ ਬੇਬੇ ਉਤਨਾਂ ਪੁੰਨ ਬਤੇਰਾ।
ਇਸ ਤੋਂ ਅਗੇ ਜਾਣ ਬੁਝ ਜੇ ਕਿਸੇ ਵਧਾਇਆ ਝਗੜਾ।
ਫਿਰ ਤਾਂ ਲੈਣਾ ਪਊ 'ਸਰਲ' ਨੂੰ ਦੂਣਾਂ ਚੌਣਾਂ ਰਗੜਾ।

# ਮੈਨੂੰ ਧਮਕੀ

ਭਾਈ ਰਣਧੀਰ ਸਿੰਘ ਜੀ ਦੀ ਪਾਰਟੀ ਦੇ ਆਦਮੀਆਂ ਵਲੋਂ ਮੈਨੂੰ ਇਹ ਧਮਕੀਆਂ ਆਉਣੀਆਂ ਵੀ ਆਰੰਭ ਹੋ ਗਈਆਂ ਹਨ ਤੇ ਉਹ ਕਹਿ ਰਹੇ ਹਨ ਕਿ ਅਸੀਂ ਇਸ ਦੇ 'ਝਟਕਾ ਪ੍ਰਕਾਸ਼' ਦੇ ਸਾਹਮਣੇ ਆਉਣ ਤੇ ਉੱਤਰ ਦਿਆਂਗੇ। ਸਾਡੀ ਪਾਰਟੀ ਵਿਚ ਬੜੇ ਬੜੇ ਬੀ.ਏ. ਐਮ.ਏ. ਮੌਜੂਦ ਹਨ। ਲੱਖਾਂ ਪਤੀ ਆਦਮੀ ਭਾਈ ਸਾਹਿਬ ਉਤੇ ਈਮਾਨ ਰਖਦੇ ਹਨ। ਹਰ ਸ਼ਹਿਰ ਵਿਚ ਸਾਡੀ ਪਾਰਟੀ ਦੇ ਜਥੇਬੰਦ ਆਦਮੀ ਮੌਜੂਦ ਹਨ। ਉਹਨਾਂ ਨੂੰ ਇਸ ਗੱਲ ਉਤੇ ਬੜਾ ਮਾਣ ਹੈ।

ਪਰ ਮੇਰੇ ਉਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ, ਮੈਨੂੰ ਭਰੋਸਾ ਹੋ ਗਿਆ ਹੈ ਕਿ ਸਿੱਖੀ ਉਤੇ ਸ਼ਰਧਾ ਰੱਖਣ ਵਾਲੇ ਗਰੀਬ ਅਮੀਰ ਸਾਰੇ ਸਿੰਘ ਮੇਰੀ ਪਿੱਠ ਤੇ ਹੱਥ ਰਖਦੇ ਪ੍ਰਤੀਤ ਹੋ ਰਹੇ ਹਨ। ਪੰਥਕ ਜਥੇਬੰਦੀਆਂ (ਜੇ ਅੱਗੇ ਨਹੀਂ ਧਿਆਨ ਦਿੱਤਾ) ਤਾਂ ਹੁਣ ਜ਼ਰੂਰ ਸੋਚਣਗੀਆਂ, ਸਭ ਸਿੱਖ ਅਖਬਾਰਾਂ ਤੇ ਰਸਾਲਿਆਂ ਦੇ ਪ੍ਰਕਾਸ਼ਕ ਮੇਰੀ ਇਮਦਾਦ ਕਰਨਗੇ।

ਹੋਰ ਇਹ ਸੱਜਣ ਜਿਤਨਾ ਇਸ ਜਿਲ੍ਹਣ ਵਿਚੋਂ ਨਿਕਲਣ ਦਾ ਯਤਨ ਕਰਨਗੇ, ਉਤਨਾ ਵਧੀਕ ਫਸਣਗੇ। ਇਸ ਦਾ ਉੱਤਰ ਤਾਂ ਉਹ ਤਦ ਹੀ ਦੇ ਸਕਣਗੇ ਜੇ ਭਾਈ ਰਣਧੀਰ ਸਿੰਘ ਜੀ ਨਾਲੋਂ ਵਧ ਜੋਰ ਨਾਲ ਇਹ ਸਾਬਤ ਕਰਨ ਦਾ ਯਤਨ ਕਰਨਗੇ ਕਿ ਝਟਕਾ ਤੇ ਕੁਠਾ ਇਕੋ ਕੁਝ ਹੀ ਹਨ। ਮਾਸ ਭਾਵੇਂ ਝਟਕੇ ਦਾ ਹੀ ਹੋਵੇ, ਉਸ ਦੇ ਖਾਣ ਨਾਲ ਸਿੰਘ ਜਰੂਰ ਪਤਿਤ ਹੋ ਜਾਂਦਾ ਹੈ ਤੇ ਮਾਸ ਖਾਣ ਵਾਲੇ ਸਾਰੇ ਮਨੁੱਖ ਰਾਖਸ਼ ਬੁਧੀ, ਮਹਾਂ ਮਲੇਛ, ਮਲ ਭਖੀ (ਵਿਸ਼ਟਾ ਖਾਣੇ) ਤੇ ਕੁਤੇ ਬਿਲੇ ਹੀ ਹਨ ਤੇ ਨਾਲੇ ਛਿਤਰ ਖਾਣ ਦੇ ਹੱਕਦਾਰ ਭੀ। ਇਸ ਲਈ ਇਹ ਭਰਾ ਜਿਉਂ ਜਿਉਂ ਇਸ ਗੱਲ ਦਾ ਵਧੀਕ ਪ੍ਰਚਾਰ ਕਰਨਗੇ, ਤਿਉਂ ਤਿਉਂ ਪੰਥ ਵਿਚ ਇਨ੍ਹਾਂ ਦੇ ਵਿਰੁਧ ਗੁੱਸਾ ਪੈਦਾ ਹੋਵੇਗਾ ਤੇ ਜਿਹੜੀ ਅੱਗ ਅਗੇ ਅੰਦਰੋਂ ਅੰਦਰੀ ਧੁਖ ਰਹੀ ਸੀ ਉਹ ਜਰੂਰ ਭੜਕੇਗੀ।

ਹੋਰ ਇਹ ਸੱਜਣ ਭਾਈ ਜੀ ਦੀ ਪੁਸਤਕ ਦਾ ਜਿਤਨਾ ਭੀ ਵਧੀਕ ਪ੍ਰਚਾਰ ਕਰਨਗੇ ਮੇਰੇ ਝਟਕਾ ਪ੍ਰਕਾਸ਼ ਦਾ ਉਸ ਤੋਂ ਦੂਣਾ ਹੋਵੇਗਾ ਤੇ ਇਹ ਇਨ੍ਹਾਂ ਦੀ ਮਾਰੀ ਹੋਈ ਲੱਤ ਕੁੱਬੇ ਦੇ ਕੰਮ ਹੀ ਆਵੇਗੀ।

# ਇਕ ਛੋਟਾ ਜਿਹਾ ਇਤਰਾਜ

ਹੋ ਸਕਦਾ ਹੈ ਕਿ ਕਿਸੇ ਸੱਜਣ ਨੂੰ ਇਹ ਇਤਰਾਜ ਫੁਰੇ ਕਿ ਤੁਸਾਂ ਇਸ ਪੁਸਤਕ ਦਾ ਜਵਾਬ ਉਹਨਾਂ ਦੇ ਜੀਉਂਦਿਆਂ ਕਿਉਂ ਨਹੀਂ ਲਿਖਿਆ? ਇਸ ਦਾ ਸਾਧਾਰਨ ਉੱਤਰ ਤਾਂ ਇਹ ਹੈ ਕਿ ਉਹਨਾਂ ਦੇ ਜੀਉਂਦਿਆਂ ਮੈਨੂੰ ਉਹਨਾਂ ਦੀ ਇਹ ਲਿਖਤ ਪ੍ਰਾਪਤ ਹੀ ਨਹੀਂ ਹੋਈ ਜਿਸ ਕਰਕੇ ਇਹ ਇਤਰਾਜ ਮੇਰੇ ਉਤੇ ਨਹੀਂ ਹੋ ਸਕਦਾ। ਪਰ ਜੇ ਉਹਨਾਂ ਦੇ ਚਲਾਣੇ ਦੇ ਬਾਅਦ ਉਹਨਾਂ ਦੀ ਪੁਸਤਕ ਦਾ ਉੱਤਰ ਲਿਖਣਾ ਕੋਈ ਗੁਨਾਹ ਹੈ ਤਾਂ ਇਹ ਗੁਨਾਹ ਭਾਈ ਸਾਹਿਬ ਨੇ ਮੇਰੇ ਨਾਲੋਂ ਪਹਿਲੇ ਕਰ ਲਿਆ ਸੀ। ਜਿਹੜਾ ਕਿ ਉਹਨਾਂ ਅਕਾਲੀ ਕੌਰ ਸਿੰਘ ਜੀ ਵਰਗੇ ਵਿਦਵਾਨ ਪੁਰਸ਼ ਦੇ ਚਲਾਣੇ ਮਗਰੋਂ ਉਹਨਾਂ ਦੀ ਹੇਠੀ ਕਰਨ ਲਈ ਉਹਨਾਂ ਦੇ ਵਿਰੁਧ ਬਹੁਤ ਕੁਝ ਲਿਖ ਮਾਰਿਆ ਹੈ।

# ਸਹਾਇਕ ਸੂਚੀ

ਭਾਈ ਸਾਹਿਬ ਦੀ ਲਿਖਤ ਦਾ ਖੰਡਣ ਲਿਖ ਚੁਕਣ ਦੇ ਬਾਹਦ ਇਸ ਦੀ ਛਪਾਈ ਦਾ ਸਵਾਲ ਸਾਹਮਣੇ ਆ ਖੜਾ ਹੋਇਆ। ਮੇਰੇ ਪਾਸ ਇਤਨਾ ਧਨ ਨਹੀਂ ਸੀ ਕਿ ਇਸ ਨੂੰ ਛਪਵਾ ਸਕਦਾ। ਚਾਹੀਦਾ ਤਾਂ ਇਹ ਸੀ ਕਿ ਕੋਈ ਅਸਰ ਵਾਲੀ ਪੰਥਕ ਜਥੇਬੰਦੀ ਇਸ ਨੂੰ ਹੱਥ ਵਿਚ ਲੈ ਲੈਂਦੀ ਕਿਉਂਕਿ ਇਹ ਇਕ ਸਾਂਝੇ ਪੰਥਕ ਅਸੂਲ ਉਤੇ ਹਮਲਾ ਕੀਤਾ ਗਿਆ ਸੀ, ਪਰ ਬਾਵਜੂਦ ਮੇਰੇ ਯਤਨ ਕਰਨ ਦੇ ਮੈਨੂੰ ਸਫਲਤਾ ਪ੍ਰਾਪਤ ਨਹੀਂ ਹੋਈ।

ਜਦ ਇਸ ਤਰ੍ਹਾਂ ਮੈਂ ਇਹ ਕੰਮ ਸਿਰੇ ਚੜ੍ਹਦਾ ਨਾ ਵੇਖਿਆ ਤਾਂ ਆਪਣੇ ਪੁਰਾਣੇ ਮਿਤਰਾਂ ਨੂੰ ਢੂੰਡ ਢੂੰਡ ਕੇ ਲਭਾ, ਉਹ ਮਿਤਰ ਮੇਰੇ ਉਤੇ ਪੂਰਾ ਪੂਰਾ ਇਤਬਾਰ ਕਰਦੇ ਸਨ ਜਿਸ ਕਰਕੇ ਉਹਨਾਂ ਮੇਰੀ ਯਥਾਸ਼ਕਤ ਸਹਾਇਤਾ ਕੀਤੀ, ਵੈਸੇ ਇਸ ਤਰ੍ਹਾਂ ਮੈਨੂੰ ਕੋਈ ਛੇ ਸੱਤ ਮਹੀਨੇ ਚੱਕਰ ਕੱਟਣਾ ਪਿਆ, ਜਿਸ ਕਰਕੇ ਇਸ ਦਾ ਛਪਣਾ ਲੇਟ ਹੋ ਗਿਆ। ਪਰ ਜਿਨ੍ਹਾਂ ਸੱਜਣਾਂ ਨੇ ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਮੇਰਾ ਹੱਥ ਵਟਾਇਆ ਹੈ ਉਹਨਾਂ ਦਾ ਅਤੀ ਧਨਵਾਦੀ ਹਾਂ। ਉਹਨਾਂ ਦੀ ਸੂਚੀ ਹੇਠਾਂ ਦਰਜ ਕੀਤੀ ਜਾਂਦੀ ਹੈ –

| | |
|---|---|
| ੨੫–੦ | ਭਾਈ ਤੇਜਾ ਸਿੰਘ ਜੀ ਗਿਆਨੀ, ਸ੍ਰੀ ਕਲਗੀਧਰ ਸਿੰਘ ਸਭਾ, ਲੁਧਿਹਾਣਾ |
| ੨੫–੦ | ਸ: ਤਰਲੋਕ ਸਿੰਘ ਜੀ, ਬੋਰਿੰਗ ਖਾ: ਕੰਪਨੀ, ਲੁਧਿਹਾਣਾ |
| ੨੫–੦ | ਸ: ਪ੍ਰਕਾਸ਼ ਸਿੰਘ ਜੀ, ਬਾਦਲਕੇ (ਫੀਰੋਜ਼ਪੁਰ) |
| ੨੫–੦ | ਸ: ਉਜਾਗਰ ਸਿੰਘ ਜੀ, ਡਾਕਟਰ ਬ੍ਰਹਮਾ ਹਸਪਤਾਲ, ਮਲੋਟ ਮੰਡੀ |
| ੨੫–੦ | ਸ: ਜਸਵੰਤ ਸਿੰਘ ਜੀ, ਹਰਿਆਲ (ਅੰਮ੍ਰਿਤਸਰ) |
| ੨੫–੦ | ਸ: ਕਰਤਾਰ ਸਿੰਘ ਜੀ, ਗੋਬਿੰਦਗੜ੍ਹ (ਫੀਰੋਜ਼ਪੁਰ) |
| ੧੦–੦ | ਡਾਕਟਰ ਦਲੀਪ ਸਿੰਘ ਜੀ, ਮਾਡਲ ਟਾਊਨ, ਜਲੰਧਰ |
| ੧੦–੦ | ਸ: ਗੁਰਦਿਆਲ ਸਿੰਘ ਜੀ, ਹੁਡਿਆਰੀਆ, ਕੋਲਿਆਂ ਵਾਲੀ, (ਫੀਰੋਜ਼ਪੁਰ) |
| ੧੦–੦ | ਭਾਈ ਨਾਨਕ ਸਿੰਘ ਜੀ ਗ੍ਰੰਥੀ, 'ਕੁਤਿਆਂ ਵਾਲੀ', (ਫੀਰੋਜ਼ਪੁਰ) |
| ੫–੦ | ਭਾਈ ਗੁਰਮੀਤ ਸਿੰਘ ਜੀ ਗ੍ਰੰਥੀ, 'ਕੁਤਿਆਂ ਵਾਲੀ', (ਫੀਰੋਜ਼ਪੁਰ) |
| ੨–੦ | ਭਾਈ ਜੋਗਿੰਦਰ ਸਿੰਘ ਜੀ ਗ੍ਰੰਥੀ, 'ਕੁਤਿਆਂ ਵਾਲੀ', (ਫੀਰੋਜ਼ਪੁਰ) |
| ੧–੦ | ਭਾਈ ਜਸਾ ਸਿੰਘ ਜੀ ਗ੍ਰੰਥੀ, 'ਕੁਤਿਆਂ ਵਾਲੀ', (ਫੀਰੋਜ਼ਪੁਰ) |
| ੧੦–੦ | ਭਾਈ ਆਸਾ ਸਿੰਘ ਜੀ, 'ਨਿਰਮਾਣ', ਸੁਲਤਾਨ ਵਿੰਡ |
| ੫–੦ | ਸ: ਸੋਹਣ ਸਿੰਘ ਜੀ, ਪਰੈਸ ਵਾਲੇ, ਸੁਲਤਾਨ ਵਿੰਡ |
| ੫–੦ | ਬਾਬੂ ਸੰਤਾ ਸਿੰਘ ਜੀ, ਸੁਲਤਾਨ ਵਿੰਡ |
| ੧੦–੦ | ਸ: ਦਰਸ਼ਨ ਸਿੰਘ ਜੀ, ਫੇਰੂਮਾਨ (ਅੰਮ੍ਰਿਤਸਰ) |
| ੨੦–੦ | ਜਥੇਦਾਰ ਮੋਹਣ ਸਿੰਘ ਜੀ, ਨਾਗੋਕੇ |
| ੧੦–੦ | ਇਕ ਸਿੰਘ, ਤਰਨ ਤਾਰਨੋਂ, ਪਰੇਰਨਾ ਜਥੇਦਾਰ ਮੋਹਨ ਸਿੰਘ ਜੀ ਨਾਗੋਕੇ |

੫-੦ ਸ: ਉਜਾਗਰ ਸਿੰਘ ਜੀ ਰਜਾ (ਅੰਮ੍ਰਿਤਸਰ)
੩੨-੦ ਸ: ਈਸ਼ਰ ਸਿੰਘ, ਮੇਜਾ ਸਿੰਘ, ਕੁੰਦਨ ਸਿੰਘ, ਅਵਤਾਰ ਸਿੰਘ ਤੇ ਦਿਆਲ ਸਿੰਘ ਜੀ ਰਿਖੀ ਬੰਨ ਵਾਲਾ, ਅੰਨੋਂ (ਫੀਰੋਜ਼ਪੁਰ)
੧੫-੦ ਭਾਈ ਵਸਣ ਸਿੰਘ ਜੀ ਸ਼ਹੀਦ, ਲੁਹਾਰਾ (ਫੀਰੋਜ਼ਪੁਰ)
੫- ਸ: ਹਜੂਰਾ ਸਿੰਘ ਜੀ ਭੀਟੀ ਵਾਲਾ (ਫੀਰੋਜ਼ਪੁਰ)
੧੦-੦ ਮਾਸਟਰ ਸੁਰਤ ਸਿੰਘ ਜੀ 'ਭੌਰ', ਨਕੇਰੀਆਂ (ਫੀਰੋਜ਼ਪੁਰ)
੪-੦ ਸ: ਹਰਨੰਦ ਸਿੰਘ ਤੇ ਇੰਦਰ ਸਿੰਘ
੫-੦ ਭਾਈ ਲਾਲ ਸਿੰਘ ਜੀ ਤਰਮਾਲਾ (ਫੀਰੋਜ਼ਪੁਰ)
੧੦-੦ ਸ. ਬੇਲਾ ਸਿੰਘ ਬੋਹਲੀਆਂ (ਅੰਮ੍ਰਿਤਸਰ)
੫-੦ ਸ. ਰਤਨ ਸਿੰਘ ਜੀ, ਮਟੀਆ, ਅੰਮ੍ਰਿਤਸਰ
੫-੦ ਸ. ਹਰਨਾਮ ਸਿੰਘ ਜੀ ਜਥੇਦਾਰ, ਜੌਂਸ (ਅੰਮ੍ਰਿਤਸਰ)
੧੦-੦ ਸਿੰਘ ਸਾਹਿਬ ਭਾਈ ਚੇਤ ਸਿੰਘ ਜੀ, ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ
੫-੦ ਸ: ਦਲੀਪ ਸਿੰਘ ਜੀ ਜਥੇਦਾਰ ਲਲਿਆਣੀ ਵਾਲੇ (ਅੰਮ੍ਰਿਤਸਰ)
੧੦-੦ ਸ: ਬਚਨ ਸਿੰਘ ਜੀ ਘਸੀਟ ਪੁਰੀ (ਅੰਮ੍ਰਿਤਸਰ)
੧੦-੦ ਸਿੰਘ ਸਾਹਿਬ ਸ: ਸਾਧੂ ਸਿੰਘ ਜੀ 'ਭੌਰਾ', ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ
੨੦੦-੦ ਗੁਰਦੁਆਰਾ ਪ੍ਰਬੰਧਕ ਕਮੇਟੀ, ਸੀਸ ਗੰਜ, ਦਿੱਲੀ
੧੦੦-੦ ਸ: ਕਿਰਪਾਲ ਸਿੰਘ ਜੀ ਸ਼ੇਰੇ ਵਾਲਾ (ਮੁਕਤਸਰ)
੧੦-੦ ਸ: ਹਰਨਾਮ ਸਿੰਘ ਜੀ ਭਾਟੀਆ ਸਾਬਕਾ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਅੰਮ੍ਰਿਤਸਰ
੫੮-੦ ਦੀਪਮਾਲਾ ਦੇ ਸਮੇਂ, ਨਕਈਆਂ ਵਾਲੇ ਬੁੰਗੇ ਵਿਚ ਹਾਜਰ ਹੋਈ, ਨਕਈ ਬ੍ਰਾਦਰੀ ਵਲੋਂ
੧-੦ ਭਾਈ ਬਖਸ਼ੀਸ਼ ਸਿੰਘ ਜੀ ਖੱਖ, ਪ੍ਰਚਾਰਕ ਸ਼੍ਰੋ: ਕਮੇਟੀ
੧-੦ ਭਾਈ ਜੋਗਿੰਦਰ ਸਿੰਘ ਜੀ, ਪ੍ਰਚਾਰਕ ਸ਼੍ਰੋ: ਕਮੇਟੀ
੧-੦ ਇਕ ਹੋਰ ਪ੍ਰਚਾਰਕ, ਸ਼੍ਰੋ: ਕਮੇਟੀ (ਨਾਮ ਯਾਦ ਨਹੀਂ)
੪-੦ ਭਾਈ ਕਿਸ਼ਨ ਸਿੰਘ ਜੀ ਭੂਰਿਆਂ ਵਾਲੇ, ਪਿੰਗਲਵਾੜਾ, ਅੰਮ੍ਰਿਤਸਰ
੨੦-੦ ਸ: ਅਮੀਰ ਸਿੰਘ ਜੀ ਬਜਾਜੀ ਵਾਲੇ, ਕੌਲਸਰ
੧੦-੦ ਸ: ਅਵਤਾਰ ਸਿੰਘ ਜੀ, ਕੌਲਸਰ
੨੦-੦ ਸ: ਈਸ਼ਰ ਸਿੰਘ ਜੀ ਮਝੈਲ, ਪਟਿਆਲਾ

-ਸਮਾਪਤ-

# ਅੰਤਮ ਪਟਾਕਾ

## ਕਬਿੱਤ॥

ਭਾਈ ਰਣਧੀਰ ਸਿੰਘ ਲਿਖਿਓ ਹੈ ਸੁਲੇਖ ਐਸੋ,
ਕੁੱਠੇ ਕੇ ਸਮਾਨ ਕੀਨੋ ਝਟਕੇ ਕੇ ਮਾਸ ਕੋ।
ਛੀਨ ਕੇ ਮਹਾਂ ਪ੍ਰਸ਼ਾਦ ਦੀਨ ਹੈ ਮਲੇਛਨ ਕੋ,
ਸਿੰਘਨ ਕੇ ਆਗੇ ਕੀਨ ਪੂਲੋ ਫੂਸ ਘਾਸ ਕੋ।
ਛੋਡ ਕੇ ਸੰਸਾਰ ਆਪ ਆਗੇ ਕਉ ਪਧਾਰ ਗਏ,
ਪਾਛੇ ਧਰ ਗਏ ਕਰ ਕਾਰੋ[1] ਕਿਰਤਾਸ[2] ਕੋ।
ਪਾਇਓ ਅੰਧਕਾਰ ਜਾਸ ਤਾਸ ਕੇ ਬਿਨਾਸ ਹਿਤ,
ਕੀਨੋ ਮੈਂ ਬਿਲਾਸ ਹਾਸ ਝਟਕਾ ਪ੍ਰਕਾਸ਼ ਕੋ।

---

੧. ਕਾਲਾ
੨. ਕਾਗਤ।

# ਝਟਕਾ ਪ੍ਰਕਾਸ਼

ਅਰਥਾਤ

## ਕੀ ਮਾਸ ਖਾਣ ਨਾਲ ਸਿੱਖ ਪਤਿਤ ਹੋ ਜਾਂਦਾ ਹੈ ?

# JHATKA PARKASH

*by :*
NIRANJAN SINGH SARAL
EX. MEMBER, S.G.P.C.,
AMRITSAR, PUNJAB

ਪਹਿਲੀ ਵਾਰ : 1966
ਦੂਜੀ ਵਾਰ : ਮਈ 2008

ਮੁੱਲ : 70 ਰੁਪਏ

ਛਾਪਕ : ਸਵਤਾਰ ਪ੍ਰੈਸ, 160, ਫੇਜ਼-2, ਇੰਡਸਟਰੀਅਲ ਏਰੀਆ, ਚੰਡੀਗੜ੍ਹ